੧ ੳ

ਸਤਿਗੁਰ ਪ੍ਰਸਾਦਿ ॥

# ਸਤਿਗੁਰੂ ਤਿਸਕਾ ਨਾਉ

ਅਮਰ ਭਾਰਤੀ



ਨਵਯੁਗ ਪਬਲਿਸ਼ਰਜ਼, ਦਿੱਲੀ

ਹਉਮੈ ਮੈਲ - ਆਪਣਾਂ ਜੋਰ ਸ਼ੁਜਾਤ ਤੇ ਵਡਾਪਣ, ਲੋਕਾਂ ਵਿਚ ਸੋਭਾ ਦੀ ਇਛਾ, ਭਾਵ ਲੋਕ ਵਾਸਨਾਂ

ਅਹੰ ਮੈਲ - ਬੁਧੀ ਮੈਂ ਅਨਾਤਮ ਨੂੰ ਆਪਣਾ ਆਪ ਸਮਝਨਾ, ਸਚੀ ਮੈਂ ਕਿ ਮੈਂ ਆਤਮ ਸਰੂਪ (ਬ੍ਰਹਮ ਸਰੂਪ ਹਾਂ) ਪਰਮਾਨੰਦ
ਸੇ ਮੈਂ ਸਤ ਮਾਤ੍ਰ ਹਾਂ ਇਸ ਬਾਤ ਨੂੰ ਮਨ ਵਿਚ ਵਸਾਈ ਰਖਨਾਂ ਪ ਰਹਿਣਾ ਦਾਸਾ ਭਾਵ ਵਿਚ

ਅਹੰਕਾਰ ਮੈਲ - ਮਨ ਦੀ ਮਸਤ ਉਠ ਵਾਲੀ ਅਵਸਥਾ



**ਸਮਰਪਣ**

ਭਾਈ ਕਾਹਨ ਸਿੰਘ ਜੀ ਨੂੰ
ਜਿਨ੍ਹਾਂ ਗੁਰਮਤ ਸਾਗਰ ਵਿਚੋਂ ਕਈ ਅਨਮੋਲ ਰਤਨ
ਲੱਭ ਕੇ ਸਿੱਖ-ਜਗਤ ਦੀ ਝੋਲੀ ਪਾਏ ਹਨ ।

—ਅਮਰ ਭਾਰਤੀ

# ਤਤਕਰਾ

# ਪਰਵੇਸ਼

ਇਕ ਸਮਾਂ ਸੀ, ਜਦੋਂ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਦੇ ਅਰਥ ਕੇਵਲ ਸਤਿਗੁਰੂ ਹੀ ਕਰਦੇ ਸਨ। ਫਿਰ ਸਤਿਗੁਰਾਂ ਦੇ ਹੁਕਮ ਨਾਲ ਆਪ ਵੱਲੋਂ ਹੀ ਥਾਪੇ ਗਏ ਵਿਦਵਾਨਾਂ-ਗਿਆਨੀਆਂ ਨੇ ਗੁਰਬਾਣੀ ਦੇ ਭਾਵ ਅਰਥ ਦੱਸਣੇ ਸ਼ੁਰੂ ਕੀਤੇ। ਫਿਰ ਇਹ ਵੀ ਹੁਕਮ ਹੋ ਗਿਆ ਕਿ ਜਿਸ ਤੁਕ ਦੀ ਸਮਝ ਨਾ ਆਵੇ ਉਸ ਦਾ ਪੂਰਨ ਸੁੱਚਮਤਾ ਨਾਲ ਇਕਾਗਰ ਚਿਤ ਹੋ ਕੇ ਇਕ ਸੌ ਇਕ ਵਾਰੀ ਪਾਠ ਕਰੋ ਤਾਂ ਭਾਵ ਅਰਥ ਦੀ ਸਮਝ ਆ ਜਾਏਗੀ।

ਉਸ ਤੋਂ ਅਗਲੇ ਪੜਾਅ ਉਪਰ ਗੁਰਬਾਣੀ ਦੇ ਭਾਵ ਅਰਥ ਦੱਸਣ ਲਈ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਟੀਕੇ ਕਰਨ ਦੀ ਪ੍ਰਥਾ ਚੱਲੀ। ਬਦੇਸੀ ਵਿਦਵਾਨਾਂ ਨੇ ਅੰਗਰੇਜ਼ੀ ਵਿਚ ਟੀਕੇ ਸ਼ੁਰੂ ਕੀਤੇ ਤੇ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸਾਜੀਆਂ ਸੰਪਰਦਾਵਾਂ ਦੇ ਗਿਆਨੀਆਂ ਨੇ ਸੰਪਰਦਾਈ ਵਿਚਾਰਾਂ ਅਨੁਸਾਰ ਆਦਿ ਬਾਣੀ ਦੇ ਟੀਕੇ ਕੀਤੇ। ਇਹਨਾਂ ਟੀਕਿਆਂ ਦੇ ਅਰਥਾਂ ਵਿਚ ਪਰਸਪਰ ਤੌਰ ਤੇ ਕੋਈ ਮੇਲ ਨਹੀਂ ਸੀ। ਬਦੇਸੀ ਵਿਦਵਾਨਾਂ ਦਾ ਆਪਣਾ ਦ੍ਰਿਸ਼ਟੀਕੋਣ ਸੀ ਤੇ ਉਹਨਾਂ ਨੇ ਆਪਣੇ ਪੱਛਮੀ ਸੰਸਕਾਰਾਂ ਤੇ ਸਿਖ਼ਸ਼ਾ ਦੀਖਸ਼ਾ ਦੇ ਆਧਾਰ ਉਪਰ ਹੀ ਪੂਰਬ ਦੇ ਇਸ ਮਹਾਨ ਗ੍ਰੰਥ ਦੀ ਬਾਣੀ ਦੀ ਵਿਆਖਿਆ ਕੀਤੀ। ਸਿੱਖ ਵਿਦਵਾਨਾਂ ਵੱਲੋਂ ਕੀਤੇ ਗਿਆਨ ਵਾਲੇ ਟੀਕਿਆਂ ਦੇ ਅਰਥ ਵੀ ਆਪਸ ਵਿਚ ਮਿਲਦੇ-ਜੁਲਦੇ ਨਹੀਂ ਸਨ — ਇਸ ਦਾ ਕਾਰਨ ਇਹ ਸੀ ਕਿ ਟੀਕਾਕਾਰ ਵਿਦਵਾਨ ਬਾਣੀ ਦੇ ਅਰਥ ਕਰਨ ਵੇਲੇ ਆਧਾਰ ਭਾਵੇਂ ਵੇਦਾਂਤ ਦਾ ਹੀ ਰਖਦੇ ਸਨ, ਪਰ ਵੇਦਾਂਤ ਦੀਆਂ ਵੀ ਕਈ ਸੰਪਰਦਾਵਾਂ ਹੋਣ ਕਰਕੇ ਗੁਰਬਾਣੀ ਦੇ ਅਰਥ ਵੀ ਸੰਪਰਦਾਈ ਹੋ ਜਾਂਦੇ। ਇਸ ਦੇ ਬਾਵਜੂਦ ਉਦੋਂ ਤਕ ਸਾਰਿਆਂ ਦੀ ਇਕ ਗੱਲ ਸਾਂਝੀ ਸੀ ਕਿ ਗੁਰਬਾਣੀ ਦੇ ਅਰਥਾਂ ਨੂੰ ਅਧਿਆਤਮਕ ਦਾਇਰੇ ਵਿਚ ਹੀ ਸੀਮਿਤ ਰਖਿਆ ਜਾਂਦਾ ਸੀ।

ਫਿਰ ਇਕ ਦੌਰ ਆਇਆ ਜਦੋਂ ਗੁਰਬਾਣੀ ਦੀ ਖੋਜ ਦਾ ਦਾਇਰਾ ਹੋਰ ਮੋਕਲਾ ਹੋ ਗਿਆ। ਰਾਜਨੀਤੀ ਸਮੇਤ ਜ਼ਿੰਦਗੀ ਦੇ ਹਰੇਕ ਪੱਖ ਨੂੰ ਧਿਆਨ ਵਿਚ ਰਖ ਕੇ ਗੁਰਬਾਣੀ ਦੇ ਅਰਥ ਹੋਣ ਲਗੇ।

ਇੰਜ ਇਕ ਲੰਮੇ ਅਰਸੇ ਬਾਅਦ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਭਾਰਤੀ ਧਰਮ-ਦਰਸ਼ਨ ਦੇ ਇਕ ਤਰਕਪੂਰਨ ਗਿਆਨ-ਗ੍ਰੰਥ ਦੇ ਰੂਪ ਵਿਚ ਵੇਖਣ ਦੀ ਸੋਚ ਉਭਰੀ ਤੇ ਉਹ ਲਗਾਤਾਰ ਵਿਕਸਿਤ ਹੋ ਰਹੀ ਹੈ। ਅਨੇਕਾਂ ਵਿਦਵਾਨਾਂ ਨੇ ਵਖ ਵਖ ਪੱਖਾਂ ਤੋਂ ਬਾਣੀ ਦੀ ਖੋਜ ਸ਼ੁਰੂ ਕੀਤੀ ਹੈ।

ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਵਿਚ ਪਰੇਰਕ ਤੇ ਸੰਜੋਗੀ, ਕੇਂਦਰੀ ਧਿਰ 'ਸਤਿਗੁਰੂ' ਹੈ। ਸਤਿਗੁਰੂ ਦੀ ਲੋੜ, ਸਤਿਗੁਰੂ ਦੇ ਸਰੂਪ ਅਤੇ ਸਤਿਗੁਰੂ ਦੇ ਚਰਿਤ੍ਰ ਤੇ ਆਚਰਨ ਬਾਰੇ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਲਬਾਲਬ ਹੈ। ਇਸ ਬਾਣੀ ਅਤੇ ਸਤਿਗੁਰਾਂ ਦੇ ਪਰਤੱਖ ਆਚਰਨ ਦੇ ਰੂਬਰੂ — ਇਸ ਸੰਬੰਧੀ ਹੋਰ ਵਖਰੀ ਚਰਚਾ ਦੀ ਕੋਈ ਗੁੰਜਾਇਸ਼ ਤਾਂ ਨਹੀਂ ਸੀ, ਪਰ ਇਹੋ ਜਿਹੀ ਚਰਚਾ ਵੀ ਪਿਛਲੇ ਕੁਝ ਸਾਲਾਂ ਤੋਂ ਸ਼ੁਰੂ ਹੈ ਤੇ ਪੁਸਤਕਾਂ ਦੇ ਰੂਪ ਵਿਚ ਸਾਹਮਣੇ ਆ ਰਹੀ ਹੈ। ਉਸ ਚਰਚਾ ਵਿਚ 'ਸ਼ਬਦ', 'ਬਾਣੀ', 'ਗ੍ਰੰਥ' 'ਪੰਥ' ਸਤਿਗੁਰੂ ਦੇ ਪਰਯਾਯਵਾਚੀ ਸ਼ਬਦ ਹਨ। ਉਸ ਚਰਚਾ ਦਾ ਆਧਾਰ ਵੀ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਨੂੰ ਹੀ ਦੱਸਿਆ ਜਾ ਰਿਹਾ ਹੈ।

ਪ੍ਰਸਤੁਤ ਪੁਸਤਕ 'ਸਤਿਗੁਰੁ ਤਿਸ ਕਾ ਨਾਉ' ਵਿਚ ਵੀ ਚਰਚਾ ਤੇ ਵਿਚਾਰ ਦਾ ਕੇਂਦਰੀ ਨੁਕਤਾ ਸਤਿਗੁਰੂ ਦਾ ਸਿਧਾਂਤ ਹੀ ਹੈ। ਅਮਰ ਭਾਰਤੀ ਜੀ ਨੇ 'ਸਤਿਗੁਰੂ' ਸਿਧਾਂਤ ਬਾਰੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਆਧਾਰ ਮੰਨ ਕੇ ਉਪਰੋਕਤ ਸਾਰੇ ਪਰਯਾਯਵਾਚੀ ਸ਼ਬਦਾਂ ਸੰਬੰਧੀ ਵਿਚਾਰ ਪੇਸ਼ ਕੀਤੇ ਹਨ।

ਅਸੀਂ ਇਸ ਪੁਸਤਕ ਨੂੰ ਇਸ ਵਿਸ਼ਵਾਸ ਨਾਲ ਪ੍ਰਕਾਸ਼ਿਤ ਕਰ ਰਹੇ ਹਾਂ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਦੀ ਖੋਜ ਦਾ ਜਿਹੜਾ ਸਿਲਸਿਲਾ ਸ਼ੁਰੂ ਹੋਇਆ ਹੈ, ਇਸ ਪੁਸਤਕ ਨਾਲ ਉਸ ਬਾਣੀ ਦੀ ਸਭ ਤੋਂ ਪਰਮੁੱਖ ਤੇ ਬੁਨਿਆਦੀ ਧਿਰ 'ਸਤਿਗੁਰੂ' ਨੂੰ ਵੇਖਣ-ਸਮਝਣ ਵਿਚ ਮਦਦ ਦੇਵੇਗੀ।

ਪ੍ਰੀਤਮ ਸਿੰਘ

# ਮੁੱਢਲੇ ਸ਼ਬਦ

ਆਪਣੇ ਮਿੱਤਰ ਸ੍ਰੀ ਹਰਵਿੰਦਰ ਸਿਘ ਜੀ ਹੰਸਪਾਲ ਨਾਲ ਸਤਿਗੁਰੂ ਨਾਨਕ ਦੇਵ ਜੀ ਦੇ ਅਵਤਾਰ ਪੁਰਬ ਦਾ ਮੇਲਾ ਵੇਖਣ ਲਈ ਗੁਰਦਵਾਰਾ ਸੀਸ ਗੰਜ ਸਾਹਿਬ ਗਿਆ ਸਾਂ। ਨੇੜੇ ਹੀ ਗਾਂਧੀ ਗਰਾਊਂਡ ਵਿਚ ਬਣੇ ਵਿਸ਼ਾਲ ਪੰਡਾਲ ਅੰਦਰ ਸਜੀ ਸਾਧ ਸੰਗਤ ਸਾਹਮਣੇ ਇਕ ਵਿਦਵਾਨ ਸੱਜਣ ਭਾਸ਼ਣ ਕਰ ਰਹੇ ਸਨ—"ਅਸੀਂ ਦੇਹਧਾਰੀ ਗੁਰੂ ਦੇ ਖ਼ਿਲਾਫ਼ ਹਾਂ। ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਦੇ ਹਾਂ। ਬਾਣੀ ਸਾਡਾ ਗੁਰੂ ਹੈ; ਸ਼ਬਦ ਸਾਡਾ ਸਤਿਗੁਰੂ ਹੈ...।"

ਉਹ ਸੱਜਣ ਬੜੇ ਜੋਸ਼ ਤੇ ਉਤਸ਼ਾਹ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਵਾਲੇ ਦਿਨ ਸਤਿਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦੀ ਖ਼ੁਸ਼ੀ ਵਿਚ ਜੁੜੀ ਸਾਧ ਸੰਗਤ ਸਾਹਮਣੇ ਦੇਹਧਾਰੀ ਸਤਿਗੁਰੂ ਦੇ ਵਿਰੋਧ ਵਿਚ ਬੋਲ ਰਹੇ ਸਨ ਤੇ 'ਗ੍ਰੰਥ ਗੁਰੂ' ਦੇ ਸਿਧਾਂਤ ਨੂੰ ਸਾਧ ਸੰਗਤ ਦੇ ਮਨਾਂ ਵਿਚ ਬਿਠਾਉਣ ਲਈ ਜੀਅ ਜਾਨ ਨਾਲ ਕੋਸ਼ਿਸ਼ ਕਰ ਰਹੇ ਸਨ।

ਸੁਣ ਕੇ ਮੇਰੇ ਮਿੱਤਰ ਨੇ ਕਿਹਾ, "ਇਹ ਕੀ ਗੱਲ ਹੋਈ ? ਕੋਈ ਮੇਲ ਹੀ ਨਹੀਂ ਬਣਦਾ ਅਵਤਾਰ ਦਿਵਸ ਤੇ ਦੇਹਧਾਰੀ ਦੇ ਵਿਰੋਧ ਦਾ।"

ਮੈਂ ਕਿਹਾ, "ਅਸਲ ਵਿਚ ਇਹਨਾਂ ਨੂੰ ਆਪ ਨੂੰ ਹੀ ਇਹ ਯਕੀਨ ਨਹੀਂ ਆ ਰਿਹਾ ਕਿ ਇਹ ਜੋ ਕੁਝ ਆਖ ਰਹੇ ਨੇ, ਉਹ ਠੀਕ ਹੀ ਹੈ। ਗੱਲ ਸਤਿਗੁਰੂ ਨਾਨਕ ਦੇਵ ਜੀ ਅਤੇ ਗ੍ਰੰਥ ਗੁਰੂ ਦੀ ਨਹੀਂ — ਸਗੋਂ ਉਸ ਰਾਜਨੀਤੀ ਦੀ ਏ ਜਿਹੜੀ ਇਹਨਾਂ ਦੇ ਮਨ ਵਿਚ ਏ। ਰਾਜਨੀਤੀ ਦਾ ਕੋਈ ਖ਼ਾਸ ਵੇਲਾ ਨਹੀਂ ਹੁੰਦਾ ਤੇ ਨਾ ਹੀ ਕੋਈ ਵਿਸ਼ੇਸ਼ ਧਰਮ। ਏਸੇ ਲਈ ਇਹ ਅੱਜ ਦੇ ਦਿਨ ਵੀ — ਸਤਿਗੁਰੂ ਨਾਨਕ ਦੇਵ ਜੀ ਦੀ ਦੇਹ ਦੇ ਪ੍ਰਕਾਸ਼ ਉਤਸਵ ਸਮੇਂ ਵੀ — ਸਤਿਗੁਰੂ ਦੇ ਦੇਹ ਧਾਰਨ ਦੇ ਸਿਧਾਂਤ ਵਿਰੁਧ ਬੋਲ ਰਹੇ ਨੇ।"

ਮੇਰੇ ਮਿੱਤਰ ਨੇ ਕਿਹਾ — "ਕੀ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਆਈ ਬਾਣੀ ਦੇਹਧਾਰੀ ਗੁਰੂ ਨੂੰ ਮਾਨਤਾ ਨਹੀਂ ਦੇਂਦੀ ?"

ਮੈਂ ਕਿਹਾ, "ਮਾਨਤਾ ਹੀ ਨਹੀਂ, ਸਗੋਂ ਗੁਰਬਾਣੀ ਦਾ ਹਰੇਕ ਸ਼ਬਦ ਦੇਹਧਾਰੀ ਗੁਰੂ ਦੇ ਸਿਧਾਂਤ ਦੀ ਸਥਾਪਨਾ ਕਰਦਾ ਏ, ਉਸ ਦੀ ਵਕਾਲਤ ਤੇ ਪ੍ਰੋੜ੍ਹਤਾ ਕਰਦਾ ਏ। ਅਤੇ ਦਿਲਚਸਪ ਗੱਲ ਇਹ ਹੈ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਹੀ 'ਗ੍ਰੰਥ ਗੁਰੂ' ਦੇ ਸਿਧਾਂਤ ਦਾ ਪੂਰਾ ਵਿਰੋਧ ਕਰਦੀ ਏ।

"ਪਰ ਇਕ ਗੱਲ ਧਿਆਨ ਵਿਚ ਰੱਖਣ ਵਾਲੀ ਏ, ਤੇ ਉਹ ਇਹ ਕਿ 'ਰਾਜਨੀਤੀ' ਪ੍ਰਵਿਰਤੀ ਮਾਰਗੀ ਹੁੰਦੀ ਏ ਅਤੇ 'ਧਰਮ' ਨਿਵਿਰਤੀ ਮਾਰਗੀ। ਰਾਜਨੀਤੀ, 'ਬਹੁਗਿਣਤੀ' ਦੀ ਪ੍ਰਤੀਨਿਧਤਾ ਕਰਦੀ ਏ ਅਤੇ ਧਰਮ ਘਟ ਗਿਣਤੀ ਦੀ। ਬਹੁਤੇ ਲੋਕ ਹਮੇਸ਼ਾ ਦੁਨਿਆਵੀ ਸੁਖ-ਸੁਵਿਧਾ ਬਾਰੇ ਸੋਚਦੇ ਹਨ ਜੋ ਕਿ ਗੁਰਬਾਣੀ ਅਨੁਸਾਰ ਕੁਦਰਤ ਦੇ ਜਾਂ ਤ੍ਰੈਗੁਣੀ ਮਾਇਆ ਦੇ ਅਧੀਨ ਆਉਂਦੇ ਹਨ — 'ਧਰਮ' ਨੂੰ ਹੀ ਮੰਨਣ ਵਾਲੇ ਥੋੜ੍ਹੇ ਲੋਕ ਹੁੰਦੇ ਹਨ — ਕਿਉਂਕਿ ਉਹ ਗੁਰਬਾਣੀ ਅਨੁਸਾਰ ਤ੍ਰੈਗੁਣੀ ਮਾਇਆ ਤੋਂ ਉਪਰ ਉਠ ਕੇ ਚਉਥੇ ਪਦ ਦੀ ਪ੍ਰਾਪਤੀ ਲਈ ਜਤਨ ਕਰਦੇ ਹਨ।

ਸਤਿਗੁਰੂ — ਚੂੰਕਿ ਸੱਚਾ ਗੁਰੂ ਹੁੰਦਾ ਹੈ — ਇਸ ਲਈ ਉਹ ਉਸੇ ਧਰਮ ਨੂੰ ਹੀ ਦ੍ਰਿੜਾਉਂਦਾ ਹੈ ਜਿਹੜਾ ਮਨੁੱਖ ਨੂੰ ਤਿੰਨਾਂ ਗੁਣਾਂ ਤੋਂ ਉਪਰ ਉਠਾ ਕੇ ਚਉਥੇ ਜਾਂ ਤੁਰੀਆ ਪਦ ਵਿਚ ਲੈ ਜਾਏ। ਇਸ ਲਈ ਸੁਭਾਵਕ ਹੀ ਸਤਿਗੁਰੂ ਨੂੰ ਮੰਨਣ ਵਾਲੇ ਥੋੜ੍ਹੇ ਲੋਕ ਹੁੰਦੇ ਹਨ। ਇਹੋ ਕਾਰਨ ਹੈ ਕਿ ਸਾਡੇ ਸਤਿਗੁਰੂਆਂ ਦੇ ਅਸਲ ਸਿੱਖਾਂ ਦੀ ਗਿਣਤੀ ਬਹੁਤ ਥੋੜ੍ਹੀ ਰਹੀ ਹੈ ਤੇ ਬਹੁਤੇ ਲੋਕਾਂ ਨੇ ਉਹਨਾਂ ਦਾ ਉਹਨਾਂ ਦੇ ਸਮੇਂ ਵਿਚ ਹੀ ਵਿਰੋਧ ਕੀਤਾ ਹੈ।

"ਇਹੋ ਜਿਹੇ ਵਿਦਵਾਨਾਂ ਤੇ ਗਿਆਨੀਆਂ ਦੀ ਕਿਸੇ ਵੀ ਜੁਗ ਵਿਚ ਕਮੀ ਨਹੀਂ ਰਹੀ, ਜਿਹੜੇ ਵੇਲੇ ਦੇ ਸਤਿਗੁਰੂ ਦੇ ਸ਼ਬਦਾਂ ਨੂੰ ਆਪਣੇ ਹੀ ਅਰਥ ਦੇ ਕੇ ਆਪਣੇ ਆਪ ਨੂੰ ਉਹਨਾਂ ਦਾ ਸੱਚਾ ਵਿਆਖਿਆਕਾਰ ਦੱਸ ਕੇ ਲੋਕਾਂ ਨੂੰ ਆਪਣੇ ਮਗਰ ਲਗਾਉਂਦੇ ਆਏ ਹਨ। ਫਰਕ ਸਿਰਫ਼ ਏਨਾ ਕੁ ਹੀ ਰਹਿੰਦਾ ਹੈ ਕਿ ਸਤਿਗੁਰੂ ਸੰਸਾਰਕ ਸੁਖਾਂ ਦਾ ਕੋਈ ਲਾਰਾ ਨਹੀਂ ਲਗਾਉਂਦਾ ਅਤੇ ਇਹ ਗਿਆਨੀ ਸੱਜਣ ਇਹੋ ਜਿਹੇ ਲਾਰੇ ਨਾਲ ਨਾਲ ਹੀ ਲਗਾਉਂਦੇ ਰਹਿੰਦੇ ਹਨ। ਸੋ ਆਮ ਆਦਮੀ ਸਹਿਜੇ ਹੀ ਆਪਣੇ ਹੱਥਲੇ ਸੁਖ ਨੂੰ ਵਧਾਉਣ ਲਈ ਇਹਨਾਂ ਦੀ ਇਸ ਰਾਜਨੀਤੀ ਦਾ ਸ਼ਿਕਾਰ ਹੋ ਜਾਂਦਾ ਹੈ।

"ਸਤਿਗੁਰੂ ਤਾਂ ਹਮੇਸ਼ਾ ਰੋਕੇਗਾ — ਆਂਤਮਕ ਗਿਰਾਵਟ ਵਾਲੇ ਪਾਸੇ ਜਾਣ ਤੋਂ। ਪਰ ਇਹ ਧਰਮ ਤੋਂ ਰਾਜਨੀਤੀ ਨੂੰ ਪਹਿਲ ਦੇਣ ਵਾਲੇ ਹੱਥੋ-ਹੱਥ ਸੰਸਾਰਕ ਸੁਖ ਉਪਲਬਧ ਕਰਵਾ ਕੇ ਠੀਕ ਉਸੇ ਰਾਹੇ ਹੀ ਲੈ ਜਾਣਗੇ — ਜਿਸ ਨੂੰ ਨਿਰੋਲ 'ਪ੍ਰਵਿਰਤੀ' ਦਾ ਮਾਰਗ ਕਿਹਾ ਜਾਂਦਾ ਹੈ। ਸੋ ਇੰਜ, ਇਹ ਬਹੁਤੇ ਹੋ ਜਾਂਦੇ ਹਨ ਤੇ ਸਤਿਗੁਰੂ ਨੂੰ ਮੰਨਣ ਵਾਲੇ ਥੋੜ੍ਹੇ ਰਹਿ ਜਾਂਦੇ ਹਨ

"ਜਦੋਂ ਤੋਂ ਗ੍ਰੰਥ ਜਾਂ ਪੰਥ ਗੁਰੂ ਦੀ ਗੱਲ ਚੱਲੀ ਹੈ — ਓਦੋਂ ਤੋਂ — ਉਸ ਦੇ ਬਾਅਦ ਦੇ ਸਮੇਂ ਉਪਰ ਜ਼ਰਾ ਝਾਤੀ ਮਾਰ ਕੇ ਵੇਖੋ — ਆਤਮਕ ਉੱਨਤੀ ਵਧੀ ਹੈ ਜਾਂ ਉਸ ਦਾ ਸਮੂਹਕ ਰੂਪ ਵਿਚ ਹਰਾਸ ਹੀ ਹੋਇਆ ਹੈ। ਪਿਛਾਂਹ ਝਾਤੀ ਮਾਰਦਿਆਂ ਹੋਇਆਂ ਅੱਜ ਉਪਰ ਪੁਜਦਿਆਂ ਹੀ ਸਾਰੀ ਤਸਵੀਰ ਸਪੱਸ਼ਟ ਹੋ ਜਾਏਗੀ। ਨਾਲ ਹੀ ਦੇਹਧਾਰੀ ਸਤਿਗੁਰੂ ਤੇ ਗ੍ਰੰਥ-ਪੰਥ ਰੂਪੀ ਗੁਰੂ ਦੇ ਫਰਕ ਦਾ ਵੀ ਆਪਣੇ ਆਪ ਅੰਦਾਜ਼ਾ ਹੋ ਜਾਏਗਾ।

"ਸਤਿਗੁਰੂ ਦਾ ਧਰਮ ਭੀੜ ਦਾ ਧਰਮ ਨਹੀਂ, ਕਿਉਂਕਿ ਉਸ ਦਾ ਦੱਸਿਆ ਮਾਰਗ ਔਖਾ ਹੈ, ਉਹ ਤਿਆਗ ਦਾ ਮਾਰਗ ਹੈ। ਉਹ ਰਾਜ ਦਾ ਵੀ ਤਿਆਗ ਦੱਸਦਾ ਹੈ ਤੇ ਮੁਕਤੀ ਦਾ ਵੀ — ਕਿਉਂਕਿ ਉਸ ਲਈ ਮੁਕਤੀ ਵੀ 'ਬਪੁੜੀ' (ਵਿਚਾਰੀ) ਹੈ। ਸਤਿਗੁਰੂ ਦੇ ਚਰਨਾਂ ਦੀ ਪ੍ਰੀਤ ਹੀ ਉਸ ਦਾ ਨਿਸ਼ਾਨਾ ਹੈ।

"ਸਤਿਗੁਰੂ ਦੀ ਸੰਗਤ ਆਪਾ ਧਾਪੀ ਦੀ ਪ੍ਰਵਿਰਤੀ ਵਿਚ ਗ੍ਰਸੀ ਹੋਈ ਬੇਕਾਬੂ ਤੇ ਦੂਜਿਆਂ ਨੂੰ ਬਰਦਾਸ਼ਤ ਕਰਨ ਤੋਂ ਇਨਕਾਰ ਕਰਨ ਵਾਲੀ ਭੀੜ ਨਹੀਂ ਹੁੰਦੀ — ਸਗੋਂ ਉਹ ਪ੍ਰਾਣੀ ਮਾਤਰ ਵਿਚੋਂ ਅਕਾਲ ਪੁਰਖ ਦਾ ਸਰੂਪ ਵੇਖਣ ਵਾਲੇ ਧਾਰਮਕ ਅਨੁਸ਼ਾਸਤ ਗੁਰਮੁਖਾਂ ਦਾ ਇਕੱਠ ਹੁੰਦਾ ਹੈ। ਸਾਧ ਸੰਗਤ ਦੇ ਇਹੋ ਜਿਹੇ ਇਕੱਠ ਹਮੇਸ਼ਾ ਸਤਿਗੁਰੂ ਦੀ ਤੇ ਫਿਰ ਸਤਿਗੁਰੂ ਦੇ ਨਿਵਾਜੇ ਸਾਧਾਂ ਸੰਤਾਂ ਦੀ ਸੰਗਤ ਵਿਚ ਰਹਿੰਦੇ ਹਨ। ਸਿਆਸਤਦਾਨਾਂ ਤੇ ਉਛਰਿੰਖਲ ਸਿਆਸਤ ਨਾਲ ਇਹਨਾਂ ਦਾ ਕੋਈ ਵਾਸਤਾ ਨਹੀਂ ਹੋ ਸਕਦਾ। ਹਾਂ, ਉਸ ਸਿਆਸਤ ਨੂੰ ਇਹਨਾਂ ਦੀ ਹਮਾਇਤ ਜ਼ਰੂਰ ਮਿਲਦੀ ਹੈ — ਜਿਹੜੀ ਮਨੁੱਖ ਦੇ ਅੰਦਰਲੀ ਸਾਤਵਿਕਤਾ ਨੂੰ ਉਭਾਰ ਕੇ ਸ਼ੁਭ ਕਰਮ ਤੇ ਉਸਾਰੀ ਵੱਲ ਲਗਾਉਂਦੀ ਹੋਵੇ।

"ਖ਼ਾਲਸਾ ਰਾਜ ਤੋਂ ਸ਼ੁਰੂ ਕਰਕੇ ਅੱਜ ਤਕ ਦੀ ਸਥਿਤੀ ਉਪਰ ਨਜ਼ਰ ਮਾਰਿਆਂ ਪਤਾ ਲਗੇਗਾ ਕਿ ਸਾਧੂ ਸੰਤਾਂ ਦੀ ਗਿਣਤੀ ਸਿੱਖ ਪੰਥ ਵਿਚ ਲਗਾਤਾਰ ਘਟਦੀ ਜਾ ਰਹੀ ਹੈ। ਵਧਦੀ ਨਹੀਂ ਪਈ। ਅਤੇ ਅੱਜ ਸਿਆਸਤ ਦਾ ਏਨਾ ਤਗੜਾ ਪ੍ਰਭਾਵ ਹੈ ਕਿ ਅੱਜ ਕਲ੍ਹ ਕੁਝ ਸਮੇਂ ਦੀ ਭਜਨ ਬੰਦਗੀ ਤੋਂ ਬਾਅਦ ਜਿਸ ਸਾਧ ਸੰਤ ਦੀ ਸਿੱਖਾਂ ਵਿਚ ਜ਼ਰਾ ਮਾਨਤਾ ਹੋ ਜਾਂਦੀ ਹੈ — ਉਹ ਆਪਣਾ ਅਸਲ ਆਸਨ ਛਡ ਕੇ ਰਾਜਨੀਤੀ ਵਿਚ ਆ ਜਾਂਦਾ ਹੈ ਤੇ ਉਸ ਦਾ ਸਾਰਾ ਜ਼ੋਰ ਇਸ ਗੱਲ ਉਪਰ ਲਗ ਜਾਂਦਾ ਹੈ ਕਿ ਉਹ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਜਾਂ ਸ਼੍ਰੋਮਣੀ ਅਕਾਲੀ ਦਲ ਦੀ ਪ੍ਰਧਾਨਗੀ ਕਿਸੇ ਵੀ ਤਰ੍ਹਾਂ ਹਾਸਿਲ ਕਰ ਲਵੇ।

"ਇਹੋ ਕਾਰਨ ਹੈ ਕਿ 'ਗੁਰਸਿੱਖਾਂ' ਦੇ ਵਾਧੇ ਦਾ ਕ੍ਰਮ, ਗੁਰਸਿੱਖਾਂ ਤੇ ਗੁਰਸਿੱਖੀ ਦੇ ਹਰਾਸ ਦੇ ਕ੍ਰਮ ਵਿਚ ਬਦਲ ਗਿਆ ਹੈ। ਇਹ ਹਰਾਸ ਲਗਾਤਾਰ ਹੋ ਰਿਹਾ ਹੈ। ਅੱਜ ਨਵਾਂ ਸਿੱਖ ਸਜਣ ਦਾ ਕੋਈ ਸਵਾਲ ਨਹੀਂ — ਕਿਉਂਕਿ ਦੂਜੇ ਕਿਸੇ ਦੀ ਆਤਮਾ ਤਕ ਅਧਿਆਤਮਕ ਪਹੁੰਚ ਦੇ ਸਾਰੇ ਰਸਤੇ ਬੰਦ ਕਰ ਦਿੱਤੇ ਗਏ ਹਨ। ਗੁਰਸਿੱਖੀ ਦੀ ਸ੍ਰੇਸ਼ਠਤਾ ਦੀ ਥਾਂ ਅੱਜ ਧੌਂਸ ਦੀ ਰਾਜਨੀਤੀ ਨੇ ਲੈ ਲਈ ਹੈ।

"ਨਤੀਜਾ ਸਾਫ਼ ਵੇਖਿਆ ਜਾ ਸਕਦਾ ਹੈ — ਗੁਰੂ ਗ੍ਰੰਥ ਦੀ ਤਾਬਿਆ ਪੰਥ ਕੋਲੋਂ ਪ੍ਰੇਰਣਾ ਦਾ ਮੰਤਰ ਲੈ ਕੇ ਕੋਈ ਨਵਾਂ ਸਿੱਖ ਨਹੀਂ ਸਜਦਾ — ਕਿਉਂਕਿ ਗੁਰਸਿੱਖੀ ਵਾਲੀ ਸਭ ਤੋਂ ਪਹਿਲੀ ਸ਼ਰਤ ਸਤਿਗੁਰੂ ਦੀ ਸਾਮਰਤੱਖ ਵਿਅਕਤੀ ਪ੍ਰੇਰਣਾ ਕੋਈ ਨਹੀਂ। ਦੂਜੀ ਗੱਲ — ਪ੍ਰਾਣੀ ਮਾਤਰ ਵਿਚ ਅਕਾਲ ਪੁਰਖ ਦੀ ਜੋਤ ਮਹਿਸੂਸ ਕਰਕੇ ਉਸ ਦਾ ਆਦਰ ਮਾਣ ਕਰਨ ਤੇ ਉਸ ਨੂੰ ਬਰਦਾਸ਼ਤ ਕਰਨ ਵਾਲੀ ਗੱਲ ਬਿਲਕੁਲ ਤਿਆਗ ਦਿੱਤੀ ਗਈ ਹੈ।

"ਸੋ ਜਿਸ ਕਿਸੇ ਦੇ ਅੰਦਰੋਂ ਵੀ ਅੱਜ ਅਧਿਆਤਮ ਦੀ ਚਾਹ ਜਾਗਦੀ ਹੈ ਉਹ ਕਿਸੇ ਵੀ ਸਾਧ ਸੰਤ ਗੁਰੂ ਦੀ ਸ਼ਰਨ ਚਲਾ ਜਾਂਦਾ ਹੈ। ਇਸ ਗੱਲ ਬਾਰੇ ਕਿਸੇ ਨੂੰ ਵੀ ਭੁਲੇਖਾ ਨਹੀਂ ਕਿ ਗੁਰੂ ਗ੍ਰੰਥ ਦੀ ਤਾਬਿਆ ਪੰਥ ਦੀ ਗੱਲ ਚੱਲਣ ਤੋਂ ਬਾਅਦ ਵੀ ਦੇਹਧਾਰੀ ਗੁਰੂ ਨੂੰ ਮੰਨਣ ਵਾਲਿਆਂ ਦੀ ਗਿਣਤੀ ਘੱਟ ਨਹੀਂ ਹੋਈ ਸਗੋਂ ਵਧੀ ਹੈ। ਅਨੇਕਾਂ ਸੰਤ-ਸਾਧ ਤੇ ਗੁਰੂ ਸੰਪਰਦਾਵਾਂ ਹਨ ਜਿਨ੍ਹਾਂ ਨੇ 'ਧੌਂਸ' ਨਾਲ ਨਹੀਂ, ਸਗੋਂ ਆਪਣੀ ਵਿਅਕਤੀ ਪਹੁੰਚ ਅਤੇ ਆਪਣੇ ਅਧਿਆਤਮ ਗੁਣਾਂ ਨਾਲ ਲੋਕਾਂ ਨੂੰ ਆਪਣੇ ਵੱਲ ਖਿੱਚਿਆ ਤੇ ਜੋੜਿਆ ਹੈ।

"ਸਿੱਖਾਂ ਵਿਚ ਇਕ ਤਬਕਾ ਅੱਜ ਉਹਨਾਂ ਲੋਕਾਂ ਦਾ ਵੀ ਹੈ,ਜਿਨ੍ਹਾਂ ਦੇ ਬਜ਼ੁਰਗ ਗੁਰਸਿੱਖੀ ਨੂੰ ਹੀ ਆਪਣਾ ਸਰਵਸਵ ਮੰਨਦੇ ਸਨ, ਪਰ ਅੱਜ ਦੇ ਸਿਆਸੀ ਵਰਤਾਰੇ ਕਾਰਨ ਉਹਨਾਂ ਲਈ ਗੁਰਸਿੱਖੀ ਦੀਆਂ ਰਵਾਇਤਾਂ ਦਾ ਕੋਈ ਅਰਥ ਨਹੀਂ ਰਹਿ ਗਿਆ। ਉਹ ਸਹਿਜੇ ਹੀ ਆਪਣਾ ਪ੍ਰਗਟ ਰੂਪ ਵੀ ਬਦਲ ਲੈਂਦੇ ਹਨ, ਤੇ ਅੰਦਰਲਾ ਆਚਰਨ ਵੀ। ਇਹ ਤਬਕਾ ਵੀ ਕੋਈ ਛੋਟਾ ਨਹੀਂ। ਪਹਿਲਾਂ ਹਰ ਖ਼ਾਨਦਾਨ ਵਿਚ ਜਿਵੇਂ ਇਕ ਦੋ ਮਨੁੱਖ 'ਸਿੱਖ' ਜ਼ਰੂਰ ਬਣਦੇ ਸਨ ਅੱਜ ਹਰ ਖ਼ਾਨਦਾਨ ਵਿਚੋਂ ਇਕ ਦੋ ਵਿਅਕਤੀ ਜ਼ਰੂਰ ਹੀ ਗੁਰਸਿੱਖੀ ਦੇ ਆਚਰਨ ਤੇ ਰੂਪ ਨੂੰ ਛੱਡ ਕੇ ਲਾਂਭੇ ਹੋ ਰਹੇ ਹਨ।

"ਗੁਰਸਿੱਖੀ ਦੀ ਭਾਵਨਾ ਨੂੰ ਜਗਾਈ ਰਖਣ ਦਾ ਮੂਲ ਮੰਤਰ ਕੇਵਲ ਉਸ ਸਤਿਗੁਰੂ ਕੋਲ ਹੀ ਹੁੰਦਾ ਹੈ, ਜਿਹੜਾ ਪਰਵਿਰਤੀ ਨੂੰ ਨਹੀਂ, ਨਿਵਿਰਤੀ ਨੂੰ ਮਨੁੱਖ ਦੇ ਅੰਦਰੋਂ ਜਗਾਉਂਦਾ ਹੈ।"

ਉਪਰ ਹੋਈ ਗੱਲਬਾਤ ਤੋਂ ਬਾਅਦ ਵਿਚਾਰ ਬਣਿਆਂ ਕਿ ਇਸ ਵਿਸ਼ੇ ਬਾਰੇ ਕੁਝ ਵਿਸਤ੍ਰਿਤ ਚਰਚਾ ਕੀਤੀ ਜਾਵੇ।

ਸੋ ਇਸ ਪੁਸਤਕ ਵਿਚ ਇਹੋ ਗੱਲ ਸਮਝਣ ਦਾ ਜਤਨ ਕੀਤਾ ਗਿਆ ਹੈ ਕਿ 'ਸਤਿਗੁਰੂ' ਬਾਰੇ ਸ੍ਰੀ ਗ੍ਰੰਥ ਸਾਹਿਬ ਦੀ ਬਾਣੀ ਵਿਚੋਂ ਕੀ ਪਤਾ ਲਗਦਾ ਹੈ ਤੇ 'ਗ੍ਰੰਥ ਗੁਰੂ' ਦੇ ਸਿਧਾਂਤ ਬਾਰੇ ਕੀ।

# ਬਾਣੀ

ਬੇਦ ਗਿਰੰਥ ਗੁਰ ਹਟਿ ਹੈ ਜਿਸੁ ਲਗਿ ਭਵਜਲ ਪਾਰਿ ਉਤਾਰਾ ॥
ਸਤਿਗੁਰ ਬਾਝੁ ਨ ਬੁਝੀਐ ਜਿਚਰੁ ਧਰੇ ਨਾ ਗੁਰ ਅਵਤਾਰਾ ॥

(ਭਾਈ ਗੁਰਦਾਸ ਜੀ, ਵਾਰ ੧, ਪਉੜੀ ੧੭)

ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਬੱਝੀ ਨੂੰ ਅਜੇ ਪੰਜ ਸੌ ਸਾਲ ਵੀ ਨਹੀਂ ਹੋਏ । ਇਸ ਗ੍ਰੰਥ ਵਿਚ ਦਰਜ ਕੀਤੀ ਗਈ ਸਾਰੀ ਬਾਣੀ ਦੀ ਰਚਨਾ ਦਾ ਕੁਲ ਸਮਾਂ ਛੇ ਕੁ ਸੌ ਸਾਲ ਹੀ ਬਣਦਾ ਹੈ। ਪਰ ਸਾਡੀ ਧਰਤੀ ਕਰੋੜਾਂ ਸਾਲ ਪਹਿਲਾਂ ਵਜੂਦ ਵਿਚ ਆਈ ਸੀ ਅਤੇ ਇਸ ਧਰਤੀ ਉਪਰ ਵਸਦਾ ਮਨੁੱਖ ਵੀ ਢੇਰ ਚਿਰ ਪਹਿਲਾਂ ਧਰਤੀ ਉਪਰ ਆ ਚੁਕਿਆ ਸੀ । ਸਾਡੀ ਸਭਿਅਤਾ ਦਾ ਇਤਿਹਾਸ ਵੀ ਹਜ਼ਾਰਾਂ ਸਾਲ ਪੁਰਾਣਾ ਹੈ ਤੇ ਏਸੇ ਤੋਂ ਹੀ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਸਿਰਜਣਹਾਰ ਦੀ ਚਰਚਾ ਅਤੇ ਵਿਆਖਿਆ ਵੀ — ਕੇਵਲ ਪੰਜ ਸੌ ਸਾਲ ਤੋਂ ਨਹੀਂ, ਸਗੋਂ ਹਜ਼ਾਰਾਂ ਸਾਲਾਂ ਤੋਂ ਹੁੰਦੀ ਆ ਰਹੀ ਹੈ ।

ਸਭਿਅਤਾ ਦੇ ਵਿਕਾਸ ਦੇ ਨਾਲ ਨਾਲ ਹੀ ਧਰਮ ਤੇ ਈਸ਼ਵਰ ਬਾਰੇ ਸਿਧਾਂਤ ਦਾ ਵਿਕਾਸ ਵੀ ਹੋਇਆ ਹੈ ਅਤੇ ਉਸ ਸਿਧਾਂਤ–ਚਰਚਾ ਨੂੰ ਵੀ ਆਦਰਯੋਗ ਸਥਾਨ ਹਾਸਿਲ ਹੈ । ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਉਸ ਹਜ਼ਾਰਾਂ ਸਾਲਾਂ ਦੇ ਧਰਮ–ਕਾਲ ਨੂੰ ਚਾਰ ਹਿੱਸਿਆਂ ਵਿਚ ਵੰਡ ਕੇ ਉਸ ਦੀ ਚਰਚਾ ਕੀਤੀ ਗਈ ਹੈ :

ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥
ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥

(ਸਵਯੇ ਭੱਟ 'ਕਲ' ਦੇ, ਆਦਿ ਗ੍ਰੰਥ ਪੰਨਾ ੧੩੯੦)

ਅਤੇ ਇਸ ਤੋਂ ਠੀਕ ਪਹਿਲਾਂ 'ਭੱਟ ਕਲ' ਜੀ ਗੁਰੂ ਨਾਨਕ ਦੇ ਜਨਮ ਸਮੇਂ ਬਾਰੇ ਲਿਖਦੇ ਨੇ :

ਧੰਨਿ ਧੰਨਿ ਗੁਰੂ ਧੰਨਿ ਜਨਮੁ ਸਕਯਥੁ ਭਲੌ ਜਗਿ ॥
ਪਾਤਾਲਪੁਰੀ ਜੈਕਾਰ ਧੁਨਿ ਕਬਿ ਜਨ ਕਲ ਵਖਾਣਿਓ ॥
ਹਰਿ ਨਾਮ ਰਸਿਕ ਨਾਨਕ ਗੁਰ ਰਾਜੁ ਜੋਗੁ ਤੈ ਮਾਣਿਓ ॥

ਜ਼ਾਹਿਰ ਹੈ ਕਿ ਸੰਸਾਰ ਰਚਨਾ ਪੰਜ ਸੌ ਸਾਲ ਤੋਂ ਪਹਿਲਾਂ ਵੀ ਸੀ, ਧਰਮ ਕਰਮ ਵੀ ਸੀ, ਆਦਿ ਪੁਰਖ ਵੀ ਸੀ । ਧਰਮ ਅਵਤਾਰ ਵੀ ਸਨ ਤੇ ਬਾਣੀ ਵੀ ਸੀ।

ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ ॥

(ਸਿਰੀ ਰਾਗੁ ਮਹਲਾ ੩, ਆਦਿ ਗ੍ਰੰਥ ਪੰਨਾ ੩੫)

ਅਤੇ ਓਦੋਂ ਵੇਦ ਨੂੰ ਹੀ ਬਾਣੀ ਆਖਿਆ ਜਾਂਦਾ ਸੀ :

ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ ॥

(ਰਾਮਕਲੀ ਮਹਲਾ ੧ ਅਸਟਪਦੀਆਂ ਆਦਿ ਗ੍ਰੰਥ ਪੰਨਾ ੯੦੩)

ਦੋਵੈ ਤਰਫਾ ਉਪਾਇ ਇਕੁ ਵਰਤਿਆ ॥
ਬੇਦ ਬਾਣੀ ਵਰਤਾਇ ਅੰਦਰਿ ਵਾਦੁ ਘਤਿਆ ॥ (ਮਹਲਾ ੨, ਆਦਿ ਗ੍ਰੰਥ ਪੰਨਾ ੧੨੮੦)

ਓਦੋਂ ਵੇਦ ਹੀ ਬਾਣੀ ਮੰਨੀ ਜਾਂਦੀ ਸੀ, ਇਸ ਲਈ ਉਸ ਨੂੰ ਓਦੋਂ ਦੇ ਸਿਆਣਿਆਂ ਨੇ ਆਪਣੇ ਆਪਣੇ ਹਿਸਾਬ ਦੇ ਅਰਥ ਦਿੱਤੇ। ਵਿਦਵਾਨਾਂ ਦੇ ਇਕ ਤਬਕੇ ਨੇ ਵੇਦ ਨੂੰ ਅਪੌਰੁਸ਼ੇਯ ਜਾਂ ਈਸ਼ਵਰੀ ਬਾਣੀ ਕਿਹਾ, ਮੰਨਿਆ — ਠੀਕ ਉਸੇ ਤਰ੍ਹਾਂ ਜਿਵੇਂ ਅੱਜ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਨੂੰ ਧੁਰ ਕੀ ਬਾਣੀ ਆਖਿਆ ਮੰਨਿਆ ਜਾਂਦਾ ਹੈ :

ਪਵਿਤ੍ਰ ਪਾਵਨ ਸਦਾ ਹੈ ਬਾਣੀ ਗੁਰਮਤਿ ਅੰਤਰੁ ਭੀਜੈ ਹੇ ॥
ਬ੍ਰਹਮਾ ਬਿਸਨੁ ਮਹੇਸੁ ਵੀਚਾਰੀ ॥
ਤ੍ਰੈਗੁਣ ਬਧਕ ਮੁਕਤਿ ਨਿਰਾਰੀ ॥
ਗੁਰਮੁਖਿ ਗਿਆਨੁ ਏਕੋ ਹੈ ਜਾਤਾ ਅਨਦਿਨੁ ਨਾਮੁ ਰਵੀਜੈ ਹੇ ॥
ਬੇਦ ਪੜਹਿ ਹਰਿ ਨਾਮੁ ਨ ਬੂਝਹਿ ॥
ਮਾਇਆ ਕਾਰਣਿ ਪੜਿ ਪੜਿ ਲੂਝਹਿ ॥
ਅੰਤਰਿ ਮੈਲੁ ਅਗਿਆਨੀ ਅੰਧਾ ਕਿਉਕਰਿ ਦੁਤਰੁ ਤਰੀਜੈ ਹੇ ॥
ਬੇਦ ਬਾਦ ਸਭਿ ਆਖਿ ਵਖਾਣਹਿ ॥
ਨ ਅੰਤਰੁ ਭੀਜੈ ਨ ਸਬਦੁ ਪਛਾਣਹਿ ॥
ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ ਗੁਰਮੁਖਿ ਅੰਮ੍ਰਿਤੁ ਪੀਜੈ ਹੇ ॥

(ਮਾਰੂ ਮਹਲਾ ੩ ਆਦਿ ਗ੍ਰਥ ਪੰਨਾ ੧੦੪੯)

ਬੇਦੁ ਪੁਕਾਰੇ ਵਾਚੀਐ ਬਾਣੀ ਬ੍ਰਹਮ ਬਿਆਸੁ ॥
ਮੁਨਿ ਜਨ ਸੇਵਕ ਸਾਧਿਕਾ ਨਾਮਿ ਰਤੇ ਗੁਣਤਾਸੁ ॥
ਸਚਿ ਰਤੇ ਸੇ ਜਿਣਿ ਗਏ ਹਉ ਸਦ ਬਲਿਹਾਰੈ ਜਾਸੁ ॥
ਚਹੁ ਜੁਗਿ ਮੈਲੇ ਮਲੁ ਭਰੇ ਜਿਨ ਮੁਖਿ ਨਾਮੁ ਨ ਹੋਇ ॥
ਭਗਤੀ ਭਾਇ ਵਿਹੂਣਿਆ ਮੁਹੁ ਕਾਲਾ ਪਤਿ ਖੋਇ ॥

(ਸਿਰੀ ਰਾਗੁ ਮਹਲਾ ੧ ਆਦਿ ਗ੍ਰੰਥ ਪੰਨਾ ੫੭)

ਓਅੰਕਾਰਿ ਉਤਪਾਤੀ ॥
ਕੀਆ ਦਿਨਸੁ ਸਭ ਰਾਤੀ ॥
ਵਣੁ ਤ੍ਰਿਣੁ ਤ੍ਰਿਭਵਣ ਪਾਣੀ ॥
ਚਾਰਿ ਬੇਦ ਚਾਰੇ ਖਾਣੀ ॥
ਖੰਡ ਦੀਪ ਸਭਿ ਲੋਆ ॥
ਏਕ ਕਵਾਵੈ ਤੇ ਸਭਿ ਹੋਆ ॥
ਕਰਣੈਹਾਰਾ ਬੂਝਹੁ ਰੇ ॥
ਸਤਿਗੁਰੁ ਮਿਲੈ ਤ ਸੂਝੈ ਰੇ ॥ (ਮਾਰੂ ਮਹਲਾ ੫ ਆਦਿ ਗ੍ਰੰਥ ਪੰਨਾ ੧੦੦੩)

ਗੁਰੂ ਅਰਜੁਨ ਦੇਵ ਜੀ ਮਹਾਰਾਜ ਨੇ ਵੀ 'ਏਕ ਕਵਾਵੈ ਤੇ ਸਭਿ ਹੋਆ' ਵਿਚ ਚਹੁੰਆਂ ਵੇਦਾਂ ਨੂੰ ਉਚੇਚੀ ਥਾਂ ਦਿੱਤੀ

ਹੈ ਤੇ ਏਸੇ ਅਨੁਸਾਰ ਜੇ ਹੋਰ ਵੀ ਬਹੁਤ ਸਾਰੇ ਲੋਕ ਵੇਦ ਬਾਣੀ ਨੂੰ ਅਪੌਰੁਸ਼ੇਯ ਜਾਂ ਈਸ਼ਵਰੀ ਬਾਣੀ ਕਹਿੰਦੇ ਹਨ, ਤਾਂ ਇਹ ਕੋਈ ਅਨੋਖੀ ਗੱਲ ਨਹੀਂ।

ਫਿਰ ਵੇਦ ਪੜ੍ਹ ਕੇ ਕੁਕਰਮ ਕਰਨ ਵਾਲੇ ਪੁਰੋਹਿਤਾਂ ਦੀ ਖ਼ਬਰ ਲੈਂਦਿਆਂ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਹੀ ਲਿਖਿਆ ਹੈ :

ਪੂਜਾ ਤਿਲਕ ਕਰਤ ਇਸਨਾਨਾਂ ॥
ਛੁਰੀ ਕਾਢਿ ਲੇਵੈ ਹਥਿ ਦਾਨਾ ॥
ਬੇਦੁ ਪੜੈ ਮੁਖਿ ਮੀਠੀ ਬਾਣੀ ॥
ਜੀਆਂ ਕੁਹਤ ਨ ਸੰਗੈ ਪਰਾਣੀ ॥
ਕਹੁ ਨਾਨਕ ਜਿਸੁ ਕਿਰਪਾ ਧਾਰੈ ॥
ਹਿਰਦਾ ਸੁਧੁ ਬ੍ਰਹਮੁ ਬੀਚਾਰੈ ॥

(ਗਉੜੀ ਮਹਲਾ ੫ ਆਦਿ ਗ੍ਰੰਥ ਪੰਨਾ ੨੦੧)

ਕਬੀਰ ਜੀ ਨੇ ਵੀ ਵੇਦ ਬਾਰੇ ਇਹੋ ਦ੍ਰਿਸ਼ਟੀਕੋਨ ਦਰਸਾਇਆ ਹੈ :

ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥
ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥

(ਪ੍ਰਭਾਤੀ ਕਬੀਰ ਜੀ, ਆਦਿ ਗ੍ਰੰਥ ਪੰਨਾ ੧੩੫੦)

ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਵੇਦ ਨੂੰ ਨਾਮ ਦ੍ਰਿੜਾਉਣ ਵਾਲਾ ਫ਼ੁਰਮਾਇਆ ਹੈ :

ਬੇਦੁ ਪੁਕਾਰੈ ਭਗਤਿ ਸਰੋਤਿ ॥
ਸੁਣਿ ਸੁਣਿ ਮਾਨੈ ਵੇਖੈ ਜੋਤਿ ॥
ਸਾਸਤ੍ਰ ਸਿਮ੍ਰਿਤਿ ਨਾਮੁ ਦ੍ਰਿੜਾਮੰ ॥
ਗੁਰਮੁਖਿ ਸਾਂਤਿ ਊਤਮਾ ਕਰਮੰ ॥

(ਬਿਲਾਵਲੁ ਅਸਟਪਦੀਆ ਮਹਲਾ ੧ ਆਦਿ ਗ੍ਰੰਥ ਪੰਨਾ ੮੩੧)

ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਿੱਤੇ ਭੱਟਾਂ ਦੇ ਸਵੱਈਜਾਂ ਵਿਚ ਵੀ ਵੇਦ ਬਾਣੀ ਨੂੰ ਉਚੇਰਾ ਦਰਜਾ ਦਿੱਤਾ ਗਿਆ ਹੈ :

ਜਾ ਕਉ ਮੁਨਿ ਧ੍ਯਾਨੁ ਧਰੈ ਫਿਰਤ ਸਕਲ ਜੁਗ ਕਬਹੁਕ ਕੋਊ ਪਾਵੈ ਆਤਮ ਪ੍ਰਗਾਸ ਕਉ ॥
ਬੇਦ ਬਾਣੀ ਸਹਿਤ ਬਿਰੰਚਿ ਜਸੁ ਗਾਵੈ ਜਾ ਕੋ ਸਿਵ ਮੁਨਿ ਗਹਿ ਨ ਤਜਾਤ ਕਬਿਲਾਸ ਕੰਉ ॥

(ਆਦਿ ਗ੍ਰੰਥ ਪੰਨਾ ੧੪੦੪)

ਬਾਣੀ ਰਚਨ ਵਾਲਿਆਂ ਅਤੇ ਬਾਣੀ ਤੋਂ ਧਨ ਮਾਣ ਰੂਪੀ ਦੁਨਿਆਵੀ ਲਾਭ ਉਠਾਉਣ ਵਾਲਿਆਂ ਵਿਚਕਾਰ ਸਮੇਂ ਦੀ ਥੋੜ੍ਹੀ ਬਹੁਤ ਵਿੱਥ ਜ਼ਰੂਰ ਹੁੰਦੀ ਹੈ। ਜਿਸ ਭਾਵ ਨਾਲ ਬਾਣੀ ਦੀ ਰਚਨਾ ਹੋਈ ਹੁੰਦੀ ਹੈ, ਬਾਅਦ ਵਿਚ ਠੀਕ ਉਸੇ ਭਾਵ ਨਾਲ ਉਸ ਉਪਰ ਨਾ ਤੇ ਵਿਚਾਰ ਹੀ ਹੁੰਦੀ ਹੈ ਅਤੇ ਨਾ ਹੀ ਉਸ ਦੀ ਮਾਨਤਾ। ਬਾਣੀ ਬਾਰੇ ਵਾਦ-ਵਿਵਾਦ ਹੁੰਦੇ ਹਨ ; ਅਰਥਾਂ ਦੇ ਅਨਰਥ ਹੁੰਦੇ ਹਨ ਤੇ ਅਨੇਕਾਂ ਲੋਕ ਉਸ ਬਾਣੀ ਨੂੰ ਆਪਣੇ ਢੰਗ ਦੇ ਅਰਥ ਦੇ ਕੇ ਉਸ ਤੋਂ ਲਾਭ ਉਠਾਉਣ ਦੀ ਕੋਸ਼ਿਸ਼ ਕਰਦੇ ਹਨ।

ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਬਾਰੇ ਅੱਜ ਆਮ ਤੌਰ ਤੇ ਜਿਹੜੀ ਧਾਰਨਾ ਤੇ ਭਾਵਨਾ ਬਣਾਉਨ ਦੀ ਕੋਸ਼ਿਸ਼ ਹੋ ਰਹੀ ਹੈ, ਠੀਕ ਇਹੋ ਧਾਰਨਾ ਇਕ ਸਮੇਂ ਵੇਦਾਂ ਬਾਰੇ ਵੀ ਵਿਕਸਿਤ ਕੀਤੀ ਗਈ ਸੀ। ਜਿਵੇਂ ਅੱਜ ਇਕ ਖ਼ਾਸ ਤਬਕੇ ਵੱਲੋਂ ਸ੍ਰੀ ਆਦਿ ਗ੍ਰੰਥ ਨੂੰ ਹੀ ਸਭ ਕੁਝ ਕਿਹਾ ਮੰਨਿਆ ਜਾ ਰਿਹਾ ਹੈ ਤੇ ਹਰ ਵਿਸ਼ੇਸ਼ਣ ਉਸ ਦੇ ਨਾਮ ਨਾਲ ਜੋੜਿਆ ਜਾ ਰਿਹਾ ਹੈ। ਠੀਕ ਏਵੇਂ ਹੀ ਇਕ ਸਮੇਂ ਵੇਦਾਂ ਨੂੰ ਹੀ ਹਰਤਾ ਕਰਤਾ ਬਣਾ ਦਿੱਤਾ ਗਿਆ ਸੀ ਤੇ ਸਾਰਾ ਧਰਮ ਕਰਮ, ਸਵਰਗ ਨਰਕ ਵੇਦ ਦੇ ਸਹਾਰੇ ਹੀ ਖਲਿਹਾਰ ਦਿੱਤਾ ਗਿਆ ਸੀ।

ਵੇਦ ਦੀ ਉੱਤਮਤਾ ਨੂੰ ਪਰਵਾਨ ਕਰਦਿਆਂ ਤੇ ਉਸ ਦਾ ਅਸਲ ਦਰਜਾ ਕਿਸੇ ਵੀ ਮਾਤਰਾ ਵਿਚ ਘੱਟ ਨਾ ਕਰਦਿਆਂ ਹੋਇਆਂ ਪਹਿਲਾਂ ਉਪਨਿਸ਼ਦਾਂ ਦੇ ਰਿਸ਼ੀਆਂ ਨੇ ਵੇਦ ਬਾਰੇ ਪਰਚਾਰਤ ਕੀਤੀ ਜਾ ਰਹੀ ਧਾਰਨਾ ਨੂੰ ਸੋਧਣ ਦੀ ਕੋਸ਼ਿਸ਼ ਕੀਤੀ, ਅਤੇ ਫਿਰ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਰਚਨਾਕਾਰਾਂ ਨੇ — ਸਤਿਗੁਰੂ ਸਾਹਿਬਾਨ ਤੇ ਭਗਤਾਂ ਨੇ।

ਉਪਨਿਸ਼ਦਾਂ ਦੇ ਰਚਨਾ ਕਾਲ ਸਮੇਂ ਉਸ ਜ਼ਮਾਨੇ ਦੇ ਰਿਸ਼ੀਆਂ ਦਾਰਸ਼ਨਿਕਾਂ ਤੱਤ ਗਿਆਨੀਆਂ ਦੇ ਸਾਹਮਣੇ ਵਡਾ ਸਵਾਲ ਸੀ ਬਹੁ ਦੇਵ ਵਾਦ ਤੇ ਪੁਰੋਹਤੀ ਕਰਮ ਕਾਂਡ ਦੀ ਮਾਨਤਾ ਨੂੰ ਘਟਾ ਕੇ ਸਰਬਸ਼ਕਤੀਮਾਨ ਤੇ ਸਰਬ ਵਿਆਪਕ ਇਕ ਬ੍ਰਹਮ ਜਾਂ ਇਕ ਈਸ਼ਵਰ ਦੀ ਧਾਰਨਾ ਨੂੰ ਸਥਾਪਤ ਕਰਨਾ। ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਰਚਨਾ-ਕਾਲ ਸਮੇਂ ਬਹੁ ਦੇਵ ਵਾਦ, ਤੇ ਪੁਰੋਹਤੀ ਕਰਮ ਕਾਂਡ ਦੇ ਨਾਲ ਨਾਲ ਮੂਰਤੀ ਪੂਜਾ ਦੀ ਪਰਚੱਲਤ ਹੋ ਚੁਕੀ ਮਾਨਤਾ ਅਤੇ ਵੇਦ ਸ਼ਾਸਤਰ ਦੀ ਗੁਰਿਆਈ ਤੇ ਈਸ਼ਵਰਤਾ ਵੱਲੋਂ ਉਪਰਾਮ ਕਰ ਕੇ 'ਸਤਿਗੁਰੂ' ਅਤੇ ਸਰਬ ਸ਼ਕਤੀਮਾਨ ਇੱਕੋ ਇਕ ਈਸ਼ਵਰ ਜਾਂ ਬ੍ਰਹਮ-ਸੱਤਾ ਦੀ ਧਾਰਨਾ ਜਗਾਉਣਾ। ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਦਾ ਪਹਿਲਾ ਅੱਖਰ, ਪਹਿਲਾ ਸ਼ਬਦ, ਪਹਿਲਾ ਵਾਕ ਤੇ ਪਹਿਲੀਆਂ ਸੱਤਰਾਂ ਸਮੁੱਚੇ ਗੁਰਮਤ ਦਰਸ਼ਨ ਦਾ ਮੂਲ ਹਨ।

> ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
> ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਸ੍ਰੀ ਆਦਿ ਗ੍ਰੰਥ ਦੇ ਆਰੰਭ ਵਿਚ ਹੀ ਸਮੁੱਚੇ ਗੁਰਮਤ ਦਰਸ਼ਨ ਦਾ ਮੂਲ ਦੱਸ ਕੇ ਬਾਕੀ ਸਾਰੇ ਗ੍ਰੰਥ ਵਿਚ ਇਕ ਅਕਾਲ ਤੇ ਉਸ ਨੂੰ ਹਾਸਿਲ ਕਰਨ ਵਿਚ ਸਹਾਇਕ ਸਤਿਗੁਰੂ ਦੀ ਮਹਿਮਾ ਦਾ ਵਿਸਥਾਰ ਹੈ। ਏਸੇ ਸੰਦਰਭ ਵਿਚ ਦੇਵੀ ਦੇਵਤਿਆਂ, ਪੱਥਰ ਜਾਂ ਮਿੱਟੀ ਦੀਆਂ ਮੂਰਤੀਆਂ, ਵੇਦ, ਉਸ ਦੀ ਸਰਬੱਗਤਾ, ਪੁਰੋਹਤੀ ਕਰਮ ਕਾਂਡਾਂ ਦੀ ਚਰਚਾ ਕੀਤੀ ਗਈ ਹੈ ਅਤੇ ਜਿਥੇ ਵੀ ਕਿਤੇ ਇਹਨਾਂ ਵਿਚੋਂ ਕੋਈ ਵੀ ਸਰਬ ਸ਼ਕਤੀਮਾਨ ਅਕਾਲ ਪੁਰਖ ਜਾਂ ਸਤਿਗੁਰੂ ਦੀ ਥਾਂ ਲੈਂਦਾ ਦਿਸਦਾ ਹੈ ਓਥੇ ਹੀ ਬਾਣੀ ਵਿਚ ਉਸ ਨੂੰ ਵੰਗਾਰਿਆ ਗਿਆ ਹੈ।

ਗੁਰੂ ਅਮਰਦਾਸ ਜੀ ਵੇਦ ਬਾਣੀ ਦੀ ਚਰਚਾ ਕਰਦਿਆਂ ਫੁਰਮਾਉਂਦੇ ਹਨ :

> ਬੇਦ ਬਾਣੀ ਜਗੁ ਵਰਤਦਾ ਤ੍ਰੈ ਗੁਣ ਕਰੇ ਬੀਚਾਰੁ ॥
> ਬਿਨੁ ਨਾਵੈ ਜਮ ਡੰਡੁ ਸਹੈ ਮਰਿ ਜਨਮੈ ਵਾਰੋ ਵਾਰ ॥
> ਸਤਿਗੁਰ ਭੇਟੇ ਮੁਕਤਿ ਹੋਇ ਪਾਏ ਮੋਖ ਦੁਆਰ ॥ (ਆਦਿ ਗ੍ਰੰਥ ਪੰਨਾ ੧੨੭੬)

ਪੰਨਾ ੧੩੭੧ ਉਪਰ ਕਬੀਰ ਜੀ ਦੀ ਬਾਣੀ ਹੈ :

> ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨ ਹਠਿ ਤੀਰਥ ਜਾਹਿ ॥
> ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ ॥
> ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥
> ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥
> ਕਬੀਰ ਕਾਗਦ ਕੀ ਓਬਰੀ ਮਸੁ ਕੇ ਕਰਮ ਕਪਾਟ ॥
> ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ ॥

ਕਬੀਰ ਜੀ ਦੀਆਂ ਇਹਨਾਂ ਤੁਕਾਂ ਵਿਚ ਤਿੰਨਾਂ ਗੱਲਾਂ ਦਾ ਹੀ ਨਿਰਣਾ ਕਰ ਦਿੱਤਾ ਗਿਆ ਹੈ : (੧) ਪੱਥਰ ਦੀ ਮੂਰਤੀ ਨੂੰ ਮੁੱਲ ਲੈ ਕੇ ਉਸ ਉਪਰ ਪਰਮੇਸ਼ਰ ਦੀ ਭਾਵਨਾ ਦੀ ਸਥਾਪਨਾ ਕਰ ਕੇ ਜੇ ਸਾਰਾ ਸੰਸਾਰ ਵੀ ਉਸ ਨੂੰ ਏਸ ਖ਼ਿਆਲ ਨਾਲ ਪੂਜਦਾ ਰਹੇ ਕਿ ਇਹਨੇ ਭਵ ਸਾਗਰ ਤੋਂ ਪਾਰ ਕਰਨਾ ਹੈ ਤਾਂ ਭੁਲੇਖਾ ਨਾ ਰਹੇ — ਉਹ ਮੰਝਧਾਰ ਵਿਚ ਹੀ ਡੁੱਬੇਗਾ। (੨) ਅਤੇ ਕਾਗ਼ਦ ਭਾਵ ਵੇਦ ਸ਼ਾਸਤਰ ਦੀ ਓਬਰੀ (ਕੋਠੀ) ਹੈ। ਸਿਆਹੀ ਭਾਵ ਕਰਮ ਕਾਂਡ ਦੇ ਤਖ਼ਤੇ ਲੱਗੇ ਹਨ। (੩) ਪੱਥਰ ਅਰਥਾਤ ਮੂਰਤੀ ਪੂਜਕਾਂ ਨੇ ਧਰਤੀ ਡੋਬੀ ਹੈ ਅਤੇ ਵੇਦ ਸ਼ਾਸਤਰ ਰੂਪੀ ਕਾਗ਼ਜ਼ ਜਾਂ ਗ੍ਰੰਥਾਂ ਦੇ ਆਸਰੇ ਪੰਡਿਤ ਪੁਰੋਹਤ ਧਾੜਵੀ ਬਣ ਕੇ ਰਾਹ ਵਿਚ ਖਲੋਤੇ ਲੁੱਟ ਰਹੇ ਹਨ।

ਕਬੀਰ ਜੀ ਨੇ ਗ੍ਰੰਥ ਦੇ ਪ੍ਰਤੀ ਭਾਵਨਾ ਦਾ ਜ਼ਿਕਰ ਕਰਦਿਆਂ ਫੁਰਮਾਇਆ ਹੈ :

ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ ॥
ਬਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ ॥ (ਆਦਿ ਗ੍ਰੰਥ ਪੰਨਾ ੧੩੭੩)

ਅਰਥਾਤ — ਵੇਦ ਸ਼ਾਸਤਰ ਰੂਪੀ ਗ੍ਰੰਥ ਦੇ ਬਵੰਜਾ ਅੱਖਰਾਂ ਦਾ ਸਾਰ ਜਾਣ ਕੇ (ਜਿਸ ਵਿਚ ਹਰੀ ਦੇ ਚਰਨੀ ਲੱਗਣ ਦੀ ਗੱਲ ਆਖੀ ਗਈ ਹੈ) ਹਰੀ ਚਰਨਾਂ ਵਿਚ ਚਿੱਤ ਲਾ ਲੈ ਅਤੇ ਕਾਗਦ ਅਰਥਾਤ ਵੇਦ ਸ਼ਾਸਤਰ ਰੂਪੀ ਗ੍ਰੰਥ ਨੂੰ ਬਿਨਾਂ ਸੰਸੇ ਤੋਂ (ਬਿਹਾ) ਰੋਹੜ ਦੇ ।

ਕਬੀਰ ਜੀ ਨੇ ਇਹਨਾਂ ਤੁਕਾਂ ਵਿਚ ਬਾਣੀ ਦੇ ਸੱਚ ਨੂੰ ਪੂਰੀ ਮਾਨਤਾ ਦਿੱਤੀ ਹੈ, ਪਰ ਕਾਗਜ਼ ਦੇ ਗ੍ਰੰਥ ਪ੍ਰਤੀ ਜਾਂ ਪੱਥਰ ਦੀ ਮੂਰਤੀ ਦੇ ਪ੍ਰਤੀ ਪਰਮੇਸ਼ਰ ਭਾਵ ਬਾਰੇ ਆਪਣੀ ਅਨਾਸਥਾ ਹੀ ਦਰਸਾਈ ਹੈ। ਅਤੇ ਇਹੋ ਹੀ ਗੁਰਮਤ ਦਰਸ਼ਨ ਹੈ ਇਹੋ ਹੀ ਗੁਰਸਿੱਖੀ ਦਾ ਵਿਧਾਨ ਹੈ।

# ਦੇਹੀ ਅੰਦਰਿ ਨਾਮੁ ਨਿਵਾਸੀ

ਅਕਾਲ ਪੁਰਖ ਨੇ ਜਿਸ ਜੀਵ-ਜਗਤ ਦੀ ਰਚਨਾਂ ਕੀਤੀ ਉਸ ਵਿਚ ਮਨੁੱਖਾ ਦੇਹੀ ਜੀਵ ਨੂੰ ਸਰਬ ਸ੍ਰੇਸ਼ਟ ਆਖਿਆ ਗਿਆ ਹੈ।

ਅਵਰ ਜੋਨਿ ਤੇਰੀ ਪਨਿਹਾਰੀ ॥
ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥ (ਆਸਾ ਮਹਲਾ ੫ ਆਦਿ ਗ੍ਰੰਥ ਪੰਨਾ ੪੭੪)

ਇਸ ਧਰਤੀ ਉੱਤੇ ਹੋਰ ਜਿੰਨੀਆਂ ਵੀ ਜੀਵ-ਜੋਨੀਆਂ ਹਨ — ਮਨੁੱਖ ਦਾ ਸਭ ਪਾਣੀ ਭਰਦੀਆਂ ਹਨ ਤੇ ਸਭਨਾਂ ਉਪਰ ਮਨੁੱਖ ਦੀ ਸਰਦਾਰੀ ਹੈ।

ਉਂਜ ਤੇ ਅਕਾਲ ਪੁਰਖ ਨੇ ਸਾਰੇ ਜੀਵ-ਜਗਤ ਵਿਚ ਹੀ ਆਪਣੇ ਆਪ ਨੂੰ ਪ੍ਰਗਟ ਕੀਤਾ ਹੈ, ਪਰ ਗੁਰਬਾਣੀ ਵਿਚ ਮਨੁੱਖਾ ਦੇਹੀ ਨਾਲ ਖ਼ਾਸ ਹੀ ਸੰਬੰਧ ਦੱਸਿਆ ਹੈ।

ਦੇਹੀ ਅੰਦਰਿ ਨਾਮੁ ਨਿਵਾਸੀ ॥
ਆਪੇ ਕਰਤਾ ਹੈ ਅਬਿਨਾਸੀ ॥ (ਮਾਰੂ ਮਹਲਾ ੧ ਆਦਿ ਗ੍ਰੰਥ ਪੰਨਾ ੧੦੨੬)

ਗੁਰ ਕੈ ਸਬਦਿ ਪਵਿਤ੍ਰੁ ਸਰੀਰਾ ॥
ਤਿਸੁ ਵਿਚਿ ਵਸੈ ਸਚੁ ਗੁਣੀ ਗਹੀਰਾ ॥
ਸਚੋ ਸਚੁ ਵੇਖੈ ਸਭ ਥਾਈ ਸਚੁ ਸੁਣਿ ਮੰਨਿ ਵਸਾਇਦਾ ॥

ਏਹ ਕਾਇਆ ਪਵਿਤੁ ਹੈ ਸਰੀਰੁ ॥
ਗੁਰ ਸਬਦੀ ਚੇਤੈ ਗੁਣੀ ਗਹੀਰੁ ॥
(ਮਾਰੂ ਮਹਲਾ ੩ ਆਦਿ ਗ੍ਰੰਥ ਪੰਨਾ ੧੦੬੫)

ਦੇਹੀ ਨਗਰੀ ਊਤਮ ਥਾਨਾ ॥
ਪੰਚ ਲੋਕ ਵਸਹਿ ਪਰਧਾਨਾ ॥
ਊਪਰਿ ਏਕੰਕਾਰੁ ਨਿਰਾਲਮੁ ਸੁੰਨ ਸਮਾਧਿ ਲਗਾਇਆ ॥
ਦੇਹੀ ਨਗਰੀ ਨਉ ਦਰਵਾਜੇ ॥
ਸਿਰਿ ਸਿਰਿ ਕਰਣੈ ਹਾਰੈ ਸਾਜੇ ॥
ਦਸਵੈ ਪੁਰਖੁ ਅਤੀਤੁ ਨਿਰਾਲਾ ਆਪੇ ਅਲਖੁ ਲਖਾਇਆ ॥
(ਮਾਰੂ ਮਹਲਾ ੧ ਆਦਿ ਗ੍ਰੰਥ ਪੰਨਾ ੧੦੩੯)

ਮਨੁ ਹਰਿ ਕੀਆ ਤਨੁ ਸਭੁ ਸਾਜਿਆ ॥
ਪੰਚ ਤਤ ਰਚਿ ਜੋਤਿ ਨਿਵਾਜਿਆ ॥ (ਪ੍ਰਭਾਤੀ ਮਹਲਾ ੫ ਆਦਿ ਗ੍ਰੰਥ ਪੰਨਾ ੧੩੩੭)

ਦੇਹੀ ਅੰਦਰਿ ਨਾਮੁ ਨਿਵਾਸੀ

ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ ॥
ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ ॥
ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥
ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ ॥
ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ ॥

(ਰਾਮਕਲੀ ਮਹਲਾ ੩ ਆਦਿ ਗ੍ਰੰਥ ਪੰਨਾ ੯੨੧)

ਕਰਤਾਰ ਨੇ ਜਦੋਂ ਅਰਬਦ ਨਰਬਦ ਧੁੰਧੂਕਾਰਾ ਦੀ ਸੁੰਨ ਸਮਾਧ ਅਵਸਥਾ ਵਿਚੋਂ ਹੀ ਆਪਣੇ ਨਿਰਗੁਣ-ਸਰਗੁਣ ਸੁਰੂਪ ਦਾ ਪ੍ਰਕਾਸ਼ ਕੀਤਾ ਤਾਂ ਉਸ ਦਾ ਪ੍ਰਗਟਾਵਾ ਇਸ ਦਿੱਸਦੇ ਜਗਤ ਰਾਹੀਂ ਹੋਇਆ। ਇਹ ਦਿੱਸਦਾ ਜਗਤ ਵੀ ਇਕ ਤਰ੍ਹਾਂ ਦਾ ਵਿਰਾਟ ਸਰੀਰ ਹੀ ਹੈ।

ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ ॥
ਕਾਇਆ ਅੰਦਰਿ ਜਗ ਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ ॥
ਕਾਇਆ ਕਾਮਣਿ ਸਦਾ ਸੁਹੇਲੀ ਗੁਰਮੁਖਿ ਨਾਮੁ ਸਮਾਲਾ ॥
ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ ॥
ਮਨਮੁਖੁ ਮੁਗਧੁ ਬੂਝੈ ਨਾਹੀ ਬਾਹਰਿ ਭਾਲਣਿ ਜਾਈ ॥
ਸਤਿਗੁਰੁ ਸੇਵੇ ਸਦਾ ਸੁਖੁ ਪਾਏ ਸਤਿਗੁਰਿ ਅਲਖੁ ਦਿਤਾ ਲਖਾਈ ॥
ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ ॥
ਇਸੁ ਕਾਇਆ ਅੰਦਰਿ ਨਉਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ ॥
ਇਸੁ ਕਾਇਆ ਅੰਦਰਿ ਨਾਮੁ ਨਉਨਿਧਿ ਪਾਈਐ ਗੁਰ ਕੈ ਸਬਦਿ ਵੀਚਾਰਾ ॥
ਕਾਇਆ ਅੰਦਰਿ ਤੋਲਿ ਤੁਲਾਵੈ ਆਪੇ ਤੋਲਣ ਹਾਰਾ ॥
ਇਹੁ ਮਨੁ ਰਤਨੁ ਜਵਾਹਰ ਮਾਣਕੁ ਤਿਸ ਕਾ ਮੋਲੁ ਅਫਾਰਾ ॥
ਮੋਲਿ ਕਿਤਹੀ ਨਾਮੁ ਪਾਈਐ ਨਾਹੀ ਨਾਮੁ ਪਾਈਐ ਗੁਰ ਬੀਚਾਰਾ ॥
ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ ॥
ਜਿਸ ਨੋ ਦੇਇ ਸੋਈ ਜਨੁ ਪਾਵੈ ਹੋਰ ਕਿਆ ਕੋ ਕਰੇ ਚਤੁਰਾਈ ॥
ਕਾਇਆ ਅੰਦਰਿ ਭਉ ਭਾਉ ਵਸੈ ਗੁਰ ਪਰਸਾਦੀ ਪਾਈ ॥
ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ ਸਭ ਓਪਤਿ ਜਿਤੁ ਸੰਸਾਰਾ ॥
ਸਚੈ ਆਪਣਾ ਖੇਲੁ ਰਚਾਇਆ ਆਵਾਗਉਣੁ ਪਾਸਾਰਾ ॥
ਪੂਰੈ ਸਤਿਗੁਰਿ ਆਪਿ ਦਿਖਾਇਆ ਸਚਿ ਨਾਮਿ ਨਿਸਤਾਰਾ ॥
ਸਾ ਕਾਇਆ ਜੋ ਸਤਿਗੁਰੁ ਸੇਵੈ ਸਚੈ ਆਪਿ ਸਵਾਰੀ ॥
ਵਿਣੁ ਨਾਵੈ ਦਰਿ ਢੋਈ ਨਾਹੀ ਤਾ ਜਮੁ ਕਰੇ ਖੁਆਰੀ ॥
ਨਾਨਕ ਸਚੁ ਵਡਿਆਈ ਪਾਏ ਜਿਸ ਨੋ ਹਰਿ ਕਿਰਪਾ ਧਾਰੀ ॥

(ਸੂਹੀ ਮਹਲਾ ੩ ਆਦਿ ਗ੍ਰੰਥ ਪੰਨਾ ੭੫੪)

ਸਤਿਗੁਰੂ ਨਾਨਕ ਨੇ ਇਸ ਸਰੀਰ ਨੂੰ ਹਰੀ ਦਾ ਮੰਦਿਰ ਤੇ ਹਰੀ ਦਾ ਕਿਲ੍ਹਾ ਆਖਿਆ ਹੈ।

ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ ॥
ਅੰਦਰਿ ਲਾਲ ਜਵੇਹਰੀ ਗੁਰਮੁਖਿ ਹਰਿ ਨਾਮੁ ਪੜੁ ॥
ਹਰਿ ਕਾ ਮੰਦਰੁ ਸਰੀਰੁ ਅਤਿ ਸੋਹਣਾ ਹਰਿ ਹਰਿ ਨਾਮੁ ਦਿੜੁ ॥

(ਰਾਮਕਲੀ ਮਹਲਾ ੧ ਆਦਿ ਗ੍ਰੰਥ ਪੰਨਾ ੯੫੨)

ਗੁਰਬਾਣੀ ਵਿਚ ਮਨੁੱਖੀ ਸਰੀਰ ਅਕਾਲ ਪੁਰਖ ਦਾ ਮੰਦਿਰ ਕਿਹਾ ਗਿਆ ਹੈ ਤਾਂ ਇਸ ਦਿੱਸਦੇ ਜਗਤ ਨੂੰ ਅਕਾਲ ਪੁਰਖ ਦੀ ਕੋਠੜੀ।

ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥ (ਆਸਾ ਮਹਲਾ ੨ ਆਦਿ ਗ੍ਰੰਥ ਪੰਨਾ ੪੬੩)
ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥ (ਆਸਾ ਮਹਲਾ ੨, ਆਦਿ ਗ੍ਰੰਥ ਪੰਨਾ ੪੬੩)

ਕੁਲ ਜੋਨੀਆਂ ਵਿਚੋਂ ਮਨੁੱਖਾ ਜੋਨੀ ਸਰਬ ਸਰੇਸ਼ਠ ਏਸੇ ਕਰਕੇ ਹੈ ਕਿ ਮਨੁੱਖ ਕੋਲ ਸਭ ਜੋਨੀਆਂ ਦੀ ਸਰਦਾਰੀ ਹੈ। ਅਤੇ ਇਹ ਸਰਦਾਰੀ ਏਸੇ ਕਰਕੇ ਹੈ ਕਿ ਮਨੁੱਖ ਇਸ ਜਗਤ ਵਿਚ ਅਕਾਲਪੁਰਖ ਦੀ ਚੇਤਨ ਸੱਤਾ ਦਾ ਪ੍ਰਤੀਨਿਧ ਹੈ। ਜੋ ਮਨੁੱਖਾ ਦੇਹੀ ਹੈ ਤਾਂ ਉਸ ਦੇ ਅੰਦਰਲੇ ਜੀਅ ਲਈ 'ਓਅੰਕਾਰ' ਦਾ ਕੋਈ ਅਰਥ ਹੈ। ਮਨੁੱਖੀ ਸਰੀਰ ਵਿਚਲੇ ਜੀਅ ਲਈ ਹੀ 'ਸ਼ਬਦ' ਹੈ, 'ਬਾਣੀ' ਹੈ, 'ਨਾਉਂ' ਹੈ ਅਤੇ ਮੁਕਤੀ ਵੀ ਹੈ। ਜਦੋਂ ਅਕਾਲਪੁਰਖ ਦਾ ਸਾਰਾ ਸੱਚ ਮਨੁੱਖੀ ਦੇਹ ਵਿਚ ਸਥਿਤ ਆਤਮਾ ਸਰੂਪੀ ਹੈ ਤਾਂ ਕਿਵੇਂ ਮੰਨ ਲਿਆ ਜਾਵੇ ਕਿ ਇਸ ਦੇਹਧਾਰੀ ਮਨੁੱਖ ਲਈ ਸਤਿਗੁਰੂ ਹੀ ਦੇਹਧਾਰੀ ਨਹੀਂ ਹੋ ਸਕਦਾ ਜਾਂ ਹੋਣਾ ਨਹੀਂ ਚਾਹੀਦਾ।

ਰਾਮ ਨਾਮੁ ਰਤਨ ਕੋਠੜੀ ਗੜ ਮੰਦਰਿ ਏਕ ਲੁਕਾਨੀ॥
ਸਤਿਗੁਰ ਮਿਲੈ ਤ ਖੋਜੀਅ ਮਿਲਿ ਜੋਤੀ ਜੋਤਿ ਸਮਾਨੀ॥
(ਬਸੰਤ ਹਿੰਡੋਲ ਮਹਲਾ ੪ ਆਦਿ ਗ੍ਰੰਥ ਪੰਨਾ ੧੧੭੮)

ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਤੇ ਅਕਾਲ ਪੁਰਖ ਤਕ ਲਈ ਦਿੱਸਣ ਵਾਲੇ ਰੂਪਾਂ ਦੀ ਗੱਲ ਆਖ ਦਿੱਤੀ ਹੈ।

ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ॥
ਤੂੰ ਆਪੇ ਰਸਨਾ ਆਪੇ ਬਸਨਾ ਅਵਰੁ ਨ ਦੂਜਾ ਕਹਉ ਮਾਈ॥
ਸਾਹਿਬੁ ਮੇਰਾ ਏਕੋ ਹੈ॥
ਏਕੋ ਹੈ ਭਾਈ ਏਕੋ ਹੈ॥ (ਆਸਾ ਮਹਲਾ ੧ ਆਦਿ ਗ੍ਰੰਥ ਪੰਨਾ ੩੫੦)

ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਅਕਾਲਪੁਰਖ ਦੇ 'ਨਰਸਿੰਘ' ਰੂਪ ਦਾ ਵਰਨਣ ਕਰਦਿਆਂ ਫੁਰਮਾਇਆ ਹੈ।

ਤੂ ਸਭਿ ਘਟ ਭੋਗਹਿ ਆਪਿ ਤੁਧੁ ਲੇਪੁ ਨ ਲਾਹਰਾ॥
ਤੂ ਪੁਰਖੁ ਅਨੰਦੀ ਅਨੰਤ ਸਭ ਜੋਤਿ ਸਮਾਹਰਾ॥
ਤੂ ਸਭ ਦੇਵਾ ਮਹਿ ਦੇਵ ਬਿਧਾਤੇ ਨਰਹਰਾ। (ਨਰ ਸਿੰਘ)
(ਮਾਰੂ ਮਹਲਾ ੫ ਆਦਿ ਗ੍ਰੰਥ ਪੰਨਾ ੧੦੯੬)

ਪਰਮੇਸ਼ਵਰ ਦੀ ਨਰਸਿੰਘ ਰੂਪੀ ਦੇਹ ਦਾ ਵਰਨਣ ਕਰਦਿਆਂ ਹੀ ਭਗਤ ਨਾਮ ਦੇਵ ਜੀ ਨੇ ਆਖਿਆ ਹੈ:

ਭਗਤ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ॥
(ਮਾਰੂ ਰਾਗ ਬਾਣੀ ਨਾਮ ਦੇਉ ਜੀ ਕੀ ਪੰਨਾ ੧੦੦੫)

ਸਤਿਗੁਰੂ ਹੀ ਮਾਧਿਅਮ ਹੈ ਅਕਾਲ ਪੁਰਖ ਤੇ ਮਨੁੱਖ ਨੂੰ ਮਿਲਾਣ ਦਾ। ਅਕਾਲ ਪੁਰਖ ਸਦੀਵੀ ਚੇਤਨ ਸੱਤਾ ਹੈ ਅਤੇ ਮਨੁੱਖੀ ਹਿਰਦੇ ਵਿਚ ਨਿਵਾਸ ਰਖਣ ਵਾਲੀ ਆਤਮਾ ਵੀ ਪੂਰਨ ਚੇਤਨ ਸੱਤਾ। ਫਿਰ ਮਨੁੱਖੀ ਮਨ ਨੂੰ ਉਸ ਅਕਾਲ ਪੁਰਖ ਅਤੇ ਮਨੁੱਖੀ ਹਿਰਦੇ ਵਿਚਲੀ ਚੇਤਨ ਸੱਤਾ ਦੀ ਪਛਾਣ ਵੀ ਤਾਂ ਸਤਿਗੁਰੂ ਰੂਪੀ ਚੇਤਨ ਸੱਤਾ ਹੀ ਕਰਵਾ ਸਕਦੀ ਹੈ।

ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ॥
ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ ਗੁਣ ਗਾਵੈ ਗੁਣ ਵੀਚਾਰੀ॥
ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ ਦੁਰਮਤਿ ਬੁਧਿ ਨਿਵਾਰੀ॥
ਆਤਮ ਬ੍ਰਹਮੁ ਚੀਨਿ ਸੁਖੁ ਪਾਇਆ ਸਤ ਸੰਗਤਿ ਪੁਰਖ ਤੁਮਾਰੀ॥
ਪੁਰਖੈ ਪੁਰਖੁ ਮਿਲਿਆ ਗੁਰੂ ਪਾਇਆ ਜਿਨ ਕਉ ਕਿਰਪਾ ਭਈ ਤੁਮਾਰੀ॥

ਨਾਨਕ ਅਤੁਲੁ ਸਹਜ ਸੁਖੁ ਪਾਇਆ ਅਨਦਿਨੁ ਜਾਗਤੁ ਰਹੈ ਬਨਵਾਰੀ ॥

(ਸੋਰਠ ਮਹਲਾ ੪ ਆਦਿ ਗ੍ਰੰਥ ਪੰਨਾ ੬੦੭)

ਇਹ ਅਰਦਾਸ ਦੇਹਧਾਰੀ ਸਤਿਗੁਰੂ ਅੱਗੇ ਹੀ ਕੀਤੀ ਜਾ ਸਕਦੀ ਹੈ — ਜਿਸ ਦੇ ਧੋਤੇ ਜਾ ਸਕਣ ਵਾਲੇ ਚਰਨ ਤੇ ਜਿਨ੍ਹਾਂ ਦੀ ਧੂੜ ਤੋਂ ਵੀ ਬਲਿਹਾਰੀ ਜਾਇਆ ਜਾ ਸਕਦਾ ਹੈ ।

ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥
ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ ॥
ਸੁਣਿ ਮੀਤਾ ਧੂਰੀ ਕਉ ਬਲਿ ਜਾਈ ॥
ਪਾਵ ਮਲੋਵਾ ਮਲਿ ਮਲਿ ਧੋਵਾ ਇਹੁ ਮਨੁ ਤੈਕੂ ਦੇਸਾ ॥
ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ ਪ੍ਰਭ ਮਿਲਉ ਦੇਹੁ ਉਪਦੇਸਾ...॥

(ਸੋਰਠਿ ਮਹਲਾ ੫ ਆਦਿ ਗ੍ਰੰਥ ਪੰਨਾ ੬੧੧)

ਪਰਮੇਸ਼ਰ ਦੀ ਪ੍ਰਾਪਤੀ ਜੇ ਕਿਸੇ ਨੇ ਕਰਨੀ ਹੈ ਤਾਂ ਉਹ ਮਨੁੱਖ ਨੇ ਹੀ । ਅਤੇ ਮਨੁੱਖ ਨੂੰ ਉਹ ਪ੍ਰਾਪਤੀ ਤਦ ਹੀ ਹੋ ਸਕਦੀ ਹੈ ਜੇਕਰ ਉਹ ਮਨੁੱਖਾ ਦੇਹੀ ਵਿਚ ਆਏਗਾ । ਮਨੁੱਖਾ ਜਨਮ ਨੂੰ ਸਤਿਗੁਰਾਂ ਨੇ ਦੁਰਲੱਭ ਦੱਸਿਆ ਹੈ ਤੇ ਜਿਸ ਨੂੰ ਇਹ ਜਨਮ ਹਾਸਿਲ ਨਹੀਂ ਹੋਇਆ, ਉਸ ਨੂੰ ਮੰਦ ਭਾਗੀ ।

ਨਾਨਕ ਮਾਣਸ ਜਨਮੁ ਦੁਲੰਭੁ ਹੈ ਸਤਿਗੁਰਿ ਬੂਝ ਬੁਝਾਈ ॥

(ਵਡਹੰਸੁ ਮਹਲਾ ੩ ਆਦਿ ਗ੍ਰੰਥ ਪੰਨਾ ੫੬੯)

ਮਾਣਸ ਜਨਮੁ ਦੁਲੰਭੁ ਹੈ ਜਗ ਮਹਿ ਖਟਿਆ ਆਇ ॥

(ਵਡਹੰਸੁ ਮਹਲਾ ੩ ਆਦਿ ਗ੍ਰੰਥ ਪੰਨਾ ੫੬੫)

ਧਨੁ ਮਾਣਸ ਜਨਮੁ ਪੁੰਨਿ ਪਾਈਆ ਰਾਮ ॥
ਮਾਣਸ ਜਨਮੁ ਵਡ ਪੁੰਨੇ ਪਾਇਆ ਦੇਹ ਸੁ ਕੰਚਨ ਚੰਗੜੀਆ ॥

(ਵਡਹੰਸੁ ਮਹਲਾ ੪ ਆਦਿ ਗ੍ਰੰਥ ਪੰਨਾ ੫੭੫)

ਮਾਣਸ ਜਨਮਿ ਹਰਿ ਪਾਈਐ ਹਰਿ ਰਾਵਣ ਵੇਰਾ ਰਾਮ ॥
ਗੁਰਮੁਖਿ ਮਿਲੁ ਸੋਹਾਗਣੀ ਰੰਗੁ ਹੋਇ ਘਣੇਰਾ ਰਾਮ ॥
ਜਿਨ ਮਾਣਸ ਜਨਮਿ ਨ ਪਾਇਆ ਤਿਨ ਭਾਗੁ ਮੰਦੇਰਾ ਰਾਮ ॥
ਹਰਿ ਹਰਿ ਹਰਿ ਹਰਿ ਰਾਖੁ ਪ੍ਰਭ ਨਾਨਕੁ ਜਨੁ ਤੇਰਾ ਰਾਮ ॥

(ਛੰਤ ਬਿਲਾਵਲੁ ਮਹਲਾ ੪ ਆਦਿ ਗ੍ਰੰਥ ਪੰਨਾ ੮੪੪)

ਸ੍ਰੀ ਆਦਿ ਗ੍ਰੰਥ ਸਾਹਿਬ ਦੇ ਅਰੰਭ ਵਿਚ ਹੀ ਸਤਿਗੁਰਾਂ ਨੇ ਇਸ ਗੱਲ ਦਾ ਸਪੱਸ਼ਟ ਨਿਰਣੈ ਕਰ ਦਿੱਤਾ ਹੈ ਕਿ ਪਰਮੇਸ਼ਰ ਦਾ ਕਿਹੜਾ ਰੂਪ ਮਨੁੱਖ ਲਈ ਸਭ ਤੋਂ ਨੇੜੇ ਅਤੇ ਸਭ ਤੋਂ ਵੱਧ ਆਪਣਾ ਹੈ । ਸਤਿਗੁਰਾਂ ਨੇ ਪਰਮੇਸ਼ਰ ਦੇ ਜਿਸ ਰੂਪ ਦਾ ਉਚਾਰਨ ਕੀਤਾ ਹੈ—ਉਹ ਹੈ — 'ਕਰਤਾ ਪੁਰਖੁ' ।

ਭਾਈ ਕਾਹਨ ਸਿੰਘ ਜੀ ਨੇ 'ਗੁਰ ਸ਼ਬਦ ਰਤਨਾਕਰ' ਵਿਚ 'ਪੁਰਖੁ' ਦਾ ਅਰਥ ਇੰਜ ਕੀਤਾ ਹੈ — "ਪੁਰਖੁ-ਮਨੁੱਖ, ਆਦਮੀ, ਜੋ ਪੁਰ (ਦੇਹ) ਵਿਚ ਨਿਵਾਸ ਕਰਦਾ ਹੈ ।...ਪੂਰਣ ਰੂਪ ਕਰਤਾਰ, ਸਰਬ ਵਿਆਪੀ ਪਾਰਬ੍ਰਹਮ, 'ਸਤਿਨਾਮੁ ਕਰਤਾ ਪੁਰਖੁ' (ਜਪੁ)...ਜੀਵਾਤਮਾ, 'ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ' (ਸੋਰਠ ਮ:੪)..."

ਡਾ: ਰਾਧਾ ਕ੍ਰਿਸ਼ਣਨ ਦੇ ਸ਼ਬਦਾਂ ਵਿਚ ਇਸ ਨੂੰ 'ਪੁਰੁਸ਼' ਇਹਨਾਂ ਅਰਥਾਂ ਵਿਚ ਆਖਿਆ ਗਿਆ ਹੈ ਕਿ "ਇਹ 'ਪੁਰਿਸ਼ਯ' ਅਰਥਾਤ 'ਹਿਰਦੇ ਦੇ ਕਿਲ੍ਹੇ ਵਿਚ ਰਹਿੰਦਾ ਹੈ ।"

ਸਤਿਗੁਰੂ ਪੁਰਖੁ ਜਦੋਂ ਕਿਰਪਾ ਕਰਦਾ ਹੈ ਤਾਂ ਉਹ ਵਿਚੋਲਾ ਬਣ ਕੇ 'ਇਸ' ਤੇ 'ਉਸ' ਪੁਰਖ ਨੂੰ ਮਿਲਾ ਦੇਂਦਾ ਹੈ ।

"ਪੁਰਖੁ ਅਤੀਤੁ ਵਸੈ ਨਿਹਕੇਵਲੁ ਗੁਰ ਪੁਰਖੈ ਪੁਰਖੁ ਮਿਲਾਇਆ ॥

(ਮਾਰੂ ਮਹਲਾ ੧ ਆਦਿ ਗ੍ਰੰਥ ਪੰਨਾ ੧੦੪੦)

# ਸ਼ਬਦ ਗੁਰੂ

ਦੇਹ ਧਾਰੀ ਗੁਰੂ ਨੂੰ ਨਾ ਮੰਨਣ ਵਾਲੇ ਕੁਝ ਵਿਦਵਾਨ 'ਗ੍ਰੰਥ ਗੁਰੂ', 'ਬਾਣੀ ਗੁਰੂ', ਤੇ ਪੰਥ ਗੁਰੂ', ਦੇ ਨਾਲ ਨਾਲ ਅਜ ਕਲ੍ਹ ਸ਼ਬਦ ਗੁਰੂ ਦੇ ਸਿਧਾਂਤ ਦੀ ਸਥਾਪਨਾ ਵਿਚ ਵੀ ਤਨੋ ਮਨੋ ਧਨੋ ਜੁੱਟੇ ਹੋਏ ਹਨ ।

ਉਹਨਾਂ ਦੀ ਇਸ ਕੋਸ਼ਿਸ਼ ਨੂੰ ਜੇ ਆਤਮ-ਪਰਵੰਚਨਾ ਆਖ ਲਿਆ ਜਾਵੇ ਤਾਂ ਗੱਲ ਗ਼ਲਤ ਨਹੀਂ ਹੋਵੇਗੀ । ਕਿਉਂਕਿ ਗੁਰੂ, ਸਤਿਗੁਰੂ ਜਾਂ ਈਸ਼ਵਰ ਦਾ ਜਿੰਨਾ ਸੰਬੰਧ ਕਿਸੇ ਮਨੁੱਖ ਦੇ ਆਪਣੇ ਆਪ ਨਾਲ ਹੈ ਓਨਾ ਦੂਸਰਿਆਂ ਨਾਲ ਨਹੀਂ । ਇਸ ਕਰਕੇ ਜੇ ਕੋਈ ਆਦਿ ਸ੍ਰੀ ਗ੍ਰੰਥ ਸਾਹਿਬ ਦੀ ਬਾਣੀ ਦਾ ਪਾਠ ਕਰਦਿਆਂ ਹੋਇਆਂ ਵੀ ਉਸ ਬਾਣੀ ਦੇ ਸ਼ਬਦਾਂ ਅਤੇ ਸ਼ਬਦਾਂ ਦੇ ਅਰਥਾਂ ਨੂੰ ਉਹਨਾਂ ਦੇ ਮੂਲ ਸੰਦਰਭ ਤੋਂ ਲਾਂਭੇ ਹਟ ਕੇ ਪਰਚਾਰਨਾ ਚਾਹੇ ਤਾਂ ਇਹੋ ਗੱਲ ਹੀ ਆਖਣੀ ਪੈਂਦੀ ਹੈ ਕਿ ਉਹ ਵਿਅਕਤੀ ਆਤਮ ਪਰਵੰਚਕ ਹੈ — ਉਹ ਆਪਣੇ ਆਪ ਨੂੰ ਆਪ ਹੀ ਠਗਾਂ ਰਿਹਾ ਹੈ । ਮਾਇਆ ਵੱਲੋਂ ਨਾ ਹੀ ਸਹੀ — ਪਰ ਧਰਮ ਵੱਲੋਂ ਤਾਂ ਠਗਾਂ ਹੀ ਰਿਹਾ ਹੈ । ਉਪਰੋਕਤ ਸ਼੍ਰੇਣੀ ਦੇ ਵਿਦਵਾਨ ਜਦੋਂ 'ਦੇਹਧਾਰੀ ਗੁਰੂ' ਦੇ ਸਿਧਾਂਤ ਦਾ ਵਿਰੋਧ ਕਰਦੇ ਹਨ ਤਾਂ ਉਹ ਪਰਮਾਣ ਵਜੋਂ ਨੇੜੇ ਤੇੜੇ ਦੀ ਗੱਲ ਨਹੀਂ ਕਰਦੇ । ਸਗੋਂ ਉਹ ਇਕ ਦਮ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਵੱਲੋਂ ਉਚਾਰੀ ਬਾਣੀ ਨੂੰ ਹੀ ਪਰਮਾਣ ਵਜੋਂ ਪੇਸ਼ ਕਰਨ ਲਗ ਜਾਂਦੇ ਹਨ — ਜਿਸ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਬਾਅਦ — ਉਪਰੋਕਤ ਸ਼੍ਰੇਣੀ ਦੇ ਵਿਦਵਾਨਾਂ ਦੀ ਗਿਣਤੀ ਅਨੁਸਾਰ ਵੀ — ਘੱਟੋ ਘੱਟ ਨੌਂ ਗੁਰੂ ਦੇਹ ਰੂਪ ਵਿਚ ਆਏ ਤੇ ਉਹਨਾਂ ਵਿਚੋਂ ਬਹੁਤਿਆਂ ਨੇ ਬਾਣੀ ਦੀ ਰਚਨਾ ਵੀ ਕੀਤੀ ਅਤੇ ਸਮਾਜ ਦਾ ਮਾਰਗ ਦਰਸ਼ਨ ਵੀ ਕੀਤਾ । ਅਤੇ ਉਹਨਾਂ ਨੇ ਆਪ ਵੀ ਦੇਹ ਧਾਰੀ ਗੁਰੂ ਨੂੰ ਹੀ ਮੰਨਿਆ ।

ਇਹ ਸੱਜਣ 'ਸ਼ਬਦ ਗੁਰੂ' ਦੇ ਸਿਧਾਂਤ ਦੇ ਪਰਮਾਣ ਵਜੋਂ ਸਤਿਗੁਰੂ ਨਾਨਕ ਦੇਵ ਜੀ ਦੀ ਇਸ ਬਾਣੀ ਦਾ ਹਵਾਲਾ ਦੇਂਦੇ ਹਨ :

ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥

ਜਿੱਥੋਂ ਤਕ ਸਤਿਗੁਰੂ ਨਾਨਕ ਦੇਵ ਜੀ ਦੀ ਇਸ ਤੁਕ ਦਾ ਸੰਬੰਧ ਹੈ — ਅਸੀਂ ਮੰਨਦੇ ਹਾਂ ਕਿ ਇਸ ਦੇ ਅਰਥ ਬਾਰੇ ਸਿੱਧੇ ਸਾਦੇ ਵਿਸ਼ਵਾਸੀ ਲੋਕਾਂ ਨੂੰ ਭੁਲੇਖੇ ਵਿਚ ਪਾਇਆ ਜਾ ਸਕਦਾ ਹੈ । ਪਰ ਜੇ ਕੋਈ ਤੁਰੰਤ ਹੀ ਪੁੱਛ ਲਵੇ ਕਿ 'ਤਾਂ ਫਿਰ ਗੁਰੂ ਨਾਨਕ ਦੇਵ ਜੀ ਮਹਾਰਾਜ ਕੀ ਸਨ ? ਅਤੇ ਉਹਨਾਂ ਤੋਂ ਬਾਅਦ ਦਸਮ ਗੁਰੂ ਗੋਬਿੰਦ ਸਿੰਘ ਜੀ ਤਕ ਵੀ ਜਿਹੜੇ ਦੇਹਧਾਰੀ ਗੁਰੂ ਹੋਏ ਹਨ ਉਹਨਾਂ ਨੂੰ ਤੁਸੀਂ ਗੁਰੂ ਨਹੀਂ ਮੰਨਦੇ ? ਇਹਨਾਂ ਗੁਰੂ ਸਾਹਿਬਾਨ ਦੀਆਂ ਹੀ ਤੇ ਸਾਖੀਆਂ ਹਨ, ਇਹਨਾਂ ਦੇ ਹੀ ਤਾਂ ਇਤਿਹਾਸਕ ਗੁਰਦਵਾਰੇ ਹਨ, ਤੀਰਥ-ਸਰੋਵਰ ਹਨ, ਜਿਨ੍ਹਾਂ ਦੇ ਦਰਸ਼ਨ-ਇਸ਼ਨਾਨ ਲਈ ਆਉਂਦੇ ਸ਼ਰਧਾਲੂ ਸਿੱਖਾਂ ਦੇ ਮਾਇਆ ਦੇ ਚੜ੍ਹਾਵੇ ਨਾਲ ਤੁਹਾਡਾ ਸਾਰਾ ਪਰਚਾਰ-ਕਾਰਜ ਚਲਦਾ ਹੈ ।'

ਇਹੋ ਜਿਹੇ ਸਵਾਲਾਂ ਨੂੰ ਇਹ ਵਿਦਵਾਨ ਅਕਸਰ ਟਾਲ ਜਾਂਦੇ ਹਨ ।

ਪਰ ਜੇ ਕਿਸੇ ਵੀ ਵਿਅਕਤੀ ਦੇ ਆਪਣੇ ਮਨ ਵਿਚੋਂ ਅਚਾਨਕ ਇਹ ਸਵਾਲ ਜਾਗ ਪਵੇ ਅਤੇ ਉਹ ਵਿਅਕਤੀ

ਹੋਵੇ ਵੀ ਆਸਤਕ ਤੇ ਧਾਰਮਕ ਆਚਰਨ ਵਾਲਾ ਤਾਂ ਉਹ ਸੋਚੀਂ ਜ਼ਰੂਰ ਪੈ ਜਾਏਗਾ। ਉਹ ਹਰ ਹਾਲਤ ਵਿਚ ਇਹ ਗੱਲ ਸੋਚਣ ਲਈ ਮਜਬੂਰ ਹੋ ਜਾਏਗਾ ਕਿ ਜੇ ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਤਿਗੁਰੂ ਗੋਬਿੰਦ ਸਿੰਘ ਜੀ ਤਕ ਦਸੇ ਗੁਰੂ, ਸਤਿਗੁਰੂ ਹੀ ਹਨ ਅਤੇ ਉਹ ਆਏ ਵੀ ਦੇਹ ਰੂਪ ਵਿਚ ਹੀ ਹਨ ਤਾਂ ਫਿਰ ਗੁਰੂ ਨਾਨਕ ਦੇਵ ਜੀ ਦੀ ਇਸ ਤੁਕ, 'ਸਬਦੁ ਗੁਰੂ ਸੁਰਤਿ ਧੁਨਿ ਚੇਲਾ' ਦਾ ਅਰਥ ਕੀ ਹੋਇਆ ?

ਜਦੋਂ ਸੱਚੀ ਜਿਗਿਆਸਾ ਕਿਸੇ ਸੱਚੇ ਹਿਰਦੇ ਵਿਚੋਂ ਜਾਗ ਪਵੇ — ਓਦੋਂ ਹੀ ਉਸ ਦੀ ਖੋਜ ਸ਼ੁਰੂ ਹੁੰਦੀ ਹੈ। ਉਸ ਵੇਲੇ ਲਈ ਹੀ ਗੁਰੂ ਅਮਰਦਾਸ ਜੀ ਮਹਾਰਾਜ ਦੇ ਇਹ ਸ਼ਬਦ ਠੀਕ ਢੁੱਕਦੇ ਹਨ :

ਕਾਇਆ ਅੰਮ੍ਰਿਤਿ ਰਹੀ ਭਰਪੂਰੇ ਪਾਈਐ ਸਬਦਿ ਵੀਚਾਰੀ ॥
ਜੋ ਪ੍ਰਭੁ ਖੋਜਹਿ ਸੇਈ ਪਾਵਹਿ ਹੋਰਿ ਫੂਟਿ ਮੂਏ ਅਹੰਕਾਰੀ ॥
ਬਾਦੀ ਬਿਨਸਹਿ ਸੇਵਕ ਸੇਵਹਿ ਗੁਰ ਕੈ ਹੇਤਿ ਪਿਆਰੀ ॥

(ਰਾਮਕਲੀ ਮਹਲਾ ੩, ਆਦਿ ਗ੍ਰੰਥ ਪੰਨਾ ੯੧੧)

ਸੋ ਮਾਮਲਾ ਖੋਜ ਦਾ ਹੈ; ਵਾਦ-ਵਿਵਾਦ ਦਾ ਨਹੀਂ। ਅਤੇ ਖੋਜ ਵੀ ਹੈ ਸ਼ਬਦ ਦੀ।

ਸਬਦੁ ਗੁਰੂ ਸੁਰਤਿ ਧੁਨਿ ਚੇਲਾ ਤੁਕ 'ਸਿੱਧ ਗੋਸਟਿ' ਨਾਮੀ ਵਿਸ਼ੇਸ਼ ਸੰਦਰਭ ਵਿਚ ਉਚਾਰਨ ਕੀਤੀ ਗਈ ਬਾਣੀ ਵਿਚੋਂ ਹੈ। ਇਸ ਬਾਣੀ ਵਿਚ ਉਸ ਜ਼ਮਾਨੇ ਦੇ ਸਿੱਧਾਂ-ਜੋਗੀਆਂ ਨਾਲ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਜਵਾਬ-ਸਵਾਲ ਹਨ। ਅਤੇ ਇਹ ਜਵਾਬ-ਸਵਾਲ ਵੀ ਕਿਸੇ ਸਧਾਰਨ ਵਿਸ਼ੇ ਬਾਰੇ ਨਹੀਂ — ਸਗੋਂ ਜਗਤ ਦੀ ਰਚਨਾ ਤੇ ਪ੍ਰਕ੍ਰਿਆ ਬਾਰੇ ਹਨ। ਜੋਗੀ ਪੁੱਛਦੇ ਹਨ :

ਕਵਣ ਮੂਲੁ ਕਵਣ ਮਤਿ ਵੇਲਾ ॥
ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ॥
ਕਵਣ ਕਥਾ ਲੇ ਰਹਹੁ ਨਿਰਾਲੇ ॥
ਬੋਲੈ ਨਾਨਕੁ ਸੁਣਹੁ ਤੁਮ ਬਾਲੇ ॥
ਏਸੁ ਕਥਾ ਕਾ ਦੇਇ ਬੀਚਾਰੁ ॥
ਭਵਜਲੁ ਸਬਦਿ ਲੰਘਾਵਣ ਹਾਰੁ ॥

(ਰਾਮ ਕਲੀ ਮਹਲਾ ੧ ਆਦਿ ਗ੍ਰੰਥ ਪੰਨਾ ੯੪੨)

ਇਹਨਾਂ ਤੁਕਾਂ ਦਾ ਅਰਥ ਪ੍ਰੋਫੈਸਰ ਸਾਹਿਬ ਸਿੰਘ ਜੀ ਨੇ ਆਦਿ ਗ੍ਰੰਥ ਸਾਹਿਬ ਦੇ ਟੀਕੇ ਵਿਚ ਇੰਜ ਕੀਤਾ ਹੈ।

"—ਅਰਥ ,—ਪ੍ਰਸ਼ਨ (ਜੀਵਨ ਦਾ) ਕੀ ਮੂਲ ਹੈ ? ਕੇਹੜੀ ਸਿੱਖਿਆ ਲੈਣ ਦਾ (ਇਹ ਮਨੁੱਖਾ ਜਨਮ ਦਾ) ਸਮਾ ਹੈ ? ਤੂੰ ਕਿਸ ਗੁਰੂ ਦਾ ਚੇਲਾ ਹੈਂ ? ਕੇਹੜੀ ਗੱਲ ਨਾਲ ਤੂੰ ਨਿਰਲੇਪ ਰਹਿੰਦਾ ਹੈਂ ?

"ਨਾਨਕ ਕਹਿੰਦਾ ਹੈ (ਜੋਗੀਆਂ ਨੇ ਕਿਹਾ—) ਹੇ ਬਾਲਕ (ਨਾਨਕ !) ਸੁਣ, (ਅਸਾਨੂੰ) ਇਸ ਗੱਲ ਦੀ ਭੀ ਵਿਚਾਰ ਦੱਸ (ਅਸਾਨੂੰ ਇਹ ਗੱਲ ਭੀ ਸਮਝਾ, ਕਿ ਕਿਵੇਂ) ਸ਼ਬਦ ਦੀ ਰਾਹੀਂ (ਗੁਰੂ ਜੀਵ ਨੂੰ) — ਸੰਸਾਰ-ਸਮੁੰਦਰ ਤੋਂ ਪਾਰ ਕਰਨ ਦੇ ਸਮਰੱਥ ਹੈ।

"ਅਤੇ ਗੁਰੂ ਨਾਨਕ ਦੇਵ ਜੀ ਨੇ ਜੋਗੀਆਂ ਦੇ ਉਪਰੋਕਤ ਸਵਾਲ ਦੇ ਜਵਾਬ ਵਿਚ ਫੁਰਮਾਇਆ :

ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥
ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥
ਅਕਥ ਕਥਾ ਲੇ ਰਹਉ ਨਿਰਾਲਾ ॥
ਨਾਨਕ ਜੁਗਿ ਜੁਗਿ ਗੁਰ ਗੋਪਾਲਾ ॥
ਏਕੁ ਸਬਦੁ ਜਿਤੁ ਕਥਾ ਵੀਚਾਰੀ ॥
ਗੁਰਮੁਖਿ ਹਉਮੈ ਅਗਨਿ ਨਿਵਾਰੀ ॥ (ਰਾਮਕਲੀ ਮਹਲਾ ੧ ਆਦਿ ਗ੍ਰੰਥ ਪੰਨਾ ੯੪੩)

"ਅਰਥ : (ਉੱਤਰ) ਪ੍ਰਾਣ ਹੀ ਹਸਤੀ ਦਾ ਮੁੱਢ ਹਨ। (ਇਹ ਮਨੁੱਖਾ ਜਨਮ ਦਾ) ਸਮਾਂ ਸਤਿਗੁਰੂ ਦੀ ਸਿਖਿਆ ਲੈਣ ਦਾ ਹੈ। ਸ਼ਬਦ (ਮੇਰਾ) ਗੁਰੂ ਹੈ, ਮੇਰੀ ਸੁਰਤਿ ਦਾ ਟਿਕਾਉ (ਉਸ ਗੁਰੂ ਦਾ) ਸਿੱਖ ਹੈ। ਮੈਂ ਅਕਥ ਗੁਰੂ ਦੀਆਂ ਗੱਲਾਂ ਕਰਕੇ (ਭਾਵ. ਗੁਣ ਗਾ ਕੇ) (ਮਾਇਆ ਤੋਂ) ਨਿਰਲੇਪ ਰਹਿੰਦਾ ਹਾਂ। ਤੇ, ਹੇ ਨਾਨਕ ! ਉਹ ਗੁਰ ਗੋਪਾਲ ਹਰੇਕ ਜੁਗ ਵਿਚ ਮੌਜੂਦ ਹੈ।

"ਕੇਵਲ ਗੁਰ ਸ਼ਬਦ ਹੀ ਹੈ ਜਿਸ ਦੀ ਰਾਹੀਂ ਪ੍ਰਭੂ ਦੇ ਗੁਣ ਵਿਚਾਰੇ ਜਾ ਸਕਦੇ ਹਨ, (ਇਸ ਸ਼ਬਦ ਦੀ ਰਾਹੀਂ ਹੀ) ਗੁਰਮੁਖ ਮਨੁੱਖ ਨੇ ਹਉਮੈ (ਖ਼ੁਦ ਗ਼ਰਜ਼ੀ ਦੀ) ਅੱਗ (ਆਪਣੇ ਅੰਦਰੋਂ) ਦੂਰ ਕੀਤੀ ਹੈ।"

(ਪ੍ਰੋਫ਼ੈਸਰ ਸਾਹਿਬ ਸਿੰਘ ਜੀ—ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਨ, ਪੋਥੀ ਸਤਵੀਂ, ਪੰਨਾ ੫੮-੫੯)

ਪ੍ਰੋਫ਼ੈਸਰ ਸਾਹਿਬ ਨੇ ਉਪਰੋਕਤ ਟੀਕੇ ਵਿਚ 'ਸ਼ਬਦ' ਦਾ ਕੋਈ ਵਖਰਾ ਅਰਥ ਤਾਂ ਨਹੀਂ ਦਿੱਤਾ — ਪਰ ਜਿਸ ਨੂੰ ਗੁਰੂ ਨਾਨਕ ਦੇਵ ਜੀ ਨੇ 'ਸਬਦੁ ਗੁਰੂ' ਕਿਹਾ ਹੈ — ਉਸ ਸ਼ਬਦ ਨੂੰ ਅਤੇ ਗੁਰ ਸਬਦੁ ਨੂੰ ਅੱਡ ਅੱਡ ਕਰਕੇ ਤੇ ਦੋਹਾਂ ਦਾ ਖੇਤਰ ਵੱਖਰਾ ਵੱਖਰਾ ਦਰਸਾ ਕੇ ਗੱਲ ਸਪੱਸ਼ਟ ਕਰ ਦਿੱਤੀ ਹੈ। ਆਪ ਨੇ ਅਰਥ ਕਰਦਿਆਂ ਲਿਖਿਆ ਹੈ — "ਮੈਂ ਅਕਥ ਗੁਰੂ ਦੀਆਂ ਗੱਲਾਂ ਕਰਕੇ ਨਿਰਲੇਪ ਰਹਿੰਦਾ ਹਾਂ।" ਏਥੇ ਸਬਦੁ ਗੁਰੂ ਅਕਥ ਹਰੀ ਜਾਂ ਬ੍ਰਹਮ ਵਾਚਕ ਹੈ। ਅੱਗੇ ਆਪ ਨੇ ਗੁਰ ਸਬਦੁ ਬਾਰੇ ਕਿਹਾ ਹੈ —" ਕੇਵਲ ਗੁਰ ਸ਼ਬਦ ਹੀ ਹੈ ਜਿਸ ਦੀ ਰਾਹੀਂ ਪ੍ਰਭੂ ਦੇ ਗੁਣ ਵਿਚਾਰੇ ਜਾ ਸਕਦੇ ਹਨ, (ਇਸ ਸ਼ਬਦ ਦੀ ਰਾਹੀਂ ਹੀ) ਗੁਰਮੁਖ ਮਨੁੱਖ ਨੇ ਹਉਮੈ (ਖ਼ੁਦ ਗ਼ਰਜ਼ੀ ਦੀ) ਅੱਗ (ਆਪਣੇ ਅੰਦਰੋਂ) ਦੂਰ ਕੀਤੀ ਹੈ।"

ਏਥੇ ਆਪ ਨੇ ਸਪੱਸ਼ਟ ਕਰ ਕੇ ਦੱਸ ਦਿੱਤਾ ਹੈ ਕਿ ਕੇਵਲ ਗੁਰੂ ਦੇ ਸ਼ਬਦ ਰਾਹੀਂ ਹੀ ਪ੍ਰਭੂ ਨੂੰ ਜਾਣਿਆ ਜਾ ਸਕਦਾ ਹੈ ਤੇ ਗੁਰਮੁਖ ਮਨੁੱਖ ਹੀ ਗੁਰੂ ਦੇ ਮੁਖ 'ਚੋਂ ਨਿਕਲਦੇ ਸ਼ਬਦ ਰਾਹੀਂ ਉਸ ਹਰੀ ਨੂੰ ਜਾਣ ਸਕਦਾ ਹੈ।

ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨੇ 'ਗੁਰ ਸ਼ਬਦ ਰਤਨਾਕਰ (ਮਹਾਨ ਕੋਸ਼) ਵਿਚ, ਸਿੱਧ ਗੋਸ਼ਟਿ ਵਿਚ ਉਚਾਰੇ ਸ਼ਬਦ ਦਾ ਅਰਥ ਇੰਜ ਦਿੱਤਾ ਹੈ — ਸ਼ਬਦ..."ਬ੍ਰਹਮ, 'ਕਰਤਾਰ', ਸਬਦੁ ਗੁਰੂ ਸੁਰਤਿ ਧੁਨਿ ਚੇਲਾ, (ਸਿੱਧ ਗੋਸ਼ਟਿ)।" (ਮਹਾਨ ਕੋਸ਼ ਪੰਨਾ ੧੧੭)

ਇਸ ਤੋਂ ਸਪੱਸ਼ਟ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਇਸ ਤੁਕ ਵਿਚ ਜਿਸ ਸ਼ਬਦ ਨੂੰ ਗੁਰੂ ਕਿਹਾ ਹੈ। ਉਹ ਸ਼ਬਦ ਬ੍ਰਹਮ, ਕਰਤਾਰ, ਹਰੀ ਜਾਂ ਪ੍ਰਭੂ ਦਾ ਪਰਯਾਯਵਾਚੀ ਹੈ ਅਤੇ ਉਸ ਹਰੀ ਜਾਂ ਪ੍ਰਭੂ ਨੂੰ ਪਾਉਣ ਲਈ ਅਥਵਾ ਜਾਨਣ ਲਈ ਜਿਸ ਸ਼ਬਦ ਦੀ ਲੋੜ ਦੱਸੀ ਹੈ — ਉਹ ਗੁਰੂ ਦੇ ਮੁਖੋਂ ਨਿਕਲਦਾ ਸ਼ਬਦ ਹੈ।

ਹੁਣ ਸਵਾਲ ਹੈ ਕਿ ਗੁਰੂ ਨਾਨਕ ਦੇਵ ਜੀ ਨੇ 'ਸ਼ਬਦ ਗੁਰੂ' ਕਿਹਾ ਹੈ ਤਾਂ ਕਿਸ ਸੰਦਰਭ ਵਿਚ ? ਕਿਉਂਕਿ ਆਪ ਨੇ ਸਿੱਧ ਗੋਸ਼ਟਿ ਬਾਣੀ ਵਿਚ ਹੀ ਅਨੇਕਾਂ ਵਾਰੀ 'ਗੁਰ ਸਬਦੁ' 'ਸਬਦਿ' ਤੇ ਸਤਿਗੁਰੂ ਦੀ ਮਹਿਮਾ ਗਾਈ ਹੈ ਅਤੇ ਉਸ ਪੂਰੀ ਬਾਣੀ ਵਿਚ ਦੇਹਧਾਰੀ ਸਤਿਗੁਰੂ ਦੇ ਸਿਧਾਂਤ ਦੀ ਸਥਾਪਨਾ ਕੀਤੀ ਹੈ।

ਸਿੱਧਾਂ ਦਾ ਇਕ ਸਵਾਲ ਹੈ —

ਕਹ ਬੈਸਹੁ ਕਹ ਰਹੀਐ ਬਾਲੇ ਕਹ ਆਵਹੁ ਕਹ ਜਾਹੋ ॥
ਨਾਨਕੁ ਬੋਲੈ ਸੁਣਿ ਬੈਰਾਗੀ ਕਿਆ ਤੁਮਾਰਾ ਰਾਹੋ ॥

(ਰਾਮ ਕਲੀ ਮਹਲਾ ੧ ਆਦਿ ਗ੍ਰੰਥ ਪੰਨਾ ੯੩੮)

ਇਸ ਦਾ ਅਰਥ ਸ਼੍ਰੋਮਣੀ ਕਮੇਟੀ ਦੇ ਸ਼ਬਦਾਰਥਕਾਰ ਨੇ ਇੰਜ ਕੀਤਾ ਹੈ — "ਲੜਕੇ ! ਜੋਗੀ ਪੁੱਛਦੇ ਹਨ ਕਿ ਹੇ ਬਾਲਕੇ ! ਤੂੰ ਕਿਥੇ ਰਹਿੰਦਾ ਹੈਂ ? ਕਿਥੋਂ ਆਇਆ ਹੈਂ ? ਆਦਿਕ। ਫਿਰ ਪੁੱਛਿਆ, ਹੇ ਵੈਰਾਗਵਾਨ ! ਤੇਰਾ ਰਸਤਾ ਕੀ ਹੈ ? ਜਿਸ ਨੂੰ ਸੁਣ ਕੇ ਗੁਰੂ ਨਾਨਕ ਜੀ ਬੋਲਦੇ ਹਨ —"

ਘਟਿ ਘਟਿ ਬੈਸਿ ਨਿਰੰਤਰਿ ਰਹੀਐ ਚਾਲਹਿ ਸਤਿਗੁਰ ਭਾਏ ॥

ਇਹਨਾਂ ਤੁਕਾਂ ਦਾ ਅਰਥ ਉਪਰੋਕਤ ਸ਼ਬਦਾਰਥ ਵਿਚ ਇਸ ਤਰ੍ਹਾਂ ਦਿੱਤਾ ਗਿਆ ਹੈ — "ਜੋ ਹਰ ਹਿਰਦੇ ਵਿਚ ਬੈਠਾ ਹੈ, ਉਸ ਵਿਚ ਅਸੀਂ ਚੰਗੀ ਤਰ੍ਹਾਂ ਤਨੋ ਮਨੋ ਵਸਦੇ ਹਾਂ, ਅਤੇ ਸਤਿਗੁਰੂ ਦੇ ਹੁਕਮ ਵਿਚ ਚਲਦੇ ਹਾਂ।"

(—ਸ਼ਬਦਾਰਥ ਪੰਨਾ ੯੩੮)

ਏਥੇ ਇਹ ਗੱਲ ਫਿਰ ਸਪੱਸ਼ਟ ਹੋ ਗਈ ਕਿ ਹਰ ਹਿਰਦੇ ਵਿਚ ਬਿਰਾਜਮਾਨ ਹਰੀ, ਅਤੇ ਉਸ ਸਤਿਗੁਰੂ ਨੂੰ ਗੁਰੂ ਨਾਨਕ ਦੇਵ ਜੀ ਨੇ ਵੱਖ ਵੱਖ ਰੂਪ ਵਿਚ ਪੇਸ਼ ਕੀਤਾ ਹੈ — ਜਿਸ ਸਤਿਗੁਰੂ ਦੇ ਹੁਕਮ ਵਿਚ ਆਪ ਚਲਦੇ ਹਨ।

ਜੋਗੀਆਂ ਦਾ ਇਕ ਹੋਰ ਸਵਾਲ ਹੈ—

ਕਿਤੁ ਬਿਧਿ ਪੁਰਖਾ ਜਨਮੁ ਵਟਾਇਆ...॥

ਅਤੇ ਸ਼ਬਦਾਰਥ ਵਿਚ ਇਸ ਦਾ ਅਰਥ ਕੀਤਾ ਗਿਆ ਹੈ — "ਕਿਸ ਤਰੀਕੇ ਨਾਲ ਆਪਣੇ ਜੀਵਨ ਨੂੰ ਪਲਟਾ ਦਿੱਤਾ ਹੈ, ਹੇ ਪੁਰਖ, ਜਿਸ ਨਾਲ ਮਨੁੱਖ ਤੋਂ ਦੇਵਤੇ ਬਣੇ ਦਿੱਸਦੇ ਹੋ ?" ਸਤਿਗੁਰਾਂ ਨੇ ਜਵਾਬ ਦਿੱਤਾ ਹੈ—

ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥

ਇਸ ਦਾ ਅਰਥ ਸ਼ਬਦਾਰਥ ਵਿਚ ਇਸ ਤਰ੍ਹਾਂ ਕੀਤਾ ਹੈ —

"ਸਤਿਗੁਰੂ ਦੇ ਘਰ ਆ ਕੇ ਜਨਮ ਲਿਆ ਤਾਂ ਆਵਾਗਮਨ ਮਿਟਾ ਦਿੱਤਾ। ਸਤਿਗੁਰੂ ਦੇ ਘਰ ਜੰਮਣ ਤੋਂ ਭਾਵ ਹੈ, ਪਿਛਲੀ ਕਿਰਤ ਮਿਟਾ ਕੇ ਨਵੇਂ ਸਿਰਿਉਂ ਗੁਰੂ ਦੀ ਮਤਿ ਅਨੁਸਾਰ ਜੀਵਨ ਬਣਾਉਣਾ।"

(ਸ਼ਬਦਾਰਥ ਪੰਨਾ ੯੪੦)

ਜ਼ਾਹਰ ਹੈ ਕਿ ਇਹ ਜਨਮ ਅਕਾਲ ਪੁਰਖ ਦੀ ਸਾਜੀ ਹੋਈ ਧਰਤੀ ਉਪਰ ਹੀ ਲਿਆ ਗਿਆ ਸੀ ਅਤੇ ਸਤਿਗੁਰੂ ਦੇਹਧਾਰੀ ਹੀ ਸੀ ਜਿਸ ਦੀ ਮਤਿ ਅਨੁਸਾਰ ਨਵਾਂ ਜੀਵਨ ਸ਼ੁਰੂ ਕੀਤਾ ਗਿਆ ਸੀ। ਓਦੋਂ 'ਗ੍ਰੰਥ ਗੁਰੂ' ਮੰਨਣ ਵਾਲਿਆਂ ਦੀ ਮਾਨਤਾ ਅਨੁਸਾਰ ਵੀ ਸ੍ਰੀ ਆਦਿ ਗ੍ਰੰਥ ਸਾਹਿਬ ਸਤਿਗੁਰੂ ਦੇ ਰੂਪ ਵਿਚ ਅਜੇ ਵਜੂਦ ਵਿਚ ਨਹੀਂ ਸੀ ਆਏ।

ਸਿੱਧ ਗੋਸਟਿ ਵਿਚ ਹੀ ਗੁਰੂ ਨਾਨਕ ਦੇਵ ਜੀ ਦੇਹਧਾਰੀ ਗੁਰੂ ਦੀ ਲੋੜ ਇੰਜ ਦੱਸਦੇ ਹਨ—

ਬਿਨੁ ਗੁਰ ਭਰਮੈ ਆਵੈ ਜਾਇ ॥
ਬਿਨੁ ਗੁਰ ਘਾਲ ਨ ਪਵਈ ਥਾਇ ॥
ਬਿਨੁ ਗੁਰ ਮਨੂਆ ਅਤਿ ਡੋਲਾਇ ॥
ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ ॥
ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ ॥
ਨਾਨਕ ਗੁਰ ਬਿਨੁ ਘਾਟੇ ਘਾਟ ॥
**ਜਿਸੁ ਗੁਰੁ ਮਿਲੈ ਤਿਸੁ ਪਾਰਿ ਉਤਾਰੈ ॥**
ਅਵਗਣ ਮੇਟੈ ਗੁਣਿ ਨਿਸਤਾਰੈ ॥ (ਆਦਿ ਗ੍ਰੰਥ ਪੰਨਾ ੯੪੨)

ਸਿੱਧ ਗੋਸਟਿ ਦੀਆਂ ਉਪਰੋਕਤ ਤੁਕਾਂ ਵਿਚ ਜਿਸ ਗੁਰੂ ਦੀ ਮਹਿਮਾ ਦੱਸੀ ਗਈ ਹੈ ; ਉਸ ਨੂੰ ਨਿਸਚੇ ਹੀ ਨਾ ਤੇ ਓਅੰਕਾਰ ਰੂਪੀ ਸ਼ਬਦ ਗੁਰੂ ਕਿਹਾ ਜਾ ਸਕਦਾ ਹੈ ਅਤੇ ਨਾ ਹੀ ਗ੍ਰੰਥ ਗੁਰੂ। ਇਹ ਗੁਰੂ ਤਾਂ ਮਿਲਦਾ ਹੈ ਦੇਹ ਰੂਪ ਵਿਚ, ਅਤੇ ਪਾਰ ਉਤਾਰਦਾ ਹੈ।

ਇਹਨਾਂ ਤੁਕਾਂ ਤੋਂ ਇਕ ਦਿਸ਼ਾ ਮਿਲਦੀ ਹੈ — ਇਸ ਗੱਲ ਨੂੰ ਸਮਝਣ ਦੀ — ਕਿ ਸਤਿਗੁਰੂ ਨਾਨਕ ਦੇਵ ਜੀ ਸਿੱਧਾਂ ਜੋਗੀਆਂ ਦੇ ਸਾਹਮਣੇ ਕੇਹੜੇ ਵਿਚਾਰ ਦੀ ਸਥਾਪਨਾ ਕਰ ਰਹੇ ਸਨ।

ਇਹ ਗੱਲ ਧਿਆਨ ਵਿਚ ਰੱਖਣ ਵਾਲੀ ਹੈ ਕਿ ਗੋਸਟਿ 'ਯੋਗ ਮਤ' ਨੂੰ ਮੰਨਣ ਵਾਲੇ ਸਿੱਧਾਂ ਜੋਗੀਆਂ ਨਾਲ ਹੋ ਰਹੀ ਹੈ ਜਿਹੜਾ ਯੋਗ ਮੱਤ ਜਗਤ ਦੀ ਰਚਨਾ ਨੂੰ ਤਾਂ ਸਾਂਖ ਮੱਤ ਅਨੁਸਾਰ ਪ੍ਰਕਿਰਤੀ ਦੇ ਤਿੰਨਾਂ ਗੁਣਾਂ ਦੀ ਅਸਾਮਯ ਅਵਸਥਾ ਤੋਂ ਹੀ ਮੰਨਦਾ ਹੈ — ਪਰ ਯੋਗ ਮੱਤ ਦਾ ਪੁਰਖ ਵਿਸ਼ੇਸ਼ ਹੈ ਤੇ ਉਸ ਨੂੰ ਈਸ਼ਵਰ ਦੇ ਰੂਪ ਵਿਚ ਮੰਨਿਆਂ ਗਿਆ ਹੈ। ਉਹ ਪੁਰਖ ਵਿਸ਼ੇਸ਼ 'ਕਰਤਾ ਪੁਰਖ' ਹੈ। ਇਸ ਦੇ ਮੁਕਾਬਲੇ ਵਿਚ 'ਸਾਂਖ ਮਤ' ਦਾ ਪੁਰਖ, 'ਕਰਤਾ ਪੁਰਖ' ਨਹੀਂ। ਸਾਂਖ ਮਤ ਅਨੁਸਾਰ ਜਗਤ ਚੀ ਰਚਨਾ ਪ੍ਰਕਿਰਤੀ ਦੇ ਤਿੰਨ ਗੁਣਾਂ ਤੋਂ ਹੀ ਹੁੰਦੀ ਹੈ ਤੇ ਪ੍ਰਕਿਰਤੀ ਪੁਰਖ ਦੇ ਸੰਜੋਗ ਨਾਲ ਆਪ ਕਰਤਾ ਹੈ।

ਯੋਗ ਮੱਤ ਵਿਚ ਈਸ਼ਵਰ ਵਾਚਕ ਸ਼ਬਦ 'ਪ੍ਰਣਵ' ਹੈ। 'ਪ੍ਰਣਵ' ਦਾ ਹੀ ਇਕ ਨਾਮ 'ਓਅੰਕਾਰ' ਹੈ। ਪ੍ਰਣਵ ਜਾਂ ਓਅੰਕਾਰ ਰੂਪੀ ਈਸ਼ਵਰ ਪੁਰਖ ਦੀ ਚਰਚਾ ਵਿਚ 'ਪ੍ਰਣਵ' ਨੂੰ ਗੁਰੂਆਂ ਦਾ ਗੁਰੂ ਤੇ ਫਿਰ ਉਹਨਾਂ ਗੁਰੂਆਂ ਦਾ ਵੀ ਗੁਰੂ

ਕਿਹਾ ਗਿਆ ਹੈ। ਪਰ ਇਸ ਮੱਤ ਵਿਚ ਉਸ ਸਤਿਗੁਰੂ ਜਾਂ ਗੁਰੂ ਦੇ ਸਿਧਾਂਤ ਦੀ ਕੋਈ ਗੱਲ ਨਹੀਂ ਕੀਤੀ ਗਈ — ਜਿਹੜੇ 'ਸਤਿਗੁਰੂ ਸਿਧਾਂਤ' ਦਾ ਮੁੱਢ ਸਤਿਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਦੇ ਆਰੰਭਕ ਸ਼ਬਦਾਂ ਵਿਚ ਹੀ ਬੰਨ੍ਹ ਦਿੱਤਾ ਸੀ —

ੴ ਸਤਿ ਨਾਮੁ ਕਰਤਾ ਪੁਰਖੁ
ਨਿਰਭਉ ਨਿਰਵੈਰੁ, ਅਕਾਲ ਮੂਰਤਿ
ਅਜੂਨੀ ਸੈ ਭੰ,
**ਗੁਰ ਪ੍ਰਸਾਦਿ ॥**

ਗੁਰ ਪ੍ਰਸਾਦਿ ਤੋਂ ਪਹਿਲਾਂ ਤਕ ਦੀ ਬਾਣੀ ਵਾਲਾ ਈਸ਼ਵਰ ਯੋਗ ਦਰਸ਼ਨ ਜਾਂ ਯੋਗ ਮੱਤ ਵਿਚ ਕਿਸੇ ਨਾ ਕਿਸੇ ਤਰ੍ਹਾਂ ਪਰਵਾਣ ਹੈ ਤੇ ਉਸ ਦਾ ਜਪ ਵੀ ਹੁੰਦਾ ਹੈ—

ਸ ਪੂਰਵੇਸ਼ਾਮਪੀ ਗੁਰੂਹ ਕਾਲੇਨਾਨਵਛੇਦਾਤ ॥
ਤਸਯ ਵਾਚਕਹ ਪ੍ਰਣਵਹ ॥ (ਪਾਤੰਜਲਿ ਯੋਗ, ਸਮਾਧੀ ਪਾਦ ੨੬-੨੭)

ਅਰਥ—"ਉਹ ਪਹਿਲਾਂ ਤੇ ਉਸ ਤੋਂ ਵੀ ਪਹਿਲਾਂ ਦੇ (ਪ੍ਰਾਚੀਨ) ਗੁਰੂਆਂ ਦਾ ਵੀ ਗੁਰੂ ਹੈ, ਕਿਉਂਕਿ ਉਹ ਕਾਲ (ਸਮੇ) ਦਵਾਰਾ ਸੀਮਾ ਵਿਚ ਨਹੀਂ ਬੱਝਾ ਹੋਇਆ।

"ਪ੍ਰਣਵ, ਅਰਥਾਤ 'ਓਅੰਕਾਰ' ਉਸ ਦਾ ਪ੍ਰਕਾਸ਼ਕ ਸ਼ਬਦ ਹੈ।"

ਕਵੀ ਚੂੜਾਮਣਿ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਨੇ ਜਪੁਜੀ ਸਾਹਿਬ ਦੇ 'ਗਰਬ ਗੰਜਨੀ' ਨਾਮੀ ਟੀਕੇ ਵਿਚ 'ਏਕੋ ਕਵਾਉ' ਦਾ ਅਰਥ ਕਰਦਿਆਂ ਲਿਖਿਆ ਹੈ—

" 'ਕਵਾਉ' ਨਾਮੁ ਦੇਸ਼ ਭਾਖਾ ਮੈਂ 'ਸ਼ਬਦ' ਕੋ ਭੀ ਕਹਤ ਹੈਂ ਅਰੁ 'ਪਸਾਓ' (ਕੀਤਾ ਪਸਾਉ ਏਕੋ ਕਵਾਉ) 'ਨਾਮੁ 'ਪਸਾਰੇ' ਕੋ ਹੈ। ਏਕ ਸਬਦੁ ਕਹੀਏ 'ਓਅੰਕਾਰ', ਤਿਸ ਤੇ ਸੰਕਲਪ ਕਰਿ ਕੈ ਪਸਾਰਾ ਕੀਆ ਹੈ।..."

(ਗਰਬ ਗੰਜਨੀ ਟੀਕਾ ਪੰਨਾ ੯੨)

ਭਾਈ ਸੰਤੋਖ ਸਿੰਘ ਜੀ ਦੇ ਹੀ ਲਿਖੇ ਸੂਰਜ ਪ੍ਰਕਾਸ਼ ਦੇ 'ਮੰਗਲ' ਦਾ ਟੀਕਾ ਕਰਦਿਆਂ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਲਿਖਿਆ ਹੈ—

"(ਏਕੰਕਾਰਾ) ੴ ਸਰੂਪ ਹੈ, ਅਰਥਾਤ ਇਕ ਹੈ ਅਰ ਵਿਆਪਕ ਹੈ — ਅਰ ਸਾਡੀ ਸਮਝ ਲਈ 'ੴ' ਉਸ ਦਾ ਰੂਪ ਹੈ ਯਾ ਸਰੂਪ ਦਾ ਚਿੰਨ੍ਹ ਹੈ।...(ਸੋਇ) 'ਭਾਵ — ਏਕੰਕਾਰ — (ਵਾਹਿਗੁਰੂ) ਵਾਹਿਗੁਰੂ ਰੂਪ ਹੈ। ਗੁਰੂ =ਆਦਿ ਗੁਰੂ, ਗੁਰੂਆਂ ਦਾ ਗੁਰੂ, ਵਾਹਿ=ਅਸਚਰਜ ਰੂਪ=ਕਥਨ ਕਹਿਣ ਤੋਂ ਪਰੇ ; ਮਨ ਬਾਣੀ ਤੋਂ ਪਰੇ ਹੈ ਜਿਸ ਦਾ ਰੂਪ।" (ਸ੍ਰੀ ਗੁਰੂ ਨਾਨਕ ਪ੍ਰਕਾਸ਼ ਪੂਰਬਾਰਧ ਅਧਯਾਯ ੧ ਪਨਾ ੪)

ਏਸੇ ਗ੍ਰੰਥ (ਗੁਰੂ ਨਾਨਕ ਪ੍ਰਕਾਸ਼ ਦੇ ਏਸੇ ਪੰਨਾ ੪ ਦੇ ਹੇਠਾਂ (ਸੂਚਨਾ) ਵਿਚ ਭਾਈ ਵੀਰ ਸਿੰਘ ਜੀ ਨੇ ਲਿਖਿਆ ਹੈ — "ਆਮ ਤੌਰ ਤੇ ਇਸ ਦੋਹੇ (ਮੰਗਲ) ਦੇ ਇਹ ਅਰਥ ਬੀ ਕਰਦੇ ਹਨ, ਕਿ :

"(ੳ) ਏਕੰਕਾਰ ਜੋ ਵਾਹਿਗੁਰੂ ਹੈ, ਉਹ ਗੁਰੂ ਨਾਨਕ ਵਿਖੇ ਸਤਿਗੁਰੂ ਰੂਪ ਹੈ। (ਯਥਾ—'ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕ ਕਹਾਯਉ') ਉਸ ਦੀ ਕ੍ਰਿਪਾ ਨਾਲ ਸੱਚ (ਅਥਵਾ ਸੁਖ) ਦੀ ਪ੍ਰਾਪਤੀ ਹੁੰਦੀ ਹੈ।...

"(ਅ) ਏਕੰਕਾਰ ਵਾਹਿਗੁਰੂ ਸਤਿਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ।..."

ਭਾਈ ਗੁਰਦਾਸ ਜੀ ਨੇ 'ਪ੍ਰਣਵ' ਰੂਪੀ ਈਸ਼ਵਰ ਨੂੰ ਪੰਚਾਇਣ ਕਿਹਾ ਹੈ ਤੇ ਦੱਸਿਆ ਹੈ ਕਿ ਓਸੇ ਵਿਚੋਂ ਹੀ ਹਰ ਜੁਗ ਦੇ ਸਤਿਗੁਰੂ ਨਿਕਸਦੇ ਹਨ ਤੇ ਉਸੇ ਵਿਚ ਹੀ ਸਮਾ ਜਾਂਦੇ ਹਨ —ਅਰਥਾਤ ਉਹ ਗੁਰੂਆਂ ਦਾ ਗੁਰੂ ਸੋਮਾ ਹੈ —

ਸਤਿਜੁਗ ਸਤਿਗੁਰ ਵਾਸ ਦੇਵ ਵਵਾ ਵਿਸਨਾ ਨਾਮੁ ਜਪਾਵੈ ॥
ਦੁਆਪੁਰਿ ਸਤਿਗੁਰ ਹਰੀ ਕ੍ਰਿਸ਼ਨ ਹਾਹਾ ਹਰਿ ਹਰਿ ਨਾਮੁ ਜਪਾਵੈ ॥

ਤੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖੁ ਪਾਵੈ ॥
ਕਲਿ ਜੁਗਿ ਨਾਨਕ ਗੁਰ ਗੋਬਿੰਦ ਗਗਾ ਗੋਬਿੰਦ ਨਾਮੁ ਅਲਾਵੈ ॥
ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚਿ ਜਾਇ ਸਮਾਵੈ ॥
ਚਾਰੋ ਅਛਰ ਇਕੁ ਕਰਿ ਵਾਹਿਗੁਰੂ ਜਪੁ ਮੰਤ੍ਰ ਜਪਾਵੈ ॥
ਜਹਾ ਤੇ ਉਪਜਿਆ ਫਿਰਿ ਤਹਾ ਸਮਾਵੈ ॥

(ਭਾਈ ਗੁਰਦਾਸ, ਵਾਰ ੧, ਪਉੜੀ ੩੯)

ਯੋਗ ਮੱਤ ਅਨੁਸਾਰ 'ਪ੍ਰਣਵ' ਜਾਂ ਓਅੰਕਾਰ ਰੂਪੀ ਈਸ਼ਵਰ ਦੀ ਪ੍ਰਾਪਤੀ ਧਿਆਨ, ਧਾਰਨਾ ਸਮਾਧੀ ਤੇ ਪ੍ਰਾਣਾਯਾਮ, ਆਦਿ ਨਾਲ ਹੋ ਜਾਂਦੀ ਹੈ। ਹਠ ਯੋਗ ਕਰਨ ਨਾਲ ਬਹੁਤ ਸਾਰੀਆਂ ਸਿੱਧੀਆਂ ਵੀ ਹਾਸਲ ਹੋ ਜਾਂਦੀਆਂ ਹਨ। ਪਰ ਇਸ ਮੱਤ ਵਿਚ ਵਿਚੋਲੇ ਸਤਿਗੁਰੂ ਦੀ ਕੋਈ ਲੋੜ ਨਹੀਂ ਮੰਨੀ ਗਈ। ਜਦੋਂ ਕਿ ਸਤਿਗੁਰੂ ਨਾਨਕ ਦੇ ਮੱਤ ਅਨੁਸਾਰ ਹਰੀ ਨੂੰ ਮਿਲਣ ਲਈ ਹਰ ਹਾਲਤ ਵਿਚ ਵਿਚੋਲੇ ਸਤਿਗੁਰੂ ਦੀ ਕਿਰਪਾ ਜ਼ਰੂਰੀ ਹੈ।

ਜਦੋਂ ਸਤਿਗੁਰੂ ਨਾਨਕ ਦੇਵ ਜੀ ਨੇ ਇਹ ਕਿਹਾ, ਕਿ :

ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥

ਤਾਂ ਆਪ ਨੇ ਉਪਰ ਦੱਸੇ ਯੋਗ ਮੱਤ ਵਾਲੇ 'ਪ੍ਰਣਵ' ਨੂੰ ਹੀ ਗੁਰੂ ਕਿਹਾ ਸੀ। ਆਦਿ ਗ੍ਰੰਥ ਦੀ ਸਾਰੀ ਬਾਣੀ ਅਨੁਸਾਰ ਓਅੰਕਾਰ ਦਾ ਅਰਥ ਈਸ਼ਵਰ ਹੀ ਹੈ।

ਓਨਮ ਅਖਰ ਸੁਣਹੁ ਬੀਚਾਰੁ ॥
ਓਨਮ ਅਖਰੁ ਤ੍ਰਿਭਣ ਸਾਰੁ ॥

(ਰਾਮਕਲੀ ਦਖਣੀ ਓਅੰਕਾਰ ਮਹਲਾ ੧, ਆਦਿ ਗ੍ਰੰਥ, ਪੰਨਾ ੯੩੦)

ਏਕਮ ਏਕੰਕਾਰੁ ਨਿਰਾਲਾ ॥
ਅਮਰੁ ਅਜੋਨੀ ਜਾਤਿ ਨ ਜਾਲਾ ॥
ਅਗਮ ਅਗੋਚਰੁ ਰੂਪੁ ਨ ਰੇਖਿਆ ॥
ਖੋਜਤ ਖੋਜਤ ਘਟਿ ਘਟਿ ਦੇਖਿਆ ॥

ਅਤੇ ਅਗਲੀਆਂ ਤੁਕਾਂ ਵਿਚ ਫਿਰ ਸਤਿਗੁਰੂ ਨਾਨਕ ਨੇ ਉਹੋ ਸ਼ਰਤ ਰੱਖ ਦਿੱਤੀ ਹੈ ਜਿਹੜੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਦੇ ਮੁੱਢ ਵਿਚ ਹੀ ਰੱਖੀ ਗਈ ਹੈ — ਇਹ ਏਕੰਕਾਰ ਨੂੰ ਦੇਖਣ ਦਿਖਾਉਣ ਦੀ ਸ਼ਰਤ ਹੈ :

ਜੋ ਦੇਖਿ ਦਿਖਾਵੈ ਤਿਸ ਕਉ ਬਲਿ ਜਾਈ ॥
ਗੁਰ ਪ੍ਰਸਾਦਿ ਪਰਮ ਪਦੁ ਪਾਈ ॥

(ਬਿਲਾਵਲ ਮਹਲਾ ੧, ਆਦਿ ਗ੍ਰੰਥ ਪੰਨਾ ੮੩੮)

ਭਾਈ ਕਾਹਨ ਸਿੰਘ ਜੀ ਨੇ ਓਅੰਕਾਰ ਦੇ ਅਰਥ ਦਸਦਿਆਂ ਲਿਖਿਆ ਹੈ, "ਇਸ ਦੇ ਪ੍ਰਯਾਯ ਸ਼ਬਦ — 'ਪ੍ਰਣਵ' ਅਤੇ 'ਉਦਗੀਥ' ਭੀ ਹਨ। (ਮਹਾਨ ਕੋਸ਼ ਪੰਨਾ ੧੬)

ਇਕ ਤਰਕ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਜੇ 'ਗੁਰੂ' ਯੋਗ ਮੱਤ ਵਾਲੇ 'ਪ੍ਰਣਵ' ਅਰਥਾਤ ਓਅੰਕਾਰ ਨੂੰ ਹੀ ਕਹਿਣਾ ਸੀ ਤਾਂ ਫਿਰ 'ਸਿਧ ਗੋਸਟਿ' ਨਾਮੀ ਬਾਣੀ ਰਚਨ ਦਾ ਕੀ ਮਨੋਰਥ ਰਹਿ ਗਿਆ ? ਜਦੋਂ ਬੁਨਿਆਦੀ ਗੱਲ ਉਪਰ ਹੀ ਦੋਹਾਂ ਧਿਰਾਂ ਦੀ ਸਹਿਮਤੀ ਹੈ ਤਾਂ ਫਿਰ ਬਹਿਸ ਕਾਹਦੀ ? ਕੀ ਇਹ ਗੱਲ ਮੰਨ ਲਈ ਜਾਵੇ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਯੋਗ ਮੱਤ ਦੇ ਪਰਚਾਰ ਲਈ ਹੀ 'ਸਿਧ ਗੋਸਟਿ' ਨਾਮੀ ਬਾਣੀ ਦੀ ਰਚਨਾ ਕੀਤੀ ਸੀ ?

ਮੇਰਾ ਖ਼ਿਆਲ ਹੈ ਕੋਈ ਵੀ ਵਿਵੇਕਵਾਨ ਇਹ ਗੱਲ ਨਹੀਂ ਮੰਨੇਗਾ। ਇਹ ਸਹੀ ਹੈ ਕਿ 'ਓਅੰਕਾਰ' ਬਾਰੇ ਜਿਵੇਂ ਭਾਰਤ ਦੇ ਸਮੁੱਚੇ 'ਦਰਸ਼ਨ' ਵਿਚ ਕੋਈ ਦੋ ਰਾਵਾਂ ਨਹੀਂ ਹਨ — ਓਵੇਂ ਹੀ ਗੁਰਬਾਣੀ ਵਿਚ ਵੀ ਕੋਈ ਵਖਰੀ ਰਾਏ ਨਹੀਂ। ਓਅੰਕਾਰ ਹਰ ਮੱਤ ਵਿਚ ਇਕੋ ਹੀ ਅਰਥ ਨਾਲ ਪਰਵਾਨ ਹੈ।

ਗੁਰੂ ਨਾਨਕ ਦੇਵ ਜੀ ਨੇ ਜਦੋਂ 'ਸਬਦੁ ਗੁਰੂ ਸੁਰਤਿ ਧੁਨਿ ਚੇਲਾ' ਕਿਹਾ, ਤਾਂ ਆਪ ਦੇ ਸਾਹਮਣੇ ਸਵਾਲ ਸੀ,

ਜਗਤ ਦੇ ਜਾਂ ਜੀਵਨ ਦੇ ਅਰੰਭ ਦਾ, ਜਗਤ ਦੀ ਰਚਨਾ ਤੇ ਉਸ ਵਿਚ ਰੱਬੀ ਅਮਲ ਦਾ । ਇਹ ਸਵਾਲ ਏਨਾ ਆਪ ਦੀ ਜ਼ਾਤ ਨਾਲ ਸੰਬੰਧਤ ਨਹੀਂ ਸੀ, ਜਿੰਨਾ ਜਗਤ ਦੇ ਪਸਾਰੇ ਨਾਲ ਸੀ । ਸਵਾਲ ਸੀ :

ਕਵਣ ਮੂਲੁ ਕਵਣ ਮਤਿ ਵੇਲਾ ॥
ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ॥

ਜਿਵੇਂ ਕਿ ਭਾਰਤ ਵਿਚ ਹਮੇਸ਼ਾ ਤੋਂ ਇਹ ਰੀਤ ਅਤੇ ਸੋਚ ਰਹੀ ਹੈ ਕਿ ਜਿਹੜਾ ਵੀ ਕੋਈ ਕਿਸੇ ਇਕ ਸਿਧਾਂਤ ਜਾਂ ਮੱਤ ਨੂੰ ਮੰਨਦਾ ਹੈ, ਉਹ ਇਹ ਧਾਰਨਾ ਬਣਾ ਲੈਂਦਾ ਹੈ ਕਿ ਦੂਜਾ ਵੀ ਹਰ ਕੋਈ — ਕਿਸੇ ਨਾ ਕਿਸੇ ਸਿਧਾਂਤ ਜਾਂ ਮੱਤ ਦਾ ਪੈਰੋਕਾਰ ਹੋਵੇਗਾ । ਭਾਰਤ ਵਿਚ ਮੁਖ ਰੂਪ ਵਿਚ ਛੇ ਦਰਸ਼ਨ ਜਾਂ ਛੇ ਮੱਤ ਮੰਨੇ ਜਾਂਦੇ ਹਨ । 'ਸਾਂਖ', 'ਯੋਗ', 'ਮੀਮਾਂਸਾ', 'ਵੈਸ਼ੇਸ਼ਕ', 'ਨਯਾਯ' ਅਤੇ ਵੇਦਾਂਤ । ਛਿਆਂ ਦਰਸ਼ਨਾਂ ਦੇ ਹੀ ਸੰਸਥਾਪਕ ਆਪਣੇ ਆਪਣੇ ਮੱਤ ਦੇ ਗੁਰੂ ਮੰਨੇ ਜਾਂਦੇ ਹਨ । 'ਸਾਂਖ' ਦਾ ਗੁਰੂ 'ਕਪਿਲ ਮੁਨੀ' ਹੈ । ਯੋਗ ਦਾ 'ਪਾਤੰਜਲਿ', ਵੈਸ਼ੇਸ਼ਕ ਦਾ 'ਕਣਾਦਿ', ਨਯਾਯ ਦਾ 'ਗੌਤਮ', ਮੀਮਾਂਸਾ ਦਾ 'ਜੈਮਿਨੀ', ਅਤੇ ਵੇਦਾਂਤ ਦਾ 'ਵੇਦ ਵਿਆਸ' ।

ਛਿਆਂ ਵਿਚੋਂ ਹਰੇਕ ਦਰਸ਼ਨ ਦੇ ਸੰਸਥਾਪਕ ਗੁਰੂ ਨੇ ਹੀ ਆਪਣੇ ਆਪਣੇ ਮੱਤ ਅਨੁਸਾਰ ਜਗਤ ਦੀ ਰਚਨਾ ਤੇ ਅਮਲ ਦਾ ਸਿਧਾਂਤ ਪੇਸ਼ ਕੀਤਾ ਹੈ । ਅਜ ਕਲ੍ਹ ਤਾਂ ਰਿਵਾਜ ਘਟ ਗਿਆ ਹੈ, ਪਰ ਕੁਝ ਸਮਾਂ ਪਹਿਲਾਂ ਇਹ ਰਿਵਾਜ ਆਮ ਸੀ ਕਿ ਜਦੋਂ ਕਦੇ ਵਖ ਵਖ ਮੱਤਾਂ ਵਾਲੇ ਇਕੱਠੇ ਹੁੰਦੇ ਸਨ ਤਾਂ ਆਪਸ ਵਿਚ ਆਪਣੇ ਆਪਣੇ ਅਤੇ ਪਰਸਪਰ ਵਿਰੋਧੀ ਮੱਤਾਂ ਦੀ ਚਰਚਾ ਕਰਦੇ ਸਨ — ਗੋਸ਼ਟੀਆਂ ਕਰਦੇ ਸਨ । ਸਿੱਧਾਂ ਜੋਗੀਆਂ ਦੀਆਂ ਸਤਿਗੁਰੂ ਨਾਨਕ ਦੇਵ ਜੀ ਨਾਲ ਗੋਸ਼ਟੀਆਂ ਏਸੇ ਰੀਤ ਦਾ ਹਿੱਸਾ ਸਨ ਤੇ ਏਸੇ ਮਾਨਸਿਕਤਾ ਵਿਚੋਂ ਹੀ ਸਿੱਧਾਂ ਜੋਗੀਆਂ ਦੇ ਇਹ ਸਵਾਲ ਉਪਜੇ ਸਨ — ਕਿ ਸ੍ਰਿਸ਼ਟੀ ਦਾ ਮੂਲ ਕੀ ਹੈ, ਤੁਹਾਡਾ ਮੱਤ ਕੀ ਹੈ, ਸ੍ਰਿਸ਼ਟੀ ਦੇ ਅਰੰਭ ਨੂੰ ਤੁਸੀਂ ਆਪਣੇ ਮੱਤ ਅਨੁਸਾਰ ਕਿਵੇਂ ਬਿਆਨ ਕਰਦੇ ਓ, ਕਿਹੜੇ ਮੱਤ ਦੇ ਗੁਰੂ ਨੂੰ ਤੁਸੀਂ ਆਪਣਾ ਗੁਰੂ ਮੰਨਦੇ ਓ ?

ਪਰ ਸਤਿਗੁਰੂ ਨਾਨਕ ਤਾਂ ਸਮਨਵਯੀ ਹਨ । ਹਰੇਕ ਦਰਸ਼ਨ ਦੇ ਉਪਯੋਗੀ ਤੱਤ ਆਪ ਨੇ ਪਰਵਾਨ ਕੀਤੇ ਹਨ ਤੇ ਅਨੁਪਯੋਗੀ ਅਪਰਵਾਨ । ਢੋਂਗ ਤੇ ਪਾਖੰਡ ਦਾ ਆਪ ਨੇ ਵਿਰੋਧ ਵੀ ਸਖ਼ਤ ਲਫ਼ਜ਼ਾਂ ਵਿਚ ਕੀਤਾ ਹੈ ।

ਸੋ ਇਸ ਗੱਲ ਦਾ ਕੋਈ ਕਾਰਨ ਨਹੀਂ ਸੀ ਕਿ ਆਪ ਪ੍ਰਚੱਲਤ ਮੱਤਾਂ ਵਿਚੋਂ ਹੀ ਕਿਸੇ ਇਕ ਮੱਤ ਨੂੰ ਆਪਣਾ ਮੱਤ ਕਹਿ ਕੇ ਉਸ ਅਨੁਸਾਰ ਸ੍ਰਿਸ਼ਟੀ ਦੇ ਅਰੰਭ ਤੇ ਅਮਲ ਦੀ ਗੱਲ ਕਰਦੇ ਅਤੇ ਉਸ ਮੱਤ ਦੇ ਸੰਸਥਾਪਕ ਗੁਰੂ ਨੂੰ ਆਪਣਾ ਗੁਰੂ ਦੱਸਦੇ । ਇਸ ਲਈ ਆਪ ਨੇ ਭਾਰਤੀ ਚਿੰਤਨ ਦੀ ਅਤਿ ਪ੍ਰਾਚੀਨ ਧਾਰਨਾ ਅਨੁਸਾਰ ਸ੍ਰਿਸ਼ਟੀ ਦਾ ਮੂਲ 'ਪਵਣੁ' ਅਰਥਾਤ 'ਪ੍ਰਾਣ' ਦੱਸਿਆ ਅਤੇ ਗੁਰੂ — ਸਭ ਗੁਰੂਆਂ ਦੇ ਤੇ ਸ੍ਰਿਸ਼ਟੀ ਦੇ ਮੁੱਢ ਓਅੰਕਾਰ ਸ਼ਬਦ ਨੂੰ । ਪਰ ਨਾਲ ਹੀ ਆਪ ਨੇ ਸ੍ਰਿਸ਼ਟੀ ਦੇ ਅਰੰਭ ਤੋਂ ਜਿਸ ਮੱਤ ਦੇ ਚੱਲਣ ਦੀ ਗੱਲ ਦੱਸੀ — ਉਹ ਸੀ — ਸਤਿਗੁਰ ਮਤਿ ਵੇਲਾ । ਸ੍ਰਿਸ਼ਟੀ ਦੇ ਅਰੰਭ ਤੋਂ ਹੀ ਦੇਹਧਾਰੀ ਸਤਿਗੁਰੂ ਦੇ ਉਪਦੇਸ਼ ਅਨੁਸਾਰ ਚਲਣ ਦਾ ਵੇਲਾ । ਆਪਣੀ ਸੁਰਤਿ ਨੂੰ ਇਕ ਸਾਰ ਧੁਨਿ ਨਾਲ ਅਕਾਲ ਪੁਰਖ ਦੇ ਨਾਮ ਵਿਚ ਜੁੜੀ ਹੋਣ ਨੂੰ ਚੇਲਾ ਦੱਸਿਆ ਅਤੇ ਗੁਰਗੋਪਾਲ ਨੂੰ ਹਰ ਜੁਗ ਵਿਚ ਹੋਣ ਵਾਲਾ ਗੁਰੂ ।

ਦੇਹਧਾਰੀ ਸਤਿਗੁਰੂ ਦੇ ਏਸੇ ਸਿਧਾਂਤ ਨੂੰ ਹੋਰ ਚੰਗੀ ਤਰ੍ਹਾਂ ਸਮਝਾਉਣ ਲਈ ਆਪ ਨੇ ਜੋਗੀਆਂ ਨੂੰ ਕਿਹਾ :

ਬਿਨੁ ਸਤਿਗੁਰ **ਸੇਵੇ** ਜੋਗੁ ਨ ਹੋਈ ॥
ਬਿਨੁ ਸਤਿਗੁਰ **ਭੇਟੇ** ਮੁਕਤਿ ਨ ਕੋਈ ॥
ਬਿਨੁ ਸਤਿਗੁਰ **ਭੇਟੇ ਨਾਮੁ ਪਾਇਆ ਨ ਜਾਇ** ॥
ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ॥
ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ ॥
ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ ॥

**ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ ॥**

(ਰਾਮਕਲੀ ਸਿਧ ਗੋਸਟਿ ਮਹਲਾ ੧, ਆਦਿ ਗ੍ਰੰਥ, ਪੰਨਾ ੯੪੬)

ਅਤੇ ਉਪਰਲੀਆਂ ਤੁਕਾਂ ਦਾ ਸਾਰ ਅਰਥ ਦੇਂਦਿਆਂ ਸ਼੍ਰੋਮਣੀ ਕਮੇਟੀ ਦੇ ਸ਼ਬਦਾਰਥ ਕਾਰ ਨੇ ਲਿਖਿਆ ਹੈ — "ਸਾਰੀ ਗੋਸ਼ਟਿ ਦਾ ਸਿੱਟਾ ਕਢ ਕੇ ਦਸਦੇ ਹਨ ਕਿ ਨਾਮ ਤੋਂ ਬਿਨਾਂ ਜੋਗ ਨਹੀਂ ਹੋ ਸਕਦਾ। ਨਾਮ ਤੋਂ ਹੀ ਅਸਲੀ ਸੁਖ, ਪੂਰਨ ਗਿਆਨ ਅਤੇ ਮੁਕਤੀ ਮਿਲਦੀ ਹੈ। ਇਹ ਨਾਮ ਗੁਰੂ ਤੋਂ ਪ੍ਰਾਪਤ ਹੁੰਦਾ ਹੈ।"

(ਸ਼ਬਾਦਾਰਥ ਪੰਨਾ ੯੪੬)

ਯੋਗ ਮੱਤ ਅਨੁਸਾਰ ਮੁਕਤੀ, ਰੇਚਕ ਕੁੰਭਕ ਪੂਰਕ ਦੀ ਜੁਗਤਿ ਨਾਲ ਪ੍ਰਾਣਾਯਾਮ ਕਰ ਕੇ, ਇੜਾ ਪਿੰਗਲਾ ਤੇ ਸੁਖਮਨਾ ਨਾੜੀ ਵਿਚੋਂ ਕੁੰਡਲਿਨੀ ਨੂੰ ਜਗਾਉਣ ਨਾਲ ਮਿਲਦੀ ਹੈ। ਪਰ ਸਤਿਗੁਰੂ ਨਾਨਕ ਦੇਵ ਜੀ ਯੋਗੀਆਂ ਨੂੰ ਕਹਿੰਦੇ ਹਨ :

ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ॥
ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ॥

(ਰਾਮਕਲੀ, ਸਿਧ ਗੋਸਟਿ, ਮਹਲਾ ੧, ਆਦਿ ਗ੍ਰੰਥ, ਪੰਨਾ ੯੪੪)

ਰਾਗ ਮਾਰੂ ਵਿਚ ਸਤਿਗੁਰੂ ਨਾਨਕ ਦੇਵ ਜੀ ਸ੍ਰਿਸ਼ਟੀ ਦੇ ਅਰੰਭ ਦੀ ਕਥਾ ਦਸਦਿਆ ਫੁਰਮਾਉਂਦੇ ਹਨ :

ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥
ਬਾਝੁ ਕਲਾ ਆਡਾਣੁ ਰਹਾਇਆ ॥
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਆ ॥
**ਵਿਰਲੇ ਕਉ ਗੁਰ ਸਬਦੁ ਸੁਣਾਇਆ ॥**
ਕਰਿ ਕਰਿ ਦੇਖੈ ਹੁਕਮੁ ਸਬਾਇਆ ॥
ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ ॥
ਤਾਕਾ ਅੰਤੁ ਨ ਜਾਣੈ ਕੋਈ **ਪੂਰੇ ਗੁਰ ਤੇ ਸੋਝੀ ਹੋਈ ॥**
ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ ॥

(ਮਾਰੂ ਮਹਲਾ ੧, ਆਦਿ ਗ੍ਰੰਥ, ਪੰਨਾ ੧੦੩੬)

## ਪਵਨ ਗੁਰੂ

ਸ਼ਬਦ ਗੁਰੂ ਬਾਰੇ ਹੋਰ ਚੰਗੀ ਤਰ੍ਹਾਂ ਸਪੱਸ਼ਟ ਹੋਣ ਲਈ 'ਪਵਨ ਗੁਰੂ' ਬਾਰੇ ਵੀ ਕੁਝ ਵਿਚਾਰ ਹੋ ਜਾਣੀ ਮੁਨਾਸਿਬ ਰਹੇਗੀ। ਕਿਉਂਕਿ 'ਪਵਨ ਗੁਰੂ' ਵੀ ਸਤਿਗੁਰੂ ਨਾਨਕ ਨੇ ਹੀ ਆਖਿਆ ਹੈ ਤੇ 'ਸ਼ਬਦ ਗੁਰੂ' ਵੀ। ਇਸ ਲਈ ਜ਼ਰੂਰੀ ਹੈ ਕਿ ਪਵਨ ਗੁਰੂ ਬਾਰੇ ਵੀ ਵਿਚਾਰ ਕਰ ਲਈ ਜਾਏ।

ਸਤਿਗੁਰਾਂ ਨੇ ਬਾਣੀ ਵਿਚ ਜਿਵੇਂ 'ਸਬਦੁ' ਦਾ ਉਚਾਰਨ ਬਹੁਤ ਜਗ੍ਹਾ ਕੀਤਾ ਹੈ, ਓਵੇਂ ਹੀ 'ਪਵਨ' ਜਾਂ 'ਪਵਣੁ' ਦਾ ਉਚਾਰਨ ਵੀ ਬਹੁਤ ਥਾਈਂ ਕੀਤਾ ਹੈ। ਪਰ ਕੁਝ ਖ਼ਾਸ ਥਾਈਂ ਜਿਵੇਂ ਆਪ ਨੇ 'ਸਬਦੁ ਗੁਰੂ' ਕਿਹਾ ਹੈ ਓਵੇਂ ਹੀ 'ਪਵਨ ਗੁਰੂ' ਵੀ ਕਿਹਾ ਹੈ। ਜਪੁਜੀ ਸਾਹਿਬ ਦੇ ਅੰਤ ਤੇ 'ਸਲੋਕ' ਵਿਚ ਕਿਹਾ ਹੈ :

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ...॥

ਏਸੇ ਤਰ੍ਹਾਂ ਆਪ ਨੇ ਮਾਰੂ ਰਾਗ ਵਿਚ ਵੀ ਉਚਾਰਿਆ ਹੈ :

ਪਉਣੁ ਗੁਰੂ ਪਾਣੀ ਪਿਤ ਜਾਤਾ ਉਦਰ ਸੰਜੋਗੀ ਧਰਤੀ ਮਾਤਾ ॥
ਰੈਣਿ ਦਿਨਸੁ ਦੁਇ ਦਾਈ ਦਾਇਆ ਜਗੁ ਖੇਲੈ ਖੇਲਾਈ ਹੇ ॥

(ਮਾਰੂ ਸੋਹਿਲੇ ਮਹਲਾ ੧, ਆਦਿ ਗ੍ਰੰਥ ਪੰਨਾ ੧੦੨੧)

ਪਵਨ ਅਕਾਸ਼ ਦਾ ਕਾਰਜ ਹੈ ਇਸ ਲਈ ਏ ਜੜ ਹੈ, ਪਵਨ ਵਿਚ ਜੋ ਸ਼ਬਦ ਅਕਾਸ਼ ਦਾ ਸ਼ਬਦ ਗੁਣ ਹੈ ਤਾਂ ਜੋ ਸ਼ਬਦ ਹੈ, ਅਤੇ ਦੂਜਾ ਗੁਣ ਸਪਰਸ਼ ਪਵਨ ਦਾ ਆਪਣਾ ਗੁਣ ਹੈ ਦੇਖੋ ਵਿਚਾਰ ਸਾਗਰ ਪੰਨਾ ੨੦੪, ਏਹ ਇਕ ਤਤ ਹੈ ਪੰਜਾਂ ਤਤਾਂ ਵਿਚੋਂ, ਜੋ ਗਿਆਨ ਹੀਣ ਤੇ [illegible] ਪ੍ਰਾਰਭਧ ਦੇ ਖ਼ਤਮ ਸਮੇ ਆਪਣੇ ਕਾਰਨ ਅਕਾਸ਼ ਮੇ ਮਿਲ ਜਾਂਦਾ ਹੈ ਤਾਂ ਤੇ [illegible] ਕਾਇਆ ਰਹਿਤ ਜੜ ਹੈ ਪ੍ਰ ਪਵਨ ਰੂਪ ਨਾਸ਼ਵਾਨ ਹੀ ਹੈ





ਜਦੋਂ ਆਪ ਨੇ 'ਸਬਦੁ ਗੁਰੂ ਸੁਰਤਿ ਧੁਨਿ ਚੇਲਾ॥' ਤੁਕ ਦਾ ਉਚਾਰਨ ਕੀਤਾ ਸੀ ਓਦੋਂ ਹੀ ਠੀਕ ਉਸ ਤੋਂ ਪਹਿਲਾਂ 'ਪਵਣ' ਦਾ ਵੀ ਜ਼ਿਕਰ ਕੀਤਾ ਸੀ :

**ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥**
ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥

ਏਸੇ ਤਰ੍ਹਾਂ ਆਪ ਨੇ 'ਪਵਨ' ਨੂੰ ਉਸ ਦੇ ਪਰਤੱਖ ਅਮਲ ਵਿਚ ਵੀ ਪੇਸ਼ ਕੀਤਾ ਹੈ :

**ਬੋਲੈ ਪਵਨਾ ਗਗਨੁ ਗਰਜੈ ॥**
ਨਾਨਕ ਨਿਹਚਲੁ ਮਿਲਣੁ ਸਹਜੈ ॥

(ਰਾਮਕਲੀ ਸਿਧ ਗੋਸਟਿ ਮਹਲਾ ੧, ਆਦਿ ਗ੍ਰੰਥ ਪੰਨਾ ੯੪੩)

ਪਵਨ ਸੰਬੰਧੀ ਉਪਰਲੀਆਂ ਤੁਕਾਂ ਤੋਂ ਲਗਦਾ ਹੈ ਕਿ 'ਪਵਨ' ਦਾ 'ਸਬਦੁ' ਨਾਲ ਕੋਈ ਖ਼ਾਸ ਸੰਬੰਧ ਹੈ। **ਪਵਨ ਜਗਤ ਦਾ ਅਰੰਭ ਵੀ ਹੈ, ਪਵਨ ਗੁਰੂ ਵੀ ਹੈ, ਪਵਨ ਬੋਲਦਾ ਵੀ ਹੈ :**

**ਦੇਹੀ ਮਾਟੀ ਬੋਲੈ ਪਉਣੁ ॥** (ਗਉੜੀ ਮਹਲਾ ੧, ਆਦਿ ਗ੍ਰੰਥ ਪੰਨਾ ੧੫੨)

'ਪਵਣੁ' ਨੂੰ ਭਾਰਤੀ ਦਰਸ਼ਨ ਵਿਚ 'ਪ੍ਰਾਣ' ਕਿਹਾ ਜਾਂਦਾ ਹੈ। ਸਤਿਗੁਰਾਂ ਨੇ ਵੀ ਏਥੇ ਪਵਨ ਨੂੰ ਪ੍ਰਾਣ ਦੇ ਅਰਥਾਂ ਵਿਚ ਹੀ ਬਿਆਨ ਕੀਤਾ ਹੈ। ਜਿਵੇਂ ਕਿ ਸ਼ਬਦਾਰਥਕਾਰ' ਨੇ 'ਪਵਨ ਅਰੰਭ' ਦਾ ਅਰਥ ਕੀਤਾ ਹੈ। ' ਗੁਰੂ ਜੀ ਵੱਲੋਂ ਉੱਤਰ : ਪ੍ਰਾਣ ਹੀ ਹਸਤੀ ਦਾ ਮੁੱਢ ਹਨ ਅਤੇ ਇਹ ਸਮਾਂ ਸਤਿਗੁਰੂ ਦੇ ਮੱਤ ਦਾ ਹੈ।''

(ਸ਼ਬਦਾਰਥ ਪੰਨਾ ੯੪੩)

ਠੀਕ ਏਸੇ ਤਰ੍ਹਾਂ ਹੀ 'ਦੱਖਣੀ ਓਅੰਕਾਰ' ਵਿਚ ਸਤਿਗੁਰੂ ਨਾਨਕ ਨੇ ਜਗਤ ਦਾ ਅਰੰਭ 'ਓਅੰਕਾਰ' ਤੋਂ ਦੱਸਿਆ ਹੈ :

ਓਅੰਕਾਰਿ ਬ੍ਰਹਮਾ ਉਤਪਤਿ ॥
ਓਅੰਕਾਰੁ ਕੀਆ ਜਿਨਿ ਚਿਤ ॥
ਓਅੰਕਾਰਿ ਸੈਲ ਜੁਗ ਭਏ ॥
ਓਅੰਕਾਰਿ ਬੇਦ ਨਿਰਮਏ ॥
ਓਅੰਕਾਰਿ ਸਬਦਿ ਉਧਰੇ ॥
ਓਅੰਕਾਰਿ ਗੁਰਮੁਖਿ ਤਰੇ ॥
ਓਨਮ ਅਖਰ ਸੁਣਹੁ ਬੀਚਾਰੁ ॥
ਓਨਮ ਅਖਰੁ ਤ੍ਰਿਭਵਣ ਸਾਰੁ ॥

(ਰਾਮਕਲੀ ਮਹਲਾ ੧, ਆਦਿ ਗ੍ਰੰਥ ਪੰਨਾ ੯੨੯-੩੦)

**ਇਕ ਕਵਾਓ ਵੀ ਓਅੰਕਾਰਿ ਵਾਚਕ ਹੈ। ਇਸ ਬਾਰੇ ਭਾਈ ਗੁਰਦਾਸ ਜੀ ਨੇ ਕਿਹਾ ਹੈ :**

ਇਕ ਕਵਾਉ ਪਸਾਉ ਕਰਿ ਓਅੰਕਾਰਿ ਅਕਾਰੁ ਪਸਾਰਾ ॥ (ਵਾਰ ੬-੪)

ਸਤਿਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਵਿਚ ਕਿਹਾ ਹੈ :

ਕੀਤਾ ਪਸਾਉ ਏਕੋ ਕਵਾਉ ॥

ਇਸ ਦਾ ਥੋੜ੍ਹਾ ਜਿੰਨਾ ਅਰਥ ਅਸੀਂ ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ ਦੇ ਗਰਬਗੰਜਨੀ ਟੀਕੇ ਵਿਚੋਂ ਪਿਛੇ 'ਸ਼ਬਦ ਗੁਰੂ' ਪਰਕਰਨ ਵਿਚ ਦੇ ਆਏ ਹਾਂ। ਭਾਈ ਸਾਹਿਬ ਦਾ ਕੀਤਾ ਹੋਇਆ ਇਸ ਤੁਕ ਦਾ ਥੋੜ੍ਹਾ ਹੋਰ ਅਰਥ ਅਗੇ ਦੇ ਰਹੇ ਹਾਂ :

'' 'ਕਵਾਉ' ਨਾਮੁ ਦੇਸ਼ ਭਾਖਾ ਮੈਂ 'ਸਬਦ' ਕੋ ਭੀ ਕਹਤ ਹੈਂ ਅਰੁ 'ਪਸਾਉ' ਨਾਮ 'ਪਸਾਰੇ' ਕੋ ਹੈ। 'ਏਕ ਸਬਦੁ' ਕਹੀਏ ਓਅੰਕਾਰ, ਤਿਸ ਤੇ ਸੰਕਲਪ ਕਰਿ ਕੈ ਪਸਾਰਾ ਕੀਆ ਹੈ। ਵਾ ਕੋਸ਼ ਮੈ 'ਕੋ' ਨਾਮ ਆਤਮਾ ਕੋ ਹੈ, ਸੋ

ਆਤਮਾ ਕਹੀਏ ਮਾਯਾ ਸਬਲ ਬ੍ਰਹਮ, ਤਿਸ ਕੋ ਵਾਉ ਕਹੀਏ ਪ੍ਰਾਣ, ਓਅੰਕਾਰ ਰੂਪ ਸ਼ਬਦ, ਵਾ ਪ੍ਰਾਣ ਰੂਪ ਸ਼ਬਦ...।" (ਗਰਬ ਗੰਜਨੀ ਟੀਕਾ, ਪੰਨਾ ੯੨)

ਗੁਰੂ ਰਾਮ ਦਾਸ ਜੀ ਨੇ ਰਾਗ ਸਾਰੰਗ ਵਿਚ ਫੁਰਮਾਇਆ ਹੈ :

**ਜੀਆ ਅੰਦਰਿ ਜੀਉ ਸਬਦੁ ਹੈ** ਜਿਤੁ ਸਹ ਮੇਲਾਵਾ ਹੋਇ ॥

(ਸਾਰੰਗ ਮਹਲਾ ੪, ਆਦਿ ਗ੍ਰੰਥ ਪੰਨਾ ੧੨੫੦)

ਗੁਰੂ ਅਰਜਨ ਦੇਵ ਜੀ ਨੇ ਵੀ ਫੁਰਮਾਇਆ ਹੈ :

ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥

ਪੰਚ ਧਾਤੁ ਕਰਿ ਪੁਤਲਾ ਕੀਆ ॥

ਸਾਹੈ ਕੈ ਫੁਰਮਾਇਅੜੈ ਜੀ **ਦੇਹੀ ਵਿਚਿ ਜੀਉ ਆਇ ਪਇਆ ॥**

(ਮਾਰੂ ਅੰਜਲੀ ਮਹਲਾ ੫, ਆਦਿ ਗ੍ਰੰਥ ਪੰਨਾ ੧੦੦੭)

ਅਤੇ ਸਤਿਗੁਰੂ ਨਾਨਕ ਦੇਵ ਜੀ ਨੇ ਰਾਗ ਵਡਹੰਸ ਵਿਚ ਉਚਾਰਿਆ ਹੈ :

ਜਿਨਿ ਜਗੁ ਸਿਰਜਿ ਸਮਾਇਆ ਸੋ ਸਾਹਿਬੁ ਕੁਦਰਤਿ ਜਾਣੋਵਾ ॥

ਸਚੜਾ ਦੂਰਿ ਨ ਭਾਲੀਐ **ਘਟਿ ਘਟਿ ਸਬਦੁ ਪਛਾਣੋਵਾ ॥**

(ਵਡਹੰਸ ਮਹਲਾ ੧, ਆਦਿ ਗ੍ਰੰਥ ਪੰਨਾ ੫੮੧)

ਭਾਈ ਗੁਰਦਾਸ ਜੀ ਨੇ ਕਿਹਾ ਹੈ :

ਨਿਰੰਕਾਰ ਆਕਾਰ ਹੋਇ ਏਕੰਕਾਰ ਅਪਾਰ ਸਦਾਯਾ ॥

ਏਕੰਕਾਰਹੁੰ ਸਬਦ ਧੁਨਿ **ਓਅੰਕਾਰਿ ਆਕਾਰੁ ਬਣਾਇਆ ॥** (ਵਾਰ ੨੬, ਪਉੜੀ ੨)

ਉਪਰ ਦਿੱਤੇ ਹਵਾਲਿਆਂ ਤੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ 'ਸ਼ਬਦ' ਹੀ ਓਅੰਕਾਰ ਹੈ ਤੇ 'ਓਅੰਕਾਰ' ਹੀ ਸ਼ਬਦ ਹੈ। ਅਤੇ 'ਸ਼ਬਦ' ਹੀ 'ਪਵਨ' ਅਥਵਾ 'ਪ੍ਰਾਣ' ਹੈ ਤੇ 'ਪ੍ਰਾਣ' ਹੀ 'ਓਅੰਕਾਰ' ਹੈ।

ਇਹੋ ਹੀ 'ਨਾਮ' ਜਾਂ 'ਨਾਉ' ਹੈ :

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥

ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥...

(ਆਸਾ ਵਾਰ ਮਹਲਾ ੧, ਆਦਿ ਗ੍ਰੰਥ ਪੰਨਾ ੪੬੩)

ਭਾਈ ਕਾਹਨ ਸਿੰਘ ਜੀ ਨੇ ਪ੍ਰਾਣ ਨੂੰ 'ਬ੍ਰਹਮ' 'ਪਰਮਾਤਮਾ' ਕਿਹਾ ਹੈ :

(ਵੇਖੋ ਮਹਾਨ ਕੋਸ਼, ਪੰਨਾ ੬੦੨, ਪ੍ਰਾਣ)

ਡਾਕਟਰ ਬਲਬੀਰ ਸਿੰਘ ਜੀ 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਇਸ ਬਾਰੇ ਲਿਖਦੇ ਹਨ :

"ਉਸ ਨੇ ਸ੍ਰਿਸ਼ਟੀ ਆਪਣੇ ਆਪ ਤੋਂ ਬਣਾਈ, ਆਪਣਾ ਨਾਮ ਵੀ ਰਚਿਆ। ਕੁਦਰਤ ਵਿਚ ਜਿਸ ਵੇਲੇ ਉਸ ਨੇ ਆਸਣ ਕੀਤਾ, ਤਾਂ ਨਾਮ ਹੀ ਸੀ ਜੋ ਕੁਦਰਤਿ ਵਿਚ ਪ੍ਰਵੇਸ਼ ਕਰ ਗਿਆ। ਇਹ ਉਸੇ ਦਾ ਆਪਣਾ ਆਪ ਹੀ ਸੀ। ਇਹ ਨਾਮ ਆਪ ਆਸਰਾ ਹੈ ਕੁਦਰਤ ਦਾ, ਜਿਸ ਪ੍ਰਥਾਇ ਕਿਹਾ ਹੈ :

ਨਾਮ ਕੇ ਧਾਰੇ ਆਗਾਸ ਪਾਤਾਲ ॥

ਨਾਮ ਕੇ ਧਾਰੇ ਸਗਲ ਆਕਾਰ ॥ (ਗਉੜੀ ਸੁਖਮਣੀ ਮਹਲਾ ੫, ਆਦਿ ਗ੍ਰੰਥ ਪੰਨਾ ੨੮੪)

"ਇਹ ਉਹੋ ਨਾਮ ਹੈ 'ਜੋ ਆਪੀਨੈ ਰਚਿਓ ਨਾਓ।' ਇਹ ਸ਼ਬਦ ਹੈ।" (ਨਿਰੁਕਤ ਪੰਨਾ ੩੬)

ਭਾਈ ਸੰਤੋਖ ਸਿੰਘ ਜੀ ਦੇ ਪਿਛੇ ਦਿੱਤੇ ਜਾ ਚੁੱਕੇ ਕਥਨ ਅਨੁਸਾਰ " 'ਵਾਓ' ਕਹੀਏ 'ਪ੍ਰਾਣ', ਓਅੰਕਾਰ ਰੂਪ 'ਸ਼ਬਦ' ਦਾ ਪ੍ਰਾਣ ਰੂਪ ਸ਼ਬਦ..."

ਪ੍ਰੋਫ਼ੈਸਰ ਸਾਹਿਬ ਸਿੰਘ ਜੀ ਨੇ ਵੀ ਆਦਿ ਗ੍ਰੰਥ ਸਾਹਿਬ ਦੇ ਟੀਕੇ ਵਿਚ 'ਪਵਨ' ਨੂੰ 'ਸ਼ਬਦ' ਹੀ ਦਸਿਆ ਹੈ। ਆਪ ਨੇ ਸੱਤਵੀਂ ਪੋਥੀ ਦੇ ਪੰਨਾ ੬੯ ਦੀ ਸਤਵੀਂ ਪੰਕਤੀ ਵਿਚ ਲਿਖਿਆ ਹੈ :

ਅਤੇ ਸੁੰਨ ਦਾ ਜ਼ਿਕਰਾ ਵਿਚਾਰ ਸਾਗਰ ਦੇ ਪੰਨੇ ੨੧੨-੧੩-੧੪ ਤੇ ਵੇਖੋ
.੧੫



" 'ਪਵਨ' — ਸ਼ਬਦ, ਗੁਰੂ ਦਾ ਸ਼ਬਦ, ਪ੍ਰਭੂ ਦੀ ਸਿਫਤਿ-ਸਲਾਹ ਦਾ ਸ਼ਬਦ। ...ਭਾਈ ਗੁਰਦਾਸ ਜੀ ਲਿਖਦੇ ਹਨ : 'ਪਵਨੁ ਗੁਰੂ ਗੁਰ ਸਬਦੁ ਹੈ,' ਭਾਵ, 'ਪਵਨੁ' — 'ਗੁਰ ਸਬਦੁ' ਹੈ।"

ਡਾ: ਬਲਬੀਰ ਸਿੰਘ ਜੀ ਨਿਰੁਕਤ' ਵਿਚ ਲਿਖਦੇ ਹਨ :

"ਜੋਗੀਆਂ ਦਾ (ਇਕ) ਪ੍ਰਸ਼ਨ ਸੀ ਕਿ ਸ਼ਬਦ ਕਿਥੇ ਵੱਸਦਾ ਹੈ ? ਪਵਨ ਕਿਥੇ ਵੱਸਦੀ ਹੈ ? ਸੁੰਨ ਦਾ ਨਿਵਾਸ ਸਥਾਨ ਕਿਹੜਾ ਹੈ ? ਇਹ ਸੁਆਲ ਬੜਾ ਪ੍ਰਭਾਵਸ਼ਾਲੀ ਹੈ । ਗੁਰੂ ਜੀ ਇਸ ਦਾ ਉੱਤਰ ਦੇਂਦੇ ਹਨ :

" 'ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ ॥
ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ ॥' "

(ਰਾਮਕਲੀ ਮਹਲਾ ੧, ਆਦਿ ਗ੍ਰੰਥ, ਪੰਨਾ ੯੪੪)

ਏਥੇ ਦੋ ਸ਼ਬਦ ਹੋਰ ਆਏ ਹਨ : 'ਅਲਖ' ਅਤੇ 'ਸੁੰਨ' । ਸਤਿਗੁਰਾਂ ਨੇ ਜਵਾਬ ਦਿਤਾ ਹੈ ਕਿ 'ਸ਼ਬਦ' 'ਅਲਖ' ਵਿਚ ਵਸਦਾ ਹੈ ਅਤੇ 'ਪਵਨ' 'ਸੁੰਨ' ਵਿਚ।

ਇਹ ਦੋਵੇਂ ਸ਼ਬਦ ਫਿਰ ਸਮਾਨ ਅਰਥ ਵਾਲੇ ਹਨ। ਜਿਵੇਂ ਉਪਰ 'ਸਬਦੁ' 'ਪਵਨ' 'ਓਅੰਕਾਰ' 'ਨਾਉ' 'ਨਾਮ' ਆਦਿ ਇਕੋ ਅਰਥ ਵਾਲੇ ਸ਼ਬਦ ਹਨ, ਓਵੇਂ ਹੀ 'ਅਲਖ' ਤੇ 'ਸੁੰਨ' ਵੀ ਦੋਵੇਂ ੧ ਓ ਏਕੰਕਾਰ ਵਾਚਕ ਹਨ । ੧ ਓ ਏਕੰਕਾਰ, ਨੂੰ 'ਸੁੰਨ' 'ਅਲਖ' ਤੋਂ ਅਲਾਵਾ 'ਨਿਰਾਲਮ' 'ਨਿਰਾਲਾ' 'ਸਾਚਾ' 'ਨਿਰੰਕਾਰ' 'ਅਗਮ ਅਪਾਰ' ਆਦਿ ਵੀ ਗੁਰਬਾਣੀ ਵਿਚ ਕਿਹਾ ਗਿਆ ਹੈ।

ਇਹੋ ਜਿਹੇ ਇਕ ਅਰਥੇ ਪਰ ਵਖ ਵਖ ਸ਼ਬਦ ਕਈ ਵਾਰੀ ਵਡੇ ਵਡੇ ਵਿਦਵਾਨਾਂ ਨੂੰ ਵੀ ਭੁਲੇਖੇ ਵਿਚ ਪਾ ਦੇਂਦੇ ਹਨ। ਭਾਵੇਂ ਕਿ ਇਹੋ ਜਿਹੇ ਭੁਲੇਖੇ ਦਾ ਕਾਰਨ ਆਮ ਤੋਰ ਤੇ ਵਿਦਦਾਨਾਂ ਦੀ ਕੋਈ ਇਹੋ ਜਿਹੀ ਬਣੀ ਬਣਾਈ ਧਾਰਨਾ ਹੀ ਹੁੰਦੀ ਹੈ, ਜਿਹੜੀ ਉਹਨਾ ਨੂੰ ਨਾ ਪਸੰਦ ਕਿਸੇ ਹੋਰ ਮੱਤ ਦੇ ਵਿਰੋਧ ਦੇ ਆਧਾਰ ਉਪਰ ਖੜੀ ਹੁੰਦੀ ਹੈ।

ਡਾ: ਬਲਬੀਰ ਸਿੰਘ ਜੀ ਵੀ 'ਅਲਖ' ਤੇ 'ਸੁੰਨ' ਬਾਰੇ ਏਸੇ ਭੁਲੇਖੇ ਵਿਚ ਪੈ ਗਏ ਹਨ। ਆਪ ਲਿਖਦੇ ਹਨ —

"ਇਸ ਦਾ ਭਾਵ ਇਹ ਹੈ ਕਿ ਸ਼ਬਦ ਦਾ ਵਾਸਾ ਤਾਂ ਅਲਖ ਵਿਚ ਹੈ। ਇਸ ਤੋਂ ਮੁਰਾਦ ਹੈ ਕਿ ਨਿਰੰਕਾਰ ਨੂੰ ਅਲਖ ਨਾਲ ਸੰਬੰਧਤ ਕੀਤਾ ਹੈ। ਯਥਾ :

ਨਿਰਾਧਾਰ ਨਿਰੰਕਾਰੁ ਨ ਅਲਖੁ ਲਖਾਇਆ ॥

(ਵਾਰਾਂ ਭਾਈ ਗੁਰਦਾਸ)

"ਸੁੰਨ ਦਾ ਨਿਵਾਸ ਨਿਰਗੁਣ ਬ੍ਰਹਮ ਵਿਚ ਹੈ ਜੋ ਅਕਲ (ਨਿਸ਼ਕਲਾ) ਹੈ। ਪਵਨ ਦਾ ਵਾਸਾ ਉਸ ਵਿਚ ਹੈ ਜੋ ਸਰਗੁਣ ਸਰੂਪ ਹੈ ਜੋ ਕਲਾਧਾਰ ਹੈ। ਮਤਲਬ ਇਹ ਕਿ ਤਿੰਨ ਰੂਪ ਹਨ :

" 'ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥
ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥' "

(ਗਉੜੀ ਸੁਖਮਣੀ ਮਹਲਾ ੫, ਆਦਿ ਗ੍ਰੰਥ ਪੰਨਾ ੨੯੦)

ਇਸ ਤੋਂ ਪਹਿਲਾਂ ਡਾਕਟਰ ਬਲਬੀਰ ਸਿੰਘ ਜੀ ਵੀ 'ਨਿਰੁੱਕਤ' ਦੇ ਏਸੇ ਪੰਨੇ (੩੭) ਉਪਰ ਇਹ ਸਿੱਧ ਕਰਨ ਦਾ ਜਤਨ ਕਰਦੇ ਆਏ ਹਨ ਕਿ ਬ੍ਰਹਮ ਦੇ ਤਿੰਨ ਰੂਪ ਹਨ। ਆਪ ਨੇ ਲਿਖਿਆ ਹੈ —

"ਐਸ ਤਰ੍ਹਾਂ ਪਰਤੀਤ ਹੁੰਦਾ ਹੈ ਕਿ ਬ੍ਰਹਮ ਦੇ ਤਿੰਨ ਰੂਪ ਹਨ। ਦੋ ਤਾਂ ਹਨ ਨਿਰਗੁਣ ਅਤੇ ਸਰਗੁਣ। ਇਹ ਦੋਨੋ ਤਾਂ ਇਕ ਦੂਜੇ ਦੇ ਬਿਲਮੁਕਾਬਿਲ ਹਨ। ਇਹ ਦੋਨਾ ਦਾ ਇਕ ਆਹਮੋ-ਸਾਹਮਣਾ ਦ੍ਵੰਦ ਹੈ। ਇਸ ਦ੍ਵੰਦ ਤੋਂ ਉਪਰ ਜੋ ਚੀਜ਼ ਹੈ ਉਹ ਦ੍ਵੰਦ ਅਤੀਤ ਹੈ। ਉਹ ਸੁੰਨਿ ਸਮਾਧਿ ਹੈ। ਇਹ ਨਿਰੰਕਾਰ ਹੈ। ਇਸ ਤਰ੍ਹਾਂ ਤਿੰਨ ਰੂਪ ਹੋ ਜਾਂਦੇ ਹਨ, ਨਿਰੰਕਾਰ, ਨਿਰਗੁਣ ਅਤੇ ਸਰਗੁਣ। ਨਿਰੰਕਾਰ ਹੀ ਸੁੰਨ ਸਮਾਧੀ ਵਾਲਾ ਰੂਪ ਹੈ। ਪਰ ਨਿਰੰਕਾਰ ਸੁੰਨ ਨਹੀਂ। ਸੁੰਨ ਕਹਿਣ ਨਾਲ ਬੁੱਧ ਮਤ ਵਾਲੀ ਸ਼ੂੰਨ ਦਾ ਧਿਆਨ ਆਉਂਦਾ ਹੈ ਜੋ ਸਿਫ਼ਰ ਹੈ। ਏਸੇ ਬਾਬਤ ਜੋਗੀਆਂ ਦਾ ਸਵਾਲ ਹੈ ਜੋ ਸਿਧ ਗੋਸਟਿ ਵਿਚ ਉਹਨਾਂ ਨੇ ਗੁਰੂ ਜੀ ਕੋਲੋਂ ਪੁੱਛਿਆ ਸੀ।"

ਟਿਪਣੀ — ਡਾ: ਬਲਬੀਰ ਸਿੰਘ ਜੀ ਸੁੰਨ ਨੂੰ ਨਿਰੰਕਾਰ ਮੰਨਣੋਂ ਕੇਵਲ ਇਸ ਕਰਕੇ ਝਿਜਕਦੇ ਹਨ ਕਿ ਇਸ ਤੋਂ ਬੁੱਧ

ਮੱਤ ਵਾਲੇ 'ਸੁੰਨ' ਜਾਂ ਸਿਫ਼ਰ ਦਾ ਭਰਮ ਹੁੰਦਾ ਹੈ। ਅਤੇ ਏਸੇ ਕਰਕੇ ਹੀ ਆਪ ਸੁੰਨ ਦਾ ਨਿਵਾਸ ਨਿਰਗੁਣ ਬ੍ਰਹਮ ਵਿਚ ਮੰਨਦੇ ਹਨ, ਜਦੋਂ ਕਿ ਗੁਰੂਬਾਣੀ ਅਨੁਸਾਰ ਹੀ ਸੁੰਨ ਖ਼ੁਦ ਬ੍ਰਹਮ — ਨਿਰੰਕਾਰ ਹੈ।

ਡਾਕਟਰ ਸਾਹਿਬ ਆਪ ਹੀ ਨਿਰੁਕਤ ਦੇ ਪੰਨਾ ੨੪ ਉਪਰ ਸ਼ੂੰਨ ਦਾ ਕ੍ਰਮ ਵਿਕਾਸ ਦੱਸਦਿਆਂ ਹੋਇਆਂ ਲਿਖ ਆਏ ਹਨ।

"ਆਖ਼ਿਰ ਸ਼ੂੰਨਯ ਹੈ ਕੀ ਚੀਜ਼ ? ਇਕ ਨਿਰੋਲ ਸੱਖਣਾਪਨ ਇਕ 'ਖ਼ਲਾ' ਜਿਸ ਵਿਚ ਕੋਈ ਸਾਮਗ੍ਰੀ ਨਹੀਂ। ਕੀ ਸ਼ੂੰਨਯ ਨੂੰ ਅਸੀਂ ਆਕਾਸ਼ ਨਾਲ ਉਪਮਾ ਦੇ ਸਕਦੇ ਹਾਂ ? ਉਹ ਆਕਾਸ਼ ਜੋ ਨਿਰਮਲ, ਮੇਘ ਮਾਲਾ ਤੋਂ ਰਹਿਤ ਹੈ ਅਤੇ ਜਿਸ ਦੀ ਨੀਲਿਮਾ ਵੀ ਕੋਈ ਵਸਤੂ ਗਤ ਸ਼ੈ ਨਹੀਂ। ਗੌੜ ਪਾਦ (ਆਦਿ ਸ਼ੰਕਰਾਚਾਰੀਯ ਦਾ ਗੁਰੂ) ਲਈ ਰਾਹ ਖੁਲ੍ਹ ਗਿਆ। ਸ਼ੂੰਨਯ ਨੂੰ ਆਕਾਸ਼ ਤੁਲ ਕਿਹਾ ਹੈ, ਆਕਾਸ਼ ਨੂੰ ਬ੍ਰਹਮ ਨਾਲ ਸਮਾਨਤਾ ਦੇ ਦਿੱਤੀ ਗਈ। ਏਸ ਕਰਕੇ ਵੇਦਾਂਤ ਗ੍ਰੰਥਾਂ ਵਿਚ ਘਟ-ਆਕਾਸ਼ ਦੇ ਦ੍ਰਿਸ਼ਟਾਂਤ ਭਰੇ ਗਏ। ਇਹ ਗੱਲ ਸੌਖੀ-ਸਮਝ ਆਉਣ ਲੱਗ ਗਈ ਕਿ ਇਕ ਘੜਾ ਟੁੱਟ ਗਿਆ ਤਾਂ ਉਸ ਦੇ ਅੰਦਰ ਦੇ ਆਕਾਸ਼ ਦਾ ਕੁਛ ਨੁਕਸਾਨ ਨਹੀਂ ਹੋਇਆ। ਆਕਾਸ਼ ਇਕੋ ਹੀ ਹੈ, ਉਹ ਵਿਆਪਕ ਹੈ। ਘੜੇ ਵਰਗੀਆਂ ਜੀਵ ਰੂਪ ਵਿਅਕਤੀਆਂ ਉਸ ਨੂੰ ਸੀਮਾ ਬਧ ਕਰਦੀਆਂ ਹਨ ਅਤੇ ਅਨੰਤ ਆਕਾਸ਼ ਨੂੰ ਆਪਣੇ ਹੱਦ ਬੰਨੇ ਦੇ ਭੇਦ ਭਾਵ ਦੀਆਂ ਕੰਧਾਂ ਖੜੀਆਂ ਕਰ ਕੇ ਅਨੇਕਤਾ ਦਾ ਭਰਮ ਪੈਦਾ ਕਰਦੀਆਂ ਹਨ। ਘਟ-ਆਕਾਸ਼ ਅਤੇ ਵਿਸ਼ਵ ਵਿਆਪੀ ਆਕਾਸ਼ ਇਕੋ ਹੀ ਹਨ। ਇਸ ਤਰ੍ਹਾਂ ਬੁੱਧ ਮਤ ਦਾ ਸ਼ੂੰਨਯ ਹੀ ਗੌੜਪਾਦ ਵਿਚ ਬ੍ਰਹਮ ਬਣ ਜਾਂਦਾ ਹੈ। ਜੋ ਆਕਾਸ਼ ਹੈ ਅਤੇ ਜਿਸ ਦਾ ਉਲੇਖ ਮਾਂਡੂਕਯ ਉਪਨਿਸ਼ਦ ਦੀ ਕਾਰਿਕਾ ਵਿਚ ਹੈ। ਟਿਪਣੀ

" 'ਸ਼ੂੰਨਯ' ਸ਼ਬਦ ਦਾ ਬ੍ਰਹਮ ਵਾਚਕ ਹੋ ਜਾਣਾ ਇਕ ਜ਼ਬਰਦਸਤ ਇਤਿਹਾਸਕ ਘਟਨਾ ਹੈ ਜਿਸ ਨੇ ਧਾਰਮਿਕ ਗ੍ਰੰਥਾਂ ਦੇ ਸਾਹਿਤ ਵਿਚ ਆਪਣਾ ਪ੍ਰਭਾਵ ਛਡਿਆ ਹੈ।

(ਡਾ: ਬਲਬੀਰ ਸਿੰਘ ਜੀ, ਭੂਮਿਕਾ ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੨੪)

ਉਪਰਲੇ ਹਵਾਲੇ ਤੋਂ ਪਤਾ ਲਗਦਾ ਹੈ ਕਿ ਸ਼ੂੰਨਯ ਆਦਿ ਸ਼ੰਕਰਾਚਾਰੀਯ ਦੇ ਗੁਰੂ ਗੌੜਪਾਦ ਦੇ ਸਮੇਂ ਹੀ ਟਿਪਣੀ 'ਬ੍ਰਹਮਵਾਚਕ' ਬਣ ਗਿਆ ਸੀ ਤੇ ਅੱਗੋਂ ਉਹ ਵੇਦਾਂਤ ਦਾ ਹਿੱਸਾ। ਸਤਿਗੁਰਾਂ ਨੇ ਬੇਸ਼ੱਕ ਸ਼ੰਕਰਾਚਾਰੀਯ ਦੇ ਸ਼ੁੱਧ ਅਦਵੈਤ ਵੇਦਾਂਤ ਨੂੰ ਗੁਰਮਤ ਦਰਸ਼ਨ ਦਾ ਆਧਾਰ ਨਹੀਂ ਬਣਾਇਆ, ਸਗੋਂ ਬਹੁਤ ਹੱਦ ਤਕ ਰਾਮਾਨੁਜ ਦੇ ਵਿਸ਼ਿਸ਼ਟ ਅਦਵੈਤ ਨੂੰ ਪਰਮੁਖਤਾ ਦਿੱਤੀ ਹੈ। ਇਸ ਦੇ ਬਾਵਜੂਦ ਇਹ ਨਹੀਂ ਕਿਹਾ ਜਾ ਸਕਦਾ ਕਿ ਆਪ ਨੇ ਸ਼ੰਕਰਾਚਾਰੀਯ ਦੇ 'ਸ਼ੁੱਧ ਅਦਵੈਤ ਵੇਦਾਂਤ' ਨੂੰ ਬਿਲਕੁਲ ਹੀ ਛੱਡ ਦਿੱਤਾ ਹੈ, ਜਾਂ 'ਪਾਤੰਜਲਿ' ਦੇ 'ਯੋਗ ਦਰਸ਼ਨ' ਨੂੰ ਬਿਲਕੁਲ ਹੀ ਅਪਰਵਾਨ ਕੀਤਾ ਹੈ। ਸਗੋਂ ਇਸ ਦੀ ਥਾਂ ਇਹ ਕਹਿਣਾ ਜ਼ਿਆਦਾ ਸਹੀ ਹੋਵੇਗਾ ਕਿ ਸਤਿਗੁਰਾਂ ਨੇ ਭਾਰਤੀ ਦਰਸ਼ਨ ਦੀਆਂ ਸਾਰੀਆਂ ਹੀ ਸ਼ਾਖ਼ਾਵਾਂ ਦਾ ਸਮਨਵਯ ਕੀਤਾ ਹੈ ਤੇ ਸਾਰੇ ਦਰਸ਼ਨਾਂ ਦੇ ਹੀ 'ਸ਼ਬਦ' ਉਹਨਾਂ ਦੇ ਅਰਥਾਂ ਵਿਚ ਵੀ ਵਰਤੇ ਹਨ।

ਸੁੰਨ ਸ਼ਬਦ ਨੂੰ ਸਤਿਗੁਰਾਂ ਨੇ ਜਿਵੇਂ ਸਿੱਧ ਗੋਸਟਿ ਵਿਚ ਵਰਤਿਆ ਹੈ, ਉਸ ਦਾ ਅੰਰਥ ਬ੍ਰਹਮ ਜਾਂ ਨਿਰੰਕਾਰ ਹੀ ਹੈ। ਉਸ ਨੂੰ ਸੁੰਨ ਸਮਾਧੀ ਵਾਲਾ ਰੂਪ ਵੀ ਕਿਹਾ ਜਾ ਸਕਦਾ ਹੈ।

ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨਮ ਸੁੰਨੰ ॥
ਤਰਜਮਾ ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ॥
ਘਟਿ ਘਟਿ ਸੁੰਨ ਕਾ ਜਾਣੈ ਭੇਉ ॥
ਆਦਿ ਪੁਰਖ ਨਿਰੰਜਨ ਦੇਉ ॥
ਜੋ ਜਨੁ ਨਾਮ ਨਿਰੰਜਨ ਰਾਤਾ ॥
ਨਾਨਕ ਸੋਈ ਪੁਰਖ ਬਿਧਾਤਾ ॥

ਸੁੰਨੰ ਦਾ ਅਰਥ ਅਫੁਰ ਹੈ ਸ਼ੂਨਯ ਨਹੀਂ
ਸੁੰਨ ਅਫੁਰ ਅਵਸਥਾ ਦਾ ਨਾਮ ਹੈ
ਬ੍ਰਹਮ ਦਾ ਨਾਮ ਸੁੰਨ ਨਹੀਂ ਹੈ

(ਰਾਮਕਲੀ ਸਿਧ ਗੋਸਟਿ, ਮਹਲਾ ੧ ਆਦਿ ਗ੍ਰੰਥ ਪੰਨਾ ੯੪੩)

'ਸੁੰਨ' ਦਾ ਅਰਥ ਸ਼੍ਰੋਮਣੀ ਕਮੇਟੀ ਦੇ ਸ਼ਬਦਾਰਥਕਾਰ ਨੇ ਇੰਜ ਦਿੱਤਾ ਹੈ :

"ਸੁੰਨ — (ਵਾਹਿਗੁਰੂ ਦਾ ਉਹ ਰੂਪ ਜਦ ਮਹਾਂ ਪ੍ਰਲੈ ਸਮੇਂ ਹੋਰ ਕੁਝ ਨਹੀਂ ਸੀ ਤੇ ਉਹ ਆਪ ਹੀ ਅਫੁਰ ਤਾੜੀ ਲਾਈ ਬੈਠਾ ਸੀ। ਹੋਰ ਸਭ ਸੁੰਞ ਪਈ ਸੀ।)"

(ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਫੁਟ ਨੋਟ ਪੰਨਾ ੭੭੪)

ਡਾਕਟਰ ਬਲਬੀਰ ਸਿੰਘ ਜੀ ਨੇ 'ਅਲਖ' ਨੂੰ 'ਨਿਰੰਕਾਰ' ਨਾਲ ਜੋੜਿਆ ਹੈ ਅਤੇ 'ਸੁੰਨ' ਨੂੰ ਸਰਗੁਨ ਨਾਲ। ਆਪ ਨੇ ਇੰਜ ਹੀ ਲਿਖਿਆ ਹੈ "ਸੁੰਨ ਦਾ ਨਿਵਾਸ ਨਿਰਗੁਣ ਬ੍ਰਹਮ ਵਿਚ ਹੈ ਜੋ ਅਕਲ (ਨਿਸ਼ਕਲਾ) ਹੈ। ਪਵਨ ਦਾ ਵਾਸਾ ਉਸ ਵਿਚ ਹੈ ਜੋ ਸਰਗੁਣ ਸਰੂਪ ਹੈ ਜੋ ਕਲਾਧਾਰ ਹੈ। ਮਤਲਬ ਇਹ ਕਿ ਤਿੰਨ ਰੂਪ ਹਨ — "

ਬੇਸ਼ੱਕ ਜੋਗੀਆਂ ਨੇ ਸ਼ਬਦ, ਪਵਨ ਤੇ ਸੁੰਨ ਤਿੰਨਾਂ ਦਾ ਨਿਵਾਸ ਸਥਾਨ ਪੁੱਛਿਆ ਹੈ ; ਪਰ ਸਤਿਗੁਰਾਂ ਨੇ ਸ਼ਬਦ ਤੇ ਪਵਨ ਦਾ ਨਿਵਾਸ ਸਥਾਨ ਹੀ ਦੱਸਿਆ ਹੈ ਤੇ ਉਹ ਨਿਵਾਸ ਸਥਾਨ ਹੈ ਅਲਖ ਅਤੇ ਸੁੰਨ ਵਿਚ।

'ਸੁੰਨ' ਨੂੰ 'ਨਿਰੰਕਾਰ' ਨਾ ਮੰਨਣ ਦੀ ਧੁਣ ਵਿਚ ਡਾਕਟਰ ਸਾਹਿਬ ਨੇ ਸਤਿਗੁਰਾਂ ਦੀਆਂ ਤੁਕਾਂ ਦੀ ਜਿਹੜੀ ਵਿਆਖਿਆ ਉਪਰ ਦਿੱਤੀ ਹੈ ਉਸ ਨਾਲ ਸਾਰੀ ਗੱਲ ਹੀ ਗੜਬੜਾ ਗਈ ਹੈ। ਬਾਣੀ ਤਾਂ ਸਾਫ਼ ਸਪੱਸ਼ਟ ਹੈ —

ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ, ਜਹ ਦੇਖਾ ਤਹ ਸੋਈ ॥
ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ ॥

ਅਰਥਾਤ — ਸਬਦ ਦਾ ਨਿਰੰਤਰ 'ਅਲਖ' ਵਿਚ ਨਿਵਾਸ ਹੈ ਤੇ ਉਹ ਹਰ ਥਾਂ ਹੈ। ਭਾਵ ਇਹ ਕਿ ਸਬਦੁ ਜੋ ੧ਓ (ਏਕੰਕਾਰ) ਜਾਂ ਬ੍ਰਹਮ ਦਾ ਹੀ ਨਿਰਗੁਣ ਸਰੂਪ ਹੈ ਉਹ ਹਰ ਥਾਂ ਹੈ। ਅਤੇ ਪਵਨ ਜਾਂ ਪ੍ਰਾਣ ਦਾ ਵਾਸ ਸੁੰਨ ਵਿਚ ਹੈ ਜਿਹੜਾ ਸੁੰਨ ਅਕਲ (ਨਿਸ਼ਕਲਾ) ਅਤੇ 'ਕਲਾਧਰ' ਦੋਹਾਂ ਰੂਪਾਂ ਵਿਚ ਆਪ ਹੀ ਹੈ। 'ਸੁੰਨ' ਤੇ 'ਅਲਖ ਦੋਵੇਂ ਹੀ ੧ਓ ਅਤੇ ਨਿਰੰਕਾਰ ਵਾਚੀ ਸ਼ਬਦ ਹਨ ਜੋ ਤੀਜਾ ਰੂਪ ਹੈ। ਨਿਰਗੁਣ ਤੇ ਸਰਗੁਣ ਦੇ ਅਰਥ ਵਿਚ ਇਹ ਨਹੀਂ ਹਨ।

ਬ੍ਰਹਮ ਦੇ ਤਿੰਨ ਰੂਪ ਗੀਤਾ ਵਿਚ ਇਹ ਦੱਸੇ ਗਏ ਹਨ — ਖਸ਼ੱਰ, (ਤ੍ਰੈਗੁਣੀ ਪ੍ਰਕ੍ਰਿਤੀ) ਅਖਸ਼ੱਰ, (ਜੀਵ ਆਤਮਾ-ਪ੍ਰਾਤਮਾ) ਅਤੇ ਪੁਰਸ਼ੋਤਮ (ਨਿਰੰਕਾਰ) —

ਟਿਪਣੀ — ਦ੍ਵਾਵਿਮੌ ਪੁਰੁਸ਼ੌ ਲੋਕੇ ਖ਼ਸ਼ੱਰਚਾਖ਼ਸ਼ੱਰ ਏਵ ਚ ॥
ਖ਼ਸ਼ੱਰਹ ਸਰਵਾਣਿ ਭੂਤਾਨਿ ਕੂਟਸਥੋਓਖ਼ਸ਼ੱਰ ਉਚਯਤੇ ॥
ਉੱਤਮਹ ਪੁਰੁਸ਼ਸਤਵਨਯਹ ਪਰਮਾਤਮੇਤਯੁਦਾਹ੍ਰਿਤਹ ॥
ਯੋ ਲੋਕਤ੍ਰਯਮਾਵਿਸ਼ਯ ਬਿਭਰਤਯਵਯਯ ਈਸ਼ਵਰਹ ॥

(ਭਗਵਤ ਗੀਤਾ ੧੫ — ੧੬,੧੭)

ਅਰਥਾਤ "ਹੇ ਅਰਜੁਨ ! ਇਸ ਸੰਸਾਰ ਵਿਚ ਨਾਸ਼ਵਾਨ ਅਤੇ ਅਵਿਨਾਸ਼ੀ ਵੀ ਦੋ ਤਰ੍ਹਾਂ ਦੇ ਪੁਰਖ ਹਨ, ਇਹਨਾਂ ਵਿਚ ਸੰਪੂਰਨ ਭੂਤ (ਭੌਤਕ) ਪ੍ਰਾਣੀਆਂ ਦੇ ਸ਼ਰੀਰ ਤਾਂ ਨਾਸਵਾਨ ਹਨ ਅਤੇ ਜੀਵਾਤਮਾ ਅਵਿਨਾਸ਼ੀ ਹੈ।

"ਅਤੇ ਇਹਨਾਂ ਦੋਹਾਂ ਤੋਂ ਉੱਤਮ ਪੁਰਸ਼ ਤਾਂ ਵੱਖਰਾ ਹੀ ਹੈ ਜੋ ਕਿ ਤਿੰਨਾਂ ਲੋਕਾਂ ਵਿਚ ਪਰਵੇਸ਼ ਕਰਕੇ ਸਭ ਨੂੰ ਧਾਰਨ ਕਰਦਾ ਹੈ, ਸਭ ਦੀ ਪਾਲਨਾ ਕਰਦਾ ਹੈ ਅਤੇ ਉਹ ਅਵਿਨਾਸ਼ੀ ਪਰਮੇਸ਼ਵਰ ਤੇ ਪਰਮਾਤਮਾ ਹੈ।"

ਗੁਰਬਾਣੀ ਵਿਚ ਤਿੰਨ ਪੁਰਖ ਜਾਂ ਬ੍ਰਹਮ ਦੇ ਤਿੰਨ ਰੂਪ ਇਸ ਤਰ੍ਹਾਂ ਬਿਆਨ ਕੀਤੇ ਗਏ ਹਨ —

ਆਪੇ ਸੂਰੁ ਕਿਰਣਿ ਬਿਸਥਾਰੁ ॥
ਟਿਪਣੀ — ਸੋਈ ਗੁਪਤੁ ਸੋਈ ਆਕਾਰੁ ॥
ਸਰਗੁਣ ਨਿਰਗੁਣ ਥਾਪੈ ਨਾਉ ॥
ਦੁਹ ਮਿਲਿ ਏਕੈ ਕੀਨੋ ਠਾਉ ॥
ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ ॥
ਅਨਦ ਰੂਪੁ ਸਭੁ ਨੈਨ ਅਲੋਇਆ ॥

(ਆਸਾ ਮਹਲਾ ੫ ਆਦਿ ਗ੍ਰੰਥ ਪੰਨਾ ੩੮੭)

ਗੁਰਬਾਣੀ ਵਿਚ ਨਿਰਗੁਣ ਨੂੰ ਪ੍ਰਾਤਮਾ ਵੀ ਕਿਹਾ ਗਿਆ ਹੈ: ਟਿਪਣੀ
ਆਤਮਾ ਪ੍ਰਾਤਮਾ ਏਕੋ ਕਰੈ ਅੰਤਰ ਕੀ ਦੁਬਿਧਾ ਅੰਤਰ ਮਰੈ

ਅਚਰਜ ਕਥਾ ਮਹਾ ਅਨੂਪ ॥
ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥ ਰਹਾਉ ॥
ਨਾ ਇਹੁ ਬੂੱਢਾ ਨਾ ਇਹੁ ਬਾਲਾ ॥
ਨਾ ਇਸੁ ਦੂਖੁ ਨਹੀ ਜਮ ਜਾਲਾ ॥
ਨਾ ਇਹੁ ਬਿਨਸੈ ਨਾ ਇਹੁ ਜਾਇ ॥
ਆਦਿ ਜੁਗਾਦੀ ਰਹਿਆ ਸਮਾਇ ॥
ਨਾ ਇਸੁ ਉਸਨੁ ਨਹੀ ਇਸੁ ਸੀਤੁ ॥
ਨਾ ਇਸ ਦੁਸਮਨੁ ਨਾ ਇਸੁ ਮੀਤੁ ॥
ਨਾ ਇਸੁ ਹਰਖੁ ਨਹੀ ਇਸੁ ਸੋਗੁ ॥
ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ ॥
ਨਾ ਇਸੁ ਬਾਪੁ ਨਹੀ ਇਸੁ ਮਾਇਆ ॥
ਇਹੁ ਅਪਰੰਪਰੁ ਹੋਤਾ ਆਇਆ ॥
ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥
ਘਟ ਘਟ ਅੰਤਰਿ ਸਦ ਹੀ ਜਾਗੈ ॥
ਤੀਨਿ ਗੁਣਾਂ ਇਕ ਸਕਤਿ ਉਪਾਇਆ ॥
ਮਹਾ ਮਾਇਆ ਤਾਕੀ ਹੈ ਛਾਇਆ ॥
ਅਛਲ ਅਛੇਦ ਅਭੇਦ ਦਇਆਲ ॥
ਦੀਨ ਦਇਆਲ ਸਦਾ ਕਿਰਪਾਲ ॥
ਤਾਕੀ ਗਤਿ ਮਿਤਿ ਕਛੂ ਨ ਪਾਇ ॥
ਨਾਨਕ ਤਾ ਕੈ ਬਲਿ ਬਲਿ ਜਾਇ ॥

(ਗੋਂਡ ਮਹਲਾ ੫, ਆਦਿ ਗ੍ਰੰਥ, ਪੰਨਾ ੮੬੮)

ਇਹੋ ਪ੍ਰਾਤਮਾ (ਜੀਵਾਤਮਾ) ਹੀ ਸਬਦੁ ਹੈ — ਜੋ ਕਿ ਨਿਰਗੁਣ ਅਰਥਾਤ ਤਿੰਨਾਂ ਗੁਣਾਂ ਤੋਂ ਅਤੀਤ ਹੈ।

ਜੀਆ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ ॥

(ਸਾਰੰਗ ਮਹਲਾ ੪, ਆਦਿ ਗ੍ਰੰਥ, ਪੰਨਾ ੧੨੫੦)

ਅਗਨਿ ਪਾਣੀ ਜੀਉ ਜੋਤਿ ਤੁਮਾਰੀ ਸੁੰਨੇ ਕਲਾ ਰਹਾਇਦਾ ॥

(ਮਾਰੂ ਮਹਲਾ ੧, ਆਦਿ ਗ੍ਰੰਥ, ਪੰਨਾ ੧੦੩੭)

ਅਤੇ ਇਹੋ ਪ੍ਰਾਤਮਾ ਹੀ ਪਵਨ ਹੈ — ਤੇ ਇਹ ਵੀ ਨਿਰਗੁਣ ਹੈ : ਪਵਨ ਨਿਰਗੁਣ ਕਿਵੇਂ ਹੈ ? ਏਹ ਜੜ੍ਹ ਹੈ
ਸਬਦ ਵੀ ਜੜ੍ਹ ਹੈ ਨਾਮ ਰੂਪ ਵਸਤੂ ਸਭ ਜੜ੍ਹ ਹੈ
ਹਰ ਵਸਤੂ ਦਾ ਅਧਿਸ਼ਟਾਨ ਹੀ ਚੇਤਨ ਹੈ
ਸੋਵਤ ਮੇਂ ਭ੍ਰਮਨ ਕਰਤ ਜਾਨਤ ਨਾਹੀ ਕੋਇ
ਆਪ ਹੀ ਚੇਤਨ ਹੈ

ਦੇਹੀ ਮਾਟੀ ਬੋਲੈ ਪਉਣੁ ॥
ਬੁਝੁ ਰੇ ਗਿਆਨੀ ਮੂਆ ਹੈ ਕਉਣੁ ॥
ਮੂਈ ਸੁਰਤਿ ਬਾਦੁ ਅਹੰਕਾਰੁ ॥
ਓਹੁ ਨ ਮੂਆ ਜੋ ਦੇਖਣ ਹਾਰੁ ॥
ਜੈ ਕਾਰਣਿ ਤਟਿ ਤੀਰਥ ਜਾਹੀ ॥
ਰਤਨ ਪਦਾਰਥ ਘਟ ਹੀ ਮਾਹੀ ॥
ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥
**ਭੀਤਰਿ ਹੋਦੀ ਵਸਤੁ ਨ ਜਾਣੈ ॥**

ਹਉ ਨ ਮੂਆ ਮੇਰੀ ਮੁਈ ਬਲਾਇ ॥
**ਓਹੁ ਨ ਮੂਆ ਜੋ ਰਹਿਆ ਸਮਾਇ ॥**
**ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥**
ਮਰਤਾ ਜਾਤਾ ਨਦਰਿ ਨ ਆਇਆ ॥ (ਗਉੜੀ ਮਹਲਾ ੧, ਆਦਿ ਗ੍ਰੰਥ, ਪੰਨਾ ੧੫੨)

ਅਤੇ ਗੁਰਬਾਣੀ ਵਿਚ ਸਰਗੁਣ ਰੂਪ ਇਨ੍ਹਾਂ ਤੁਕਾਂ ਤੋਂ ਜਾਣਿਆ ਜਾ ਸਕਦਾ ਹੈ — ਜੋ ਕੁਦਰਤਿ ਦਾ ਜਾਂ ਤ੍ਰੈਗੁਣੀ ਪ੍ਰਕਿਰਤੀ ਦਾ ਰੂਪ ਹੈ, ਪਰ ਜਿਸ ਦੇ ਬਣਨ ਦਾ ਕ੍ਰਮ ਹੈ — ਨਿਰੰਕਾਰ ਤੋਂ ਨਿਰਗੁਣ, ਨਿਰਗੁਣ ਤੋਂ ਸਰਗੁਣ।

ਓਅੰ ਗੁਰਮੁਖਿ ਕੀਓ ਅਕਾਰਾ ॥
ਏਕਹਿ ਸੂਤਿ ਪਰੋਵਨਹਾਰਾ ॥
ਭਿੰਨ ਭਿੰਨ ਤ੍ਰੈਗੁਣ ਬਿਸਥਾਰੰ ॥
ਨਿਰਗੁਨ ਤੇ ਸਰਗੁਨ ਦ੍ਰਿਸਟਾਰੰ ॥
ਸਗਲ ਭਾਤਿ ਕਰਿ ਕਰਹਿ ਉਪਾਇਓ ॥
ਜਨਮ ਮਰਨ ਮਨ ਮੋਹੁ ਬਢਾਇਓ ॥
"ਦੁਹੂ ਭਾਤਿ ਤੇ ਆਪਿ ਨਿਰਾਰਾ ॥
ਨਾਨਕ ਅੰਤੁ ਨ ਪਾਰਾਵਾਰਾ ॥
(ਗਉੜੀ ਬਾਵਨ ਅਖਰੀ ਮਹਲਾ ੫, ਆਦਿ ਗ੍ਰੰਥ ਪੰਨਾ ੨੫੦)

ਇਸ ਤੋਂ ਪਹਿਲਾਂ ਗੁਰੂ ਅਰਜੁਨ ਦੇਵ ਜੀ ਨੇ ਹੀ 'ਸੁੰਨ' ਬਾਰੇ ਵੀ ਫੁਰਮਾਇਆ ਹੈ :

ਓਅੰ ਸਾਧ ਸਤਿਗੁਰ ਨਮਸਕਾਰੰ ॥
ਆਦਿ ਮਧਿ ਅੰਤਿ ਨਿਰੰਕਾਰੰ ॥
ਆਪਹਿ ਸੁੰਨ ਆਪਹਿ ਸੁਖ ਆਸਨ ॥
ਆਪਹਿ ਸੁਨਤ ਆਪ ਹੀ ਜਾਸਨ ॥
ਆਪਨ ਆਪੁ ਆਪਹਿ ਉਪਾਇਓ ॥
ਆਪਹਿ ਬਾਪ ਆਪ ਹੀ ਮਾਇਓ ॥
ਆਪਹਿ ਸੂਖਮ ਆਪਹਿ ਅਸਥੂਲਾ ॥
ਲਖੀ ਨ ਜਾਈ ਨਾਨਕ ਲੀਲਾ ॥
(ਗਉੜੀ ਬਾਵਨ ਅਖਰੀ ਮਹਲਾ ੫, ਆਦਿ ਗ੍ਰੰਥ ਪੰਨਾ ੨੫੦)

## ੧ਓ

ਡਾ: ਬਲਬੀਰ ਸਿੰਘ ਜੀ ਨੇ ਲਿਖਿਆ ਹੈ — "੧ਓ ਦੇ ਅਰਥਾਂ ਵਿਚ ਭਾਈ ਵੀਰ ਸਿੰਘ ਜੀ ਨੇ ਇਕ ਖ਼ਾਸ ਅੰਦਾਜ਼ ਲਿਆਂਦਾ ਹੈ। '੧' ਬਾਬਤ ਕਿਹਾ ਹੈ ਕਿ ਇਹ ਏਕਾ ਸੰਗਿਆ (ਨਾਊਨ) ਹੈ, ਵਿਸ਼ੇਸ਼ਣ (ਐਡਜੈਕਟਿਵ) ਨਹੀਂ। ਇਹੋ ਗੱਲ ਭਾਈ ਗੁਰਦਾਸ ਨੇ ਕਹੀ ਸੀ। ਉਹ ਹੋਰ ਤਰ੍ਹਾਂ ਆਖੀ ਸੀ ਜੋ ਸਮਝ ਵਿਚ ਨਿਠ ਕੇ ਨਹੀਂ ਬੈਠੀ ਸੀ। ਭਾਈ ਗੁਰਦਾਸ ਨੇ ਕਿਹਾ ਸੀ — 'ਏਕਾ ਏਕੰਕਾਰ ਲਿਖ ਦੇਖਾਲਿਆ।' ਭਾਈ ਗੁਰਦਾਸ ਦਾ ਇਹੋ ਮਤਲਬ ਸੀ ਕਿ 'ਏਕਾ' ਸੰਖਿਆ ਵਾਚਕ ਨਹੀਂ, ਇਹ ਏਕੰਕਾਰ ਹੈ, ਇਹ ਸੰਗਯਾ ਹੈ। ਖ਼ੁਦ ਗੁਰੂ ਨਾਨਕ ਸਾਹਿਬ ਜੀ ਇਸ ਦਾ ਭੇਦ ਖੋਹਲ ਗਏ ਹਨ। ਉਹਨਾਂ ਦਾ ਬਚਨ ਹੈ :

" 'ਏਕਮ ਏਕੰਕਾਰੁ' ਨਿਰਾਲਾ ॥
ਅਮਰੁ ਅਜੋਨੀ ਜਾਤਿ ਨ ਜਾਲਾ ॥

ਅਗਮ ਅਗੋਚਰੁ ਰੂਪੁ ਨ ਰੇਖਿਆ ॥...' ''

(ਬਿਲਾਵਲ (ਥਿਤੀ) ਮਹਲਾ ੧ ਆਦਿ ਗ੍ਰੰਥ ਪੰਨਾ ੮੩੮)

(ਨਿਰੁਕਤ ਪਹਿਲੀ ਜਿਲਦ, ਪੰਨਾ ੧੦)

ਗੀਤਾ ਵਿਚ ਏਸੇ ੧ਓ ਨੂੰ ਹੀ 'ਓਮਿਤਯੇਕਾਖ਼ਸ਼ਰੰ ਬ੍ਰਹਮ', ਕਿਹਾ ਗਿਆ ਹੈ। (ਗੀਤਾ—੮, ੧੩)

ਉਪਰਲੀ ਸਾਰੀ ਵਿਚਾਰ ਦਾ ਸਾਰ ਇਹ ਹੈ ਕਿ ਬ੍ਰਹਮ ਦੇ ਤਿੰਨ ਰੂਪ ਹਨ। (੧) ਨਿਰਗੁਣ, ਜੋ ਓਅੰਕਾਰ ਹੈ, 'ਸਬਦੁ' ਹੈ, 'ਪਵਨ' ਹੈ, ਨਾਮ' ਹੈ, 'ਜੀਉ' ਤੇ ਪ੍ਰਾਤਮਾ ਆਦਿਕ ਹੈ। (੨) 'ਸਰਗੁਣ', ਜੋ ਕੁਦਰਤਿ ਜਾਂ ਤ੍ਰੈਗੁਣੀ ਪ੍ਰਕਿਰਤੀ-ਰੂਪ ਹੈ — ਜੋ ਅਨਿੱਤ ਹੈ। — (੩) ਨਿਰੰਕਾਰ, ਜੋ ਅਲਖ ਹੈ, 'ਸੁੰਨ' ਹੈ, 'ਸੱਚਾ' ਹੈ ਅਤੇ ਉਹ ੧ਓ ਏਕੰਕਾਰ ਹੈ,। ਇਸੇ ਏਕੰਕਾਰ ਵਿਚੋਂ ਹੀ ਓਅੰਕਾਰ ਰੂਪੀ 'ਸਬਦੁ' 'ਪਵਨ' 'ਪ੍ਰਾਤਮਾ' ਦਾ ਪ੍ਰਕਾਸ਼ ਹੈ ਜੋ ਅਵਿਨਾਸ਼ੀ ਤੇ ਸਦੀਵੀ ਹੈ। ਨਿਰੰਕਾਰ ੧ਓ ਹੀ ਆਪਣੇ ਨਿਰਗੁਣ ਸਰੂਪ ਓਅੰਕਾਰ ਤੋਂ ਸਰਗੁਣ ਸੁਰੂਪਾ ਪ੍ਰਕਿਰਤੀ, ਕੁਦਰਤਿ ਜਾਂ ਜਗਤ ਦੀ ਰਚਨਾ ਕਰਦਾ ਹੈ ਤੇ ਫਿਰ ਆਪਣੇ ਵਿਚ ਹੀ ਮਿਲਾ ਲੈਂਦਾ ਹੈ : ਟਿਪਣੀ

ਆਪਿ ਸਤਿ ਕੀਆ ਸਭੁ ਸਤਿ ॥
ਤਿਸੁ ਪ੍ਰਭ ਤੇ ਸਗਲੀ ਉਤਪਤਿ ॥
ਤਿਸੁ ਭਾਵੈ ਤਾਂ ਕਰੇ ਬਿਸਥਾਰੁ ॥
ਤਿਸੁ ਭਾਵੈ ਤਾ ਏਕੰਕਾਰੁ ॥

(ਗਉੜੀ ਸੁਖਮਣੀ ਮਹਲਾ ੫, ਆਦਿ ਗ੍ਰੰਥ ਪੰਨਾ ੨੯੪)

ਹੁਣ ਸਵਾਲ ਹੈ ਕਿ ਸਤਿਗੁਰਾਂ ਨੇ ਜਦੋਂ ਸਾਰੀ ਬਾਣੀ ਵਿਚ ਦੇਹਧਾਰੀ ਸਤਿਗੁਰੂ ਦੀ ਮਹਿਮਾ ਗਾਈ ਹੈ ਤਾਂ ਸਿਧ ਗੋਸਟਿ ਦੀ ਉਸ ਇਕ ਪੰਕਤੀ ਵਿਚ 'ਸਬਦੁ ਗੁਰੂ ਸੁਰਤਿ ਧੁਨਿ ਚੇਲਾ' ਜਾਂ ਦੂਜੀਆਂ ਬਾਣੀਆਂ ਵਿਚ 'ਪਵਨ ਗੁਰੂ' ਕਿਉਂ ਆਖਿਆ ? ਇਸ ਦੇ ਜਵਾਬ ਵਿਚ ਸਵਾਮੀ ਵਿਵੇਕਾ ਨੰਦ ਜੀ ਦੇ ਕਹੇ ਹੋਏ ਕੁਝ ਬਚਨ ਏਥੇ ਦੁਹਰਾਉਣ ਨਾਲ ਗੱਲ ਸਪੱਸ਼ਟ ਹੋ ਜਾਏਗੀ। ਸਵਾਮੀ ਜੀ 'ਰਾਜ ਯੋਗ' ਪੁਸਤਕ ਵਿਚ ਪਾਤੰਜਲ ਯੋਗ ਦੇ ਸਮਾਧੀ ਪਾਦ ਦੇ ੨੬ਵੇਂ ਸਲੋਕ ਦੀ ਵਿਆਖਿਆ ਵਿਚ ਦਸਦੇ ਹਨ :

''ਬੇਸ਼ਕ ਸਾਡੇ ਅੰਦਰ ਹੀ ਸਮੁੱਚਾ ਗਿਆਨ ਹੈ, ਪਰ ਇਕ ਹੋਰ ਗਿਆਨ ਰਾਹੀਂ ਉਸ ਨੂੰ ਜਾਗਰਤ ਕਰਨਾ ਪਏਗਾ। ਜਾਣਨ ਦੀ ਸ਼ਕਤੀ ਬੇਸ਼ਕ ਸਾਡੇ ਅੰਦਰ ਹੀ ਹੈ, ਪਰ ਉਸ ਨੂੰ ਜਗਾਉਣਾ ਪਏਗਾ। ਅਤੇ ਜੋਗੀ ਆਖਦੇ ਨੇ, ਇਸ ਤਰ੍ਹਾਂ ਦੇ ਗਿਆਨ ਦਾ ਪ੍ਰਗਟਾਉ ਕੇਵਲ ਇਕ ਹੋਰ ਗਿਆਨ ਦੀ ਸਹਾਇਤਾ ਨਾਲ ਹੀ ਸੰਭਵ ਹੈ। ਪ੍ਰਾਣਹੀਨ ਅਚੇਤਨ ਜੜ ਦੇ ਪ੍ਰਭਾਵ ਨਾਲ ਕਦੇ ਵੀ ਗਿਆਨ ਦਾ ਪ੍ਰਗਟਾਵਾ ਨਹੀਂ ਹੋ ਸਕਦਾ — ਕੇਵਲ ਗਿਆਨ ਦੀ ਸ਼ਕਤੀ ਨਾਲ ਹੀ ਗਿਆਨ ਦਾ ਵਿਕਾਸ ਹੁੰਦਾ ਹੈ। ਸਾਡੇ ਅੰਦਰ ਜਿਹੜਾ ਗਿਆਨ ਹੈ, ਉਸ ਦੇ ਪ੍ਰਗਟਾਓ ਲਈ ਗਿਆਨੀ ਵਿਅਕਤੀਆਂ ਦੇ ਸਾਡੇ ਕੋਲ ਹੋਣ ਦੀ ਲੋੜ ਹੈ, ਸੋ ਇਹਨਾਂ ਗਿਆਨੀ ਗੁਰੂਆਂ ਦੀ ਲੋੜ ਹਮੇਸ਼ਾ ਹੀ ਸੀ। ਧਰਤੀ ਕਦੇ ਵੀ ਇਸ ਤਰ੍ਹਾਂ ਦੇ ਗੁਰੂਆਂ ਤੋਂ ਵਿਰਵੀ ਨਹੀਂ ਰਹੀ। ਉਹਨਾਂ ਦੀ ਸਹਾਇਤਾ ਤੋਂ ਬਿਨਾਂ ਕੋਈ ਗਿਆਨ ਹੀ ਸੰਭਵ ਨਹੀਂ। ਈਸ਼ਵਰ ਸਭ ਗੁਰੂਆਂ ਦਾ ਗੁਰੂ ਹੈ, ਕਾਰਨ, ਇਹ ਸਾਰੇ ਗੁਰੂ ਕਿੰਨੇ ਵੀ ਉੱਨਤ ਕਿਉਂ ਨਾ ਹੋਣ, ਉਹ ਭਾਵੇਂ ਦੇਵਤਾ ਹੋਣ ਤੇ ਭਾਵੇਂ ਦੇਵਦੂਤ — ਸਾਰੇ ਹੀ ਕਾਲ ਦਵਾਰਾ ਸੀਮਾ ਵਿਚ ਬੱਝੇ ਹੋਏ ਹਨ, ਪਰ ਈਸ਼ਵਰ ਕਾਲ ਦਵਾਰਾ ਬੱਝਾ ਨਹੀਂ ਹੋਇਆ। ਟਿਪਣੀ ਈਸ਼ਵਰ ੧ਓ ਹੀ ਨਾਮ ਰੂਪ ਹਮਕੇ ਆਰਾਮ ਪਾਈ ਦੇਖੋ ਪੰਨਾ ੨੯੬ ਵਿਚਾਰ ਸਾਗਰ ਅਤੇ ਅਧਿਆਤਮ ਪ੍ਰਕਾਸ਼ ਪੰਨਾ ੨੨ ਸੇ ੨੭ ਤਕ

''ਜੋਗੀਆ ਦੇ ਇਹ ਦੋ ਵਿਸ਼ੇਸ਼ ਸਿਧਾਂਤ ਹਨ, ਪਹਿਲਾ ਇਹ ਕਿ ਸਾਂਤ — ਜਿਸ ਚੀਜ਼ ਦਾ ਅੰਤ ਹੈ — ਵਸਤੂ ਬਾਰੇ ਸੋਚਦਿਆਂ ਹੀ ਮਨ ਮਜਬੂਰ ਹੋ ਕੇ ਅਨੰਤ ਬਾਰੇ ਸੋਚਣ ਲਗ ਪੈਂਦਾ ਹੈ। ਅਤੇ ਜੇ ਉਸ ਮਾਨਸਿਕ ਅਨੁਭੂਤੀ ਦਾ ਇਕ ਅੰਸ਼ ਸਤਿ ਹੈ ਤਾਂ ਉਸ ਦਾ ਦੂਜਾ ਅੰਸ਼ ਵੀ ਸਤਿ ਹੋਵੇਗਾ। ਕਾਰਨ, ਜਦੋਂ ਦੋਵੇਂ ਉਸ ਇਕੋ ਹੀ ਮਨ ਦੀਆਂ ਅਨੁਭੂਤੀਆਂ ਹਨ ਤਾਂ ਦੋਹਾਂ ਦਾ ਮੁੱਲ ਹੀ ਬਰਾਬਰ ਹੈ। ਮਨੁੱਖ ਦਾ ਗਿਆਨ ਅਲਪ ਹੈ, ਅਰਥਾਤ ਮਨੁੱਖ ਅਲਪੱਗ ਹੈ। ਇਸੇ ਤੋਂ ਪਤਾ ਲਗਦਾ ਹੈ ਕਿ ਈਸ਼ਵਰ ਵਿਚ ਅਨੰਤ ਗਿਆਨ ਹੈ। ਜੇ ਇਹਨਾਂ ਦੋਹਾਂ ਅਨੁਭੂਤੀਆਂ

ਵਿਚੋਂ ਇਕ ਨੂੰ ਗ੍ਰਹਿਣ ਕਰੀਏ, ਤਾਂ ਦੂਜੀ ਨੂੰ ਕਿਉਂ ਨਹੀਂ ਗ੍ਰਹਿਣ ਕਰਾਂਗੇ ? ਯੁਕਤੀ ਕਹਿੰਦੀ ਹੈ — ਦੋਹਾਂ ਨੂੰ ਗ੍ਰਹਿਣ ਕਰੋ, ਨਹੀਂ ਤੇ ਦੋਹਾਂ ਨੂੰ ਛੱਡੋ । ਜੇ ਇਹ ਵਿਸ਼ਵਾਸ ਕਰੀਏ ਕਿ ਮਨੁੱਖ ਅਲਪ ਗਿਆਨ ਸੰਪੰਨ ਹੈ, ਤਾਂ ਨਿਸਚੇ ਹੀ ਇਹ ਵੀ ਮੰਨਣਾ ਪਏਗਾ ਕਿ ਉਸ ਦੇ ਪਿਛੇ ਇਕ ਅਸੀਮ ਗਿਆਨ ਸੰਪੰਨ ਪੁਰਖ ਹੈ ।

"ਦੂਜਾ ਸਿਧਾਂਤ ਇਹ ਹੈ ਕਿ ਗੁਰੂ ਤੋਂ ਬਿਨਾਂ ਕੋਈ ਗਿਆਨ ਨਹੀਂ ਮਿਲ ਸਕਦਾ । ਵਰਤਮਾਨ ਸਮੇਂ ਦੇ ਦਾਰਸ਼ਨਿਕ ਜੋ ਆਖਦੇ ਨੇ ਕਿ ਮਨੁੱਖ ਦਾ ਗਿਆਨ ਉਸ ਦੇ ਅੰਦਰੋਂ ਹੀ ਵਿਕਸਿਤ ਹੁੰਦਾ ਹੈ — ਬੇਸ਼ਕ ਇਹ ਗੱਲ ਸੱਚ ਹੈ, ਸਮੁੱਚਾ ਗਿਆਨ ਹੀ ਮਨੁੱਖ ਦੇ ਅੰਦਰ ਹੈ, ਪਰ ਉਸ ਗਿਆਨ ਦੇ ਪ੍ਰਗਟਾਵੇ ਲਈ ਕੁਝ ਅਨੁਕੂਲ ਵਾਤਾਵਰਨ ਦੀ ਲੋੜ ਹੁੰਦੀ ਹੈ । ਗੁਰੂ ਤੋਂ ਬਿਨਾਂ ਅਸੀਂ ਕੋਈ ਗਿਆਨ ਹਾਸਲ ਨਹੀਂ ਕਰ ਸਕਦੇ । ਹੁਣ ਸਵਾਲ ਇਹ ਹੈ ਕਿ ਮਨੁੱਖ, ਦੇਵਤਾ ਜਾਂ ਦੇਵ ਦੂਤ ਜੇ ਸਾਡੇ ਗੁਰੂ ਹੁੰਦੇ ਹਨ ਤਾਂ ਇਹ ਸਾਰੇ ਹੀ ਤਾਂ ਸਸੀਮ — ਸਮੇਂ ਦੀ ਸੀਮਾ ਵਿਚ ਹਨ, ਇਹਨਾਂ ਤੋਂ ਪਹਿਲਾਂ ਕੌਣ ਗੁਰੂ ਸੀ ? ਮਜਬੂਰ ਹੋ ਕੇ ਸਾਨੂੰ ਇਸ ਸਿਖਰਲੇ ਸਿਧਾਂਤ ਤੇ ਪਹੁੰਚਣਾ ਪਏਗਾ ਕਿ ਇਕ ਇਹੋ ਜਿਹਾ ਗੁਰੂ ਹੈ ਜੋ ਕਾਲ ਦੀ ਸੀਮਾ ਵਿਚ ਬੱਝਾ ਹੋਇਆ ਅਤੇ ਅਵਛਿੰਨ ਨਹੀਂ । ਉਹ ਇਕ ਅਨੰਤ ਗਿਆਨ ਸੰਪੰਨ ਗੁਰੂ, ਜਿਸ ਦਾ ਆਦਿ ਵੀ ਨਹੀਂ, ਅੰਤ ਵੀ ਨਹੀਂ, ਓਸੇ ਨੂੰ ਈਸ਼ਵਰ ਆਖਦੇ ਹਨ ।"

ਸੋ ਸਤਿਗੁਰੂ ਨਾਨਕ ਨੇ ਏਸੇ ਗੁਰੂਆਂ ਦੇ ਗੁਰੂ ਨੂੰ 'ਸਬਦੁ ਗੁਰੂ' ਆਖਿਆ ਹੈ, ਪਰ ਉਸ ਸਬਦੁ ਗੁਰੂ ਨੂੰ ਮਿਲਾਣ ਲਈ ਫਿਰ ਇਕ ਇਹੋ ਜਿਹੇ ਗੁਰੂ ਦੀ ਲੋੜ ਦੱਸੀ ਹੈ — ਜਿਹੜਾ ਸੀਮਤ ਤੇ ਅਸੀਮ ਦੇ ਵਿਚਕਾਰ ਵਿਚੋਲਾ ਬਣੇ । ਸਤਿਗੁਰੂ ਨਾਨਕ ਨੇ ਉਸੇ ਬਾਰੇ ਹੀ ਫੁਰਮਾਇਆ ਹੈ —

ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥
ਅਕਥੁ ਕਥਾਵੈ ਸਬਦਿ ਮਿਲਾਵੈ ॥

(ਧਨਾਸਰੀ ਮਹਲਾ ੧ ਆਦਿ ਗ੍ਰੰਥ ਪੰਨਾ ੬੮੬)

ਗੁਰੂ ਅਰਜੁਨ ਦੇਵ ਜੀ ਨੇ ਏਸੇ ਭਾਵ ਦੀ ਵਿਆਖਿਆ ਇਸ ਤਰ੍ਹਾਂ ਕੀਤੀ ਹੈ :

ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ ॥
ਜੋ ਤਉ ਬਚਨੁ ਦੀਓ ਮੇਰੇ ਸਤਿਗੁਰ ਤਉ ਮੈ ਸਾਜ ਸੀਗਰੀਆ ॥ ਰਹਾਓ ॥
ਹਮ ਭੂਲਹ ਤੁਮ ਸਦਾ ਅਭੂਲਾ ਹਮ ਪਤਿਤ ਤੁਮ ਪਤਿਤ ਉਧਰੀਆ ॥
ਹਮ ਨੀਚ ਬਿਰਖ ਤੁਮ ਮੈਲਾਗਰ ਲਾਜ ਸੰਗਿ ਸੰਗਿ ਬਸਰੀਆ ॥
ਤੁਮ ਗੰਭੀਰ ਧੀਰ ਉਪਕਾਰੀ ਹਮ ਕਿਆ ਬਪੁਰੇ ਜੰਤਰੀਆ ॥
ਗੁਰ ਕ੍ਰਿਪਾਲ ਨਾਨਕ ਹਰਿ ਮੇਲਿਓ ਤਉ ਮੇਰੀ ਸੂਖਿ ਸੇਜਰੀਆ ॥

(ਸਾਰੰਗ ਮਹਲਾ ੫ ਆਦਿ ਗ੍ਰੰਥ ਪੰਨਾ ੧੨੧੩)

ਅਰਥਾਤ — ਮੇਰੀ ਹਰੀ ਨਾਲ ਪ੍ਰੀਤ ਪੁਰਾਣੀ, ਧੁਰ ਤੋਂ ਹੀ ਹੈ । ਜਦੋਂ ਤੋਂ ਹੇ ਸਤਿਗੁਰੂ ਤੂੰ ਉਸ ਬਾਰੇ ਮੇਰੇ ਨਾਲ ਬਚਨ ਕੀਤਾ ਹੈ ਓਦੋਂ ਤੋਂ ਮੈਂ ਉਸ ਨੂੰ ਮਿਲਣ ਲਈ ਸਾਜ ਸਿੰਗਾਰ ਕਰਨਾ ਸ਼ੁਰੂ ਕਰ ਦਿੱਤਾ ਹੈ । ਅਸੀਂ ਨੀਵੀਂ ਧਰਤੀ ਦੇ ਬਿਰਖ ਹਾਂ ਤੇ ਤੂੰ ਮਲਯਗਿਰੀ ਉਪਰ ਹੋਣ ਵਾਲਾ ਚੰਦਨ, ਰੁੱਖ ਹੈਂ, ਪਰ ਰੁੱਖ ਰੁੱਖ ਦੇ ਨਾਤੇ ਸੰਗੀ ਜਾਣ ਕੇ ਸਾਡੀ ਲਾਜ ਰਖ ਲਈਂ । ਤੂੰ ਗੰਭੀਰ ਧੀਰ ਉਪਕਾਰੀ ਹੈ : ਅਸੀਂ ਨਿਮਾਣੇ ਜੀਅ ਹਾਂ । ਹੇ ਸਤਿਗੁਰੂ ਤੇਰੀ ਕਿਰਪਾ ਨਾਲ ਮੈਨੂੰ ਹਰਿ ਮਿਲ ਗਿਆ ਹੈ ਤੇ ਮੇਰੀ ਸੇਜ ਸੁਖਾਂ ਭਰੀ ਹੋ ਗਈ ਹੈ ।

ਹੁਣ ਸਵਾਲ ਇਹ ਹੈ ਕਿ ਦੇਹ ਧਾਰੀ ਗੁਰੂ ਹੀ ਕਿਉਂ ਜ਼ਰੂਰੀ ਹੈ ?

ਉਪਰਲੀ ਸਾਰੀ ਵਿਚਾਰ ਤੋਂ ਇਕ ਗੱਲ ਉਭਰ ਕੇ ਸਾਹਮਣੇ ਆਉਂਦੀ ਹੈ ਕਿ 'ਸ਼ਬਦ' 'ਪਵਨ' 'ਜੀਓ' 'ਪ੍ਰਾਤਮਾ' ਓਅੰਕਾਰ ਇਤਿਆਦਕ 'ਨਾਉਂ' ਵਾਲਾ ਨਿਰਗੁਣ ਬ੍ਰਹਮ ਗੁਰੂ ਇਕ ਬੰਨੇ ਆਪਣੇ ਆਤਮ ਸਰੂਪ ਨਿਰੰਕਾਰ ਨਾਲ ਸੰਜੁਗਤ ਹੈ ਤੇ ਦੂਜੇ ਬੰਨੇ ਉਸੇ ਦੀ ਸਰਗੁਣ ਰਚਨਾ ਤ੍ਰੈਗੁਣੀ ਪ੍ਰਕਿਰਤੀ ਨਾਲ ਉਸ ਦਾ ਸੰਬੰਧ ਹੈ । ਪਰ ਉਹ ਤ੍ਰੈਗੁਣੀ ਪ੍ਰਕਿਰਤੀ ਨਾਲ ਰਹਿੰਦਾ ਹੋਇਆ ਵੀ ਆਪ ਉਸ ਦੇ ਅਧੀਨ ਨਹੀਂ, ਨਾ ਉਸ ਦਾ ਕਰਮ ਸੰਗੀ ਹੈ, ਸਗੋਂ ਉਹ ਨਿਰਲੇਪ ਰਹਿੰਦਾ ਹੈ । ਤਿੰਨ ਗੁਣ ਹਨ — 'ਸਤੋ ਗੁਣ' 'ਰਜੋ ਗੁਣ' ਅਤੇ 'ਤਮੋ ਗੁਣ' ।

ਗੁਰਬਾਣੀ ਅਨੁਸਾਰ ੧ਓ ਏਕੰਕਾਰ, 'ਓਅੰਕਾਰ' ਅਤੇ 'ਸਤਿਗੁਰੂ' ਇਹਨਾਂ ਤਿੰਨਾਂ ਗੁਣਾਂ ਤੋਂ ਉਪਰ ਚੌਥੇ ਅਥਵਾ ਤੁਰੀਆ ਪਦ ਵਿਚ ਰਹਿੰਦੇ ਹਨ।

'ਸਾਂਖ-ਯੋਗ' ਦਰਸ਼ਨ ਅਨੁਸਾਰ ਇਹ ਜਗਤ ਤ੍ਰੈਗੁਣੀ ਪ੍ਰਕਿਰਤੀ ਦੀ ਅਣਸਾਵੀਂ ਹਾਲਤ ਤੋਂ ਬਣਦਾ ਹੈ — ਜਦੋਂ ਕਿ ਗੁਰਬਾਣੀ ਅਨੁਸਾਰ ਇਸ ਦੀ ਰਚਨਾ ਤ੍ਰੈਗੁਣੀ ਪ੍ਰਕਿਰਤੀ ਦੀ ਰਾਹੀਂ ਜਾਂ ਉਸ ਦੇ ਮਾਧਿਅਮ ਦੁਆਰਾ ਹੁੰਦੀ ਹੈ।

ਤ੍ਰੈਗੁਣੀ ਪ੍ਰਕਿਰਤੀ ਤੋਂ ਜਿਹੜੀ ਪਹਿਲੀ ਚੀਜ਼ ਹੋਂਦ ਵਿਚ ਆਉਂਦੀ ਹੈ — ਉਹ ਹੈ ਮਹਤ ਤੱਤ ਮਹਤ ਅਥਵਾ ਬੁੱਧੀ। ਅਤੇ ਬੁੱਧੀ ਤੋਂ ਅਹੰਕਾਰ। ਅਹੰਕਾਰ ਤੋਂ ਪੰਜ ਗਿਆਨ ਇੰਦਰੀਆਂ, ਪੰਜ ਕਰਮ ਇੰਦਰੀਆਂ — ਦਸ, ਤੇ ਗਿਆਰ੍ਹਵੀਂ ਇੰਦਰੀ ਮਨ, ਅਤੇ ਪੰਜ ਤਨ ਮਾਤ੍ਰਾ ਜਾਂ ਸੂਖਮ ਤੱਤ।

ਉਪਰੋਕਤ ੧੮ ਤੱਤਾਂ ਤੋਂ ਸੂਖਮ ਜਾਂ ਲਿੰਗ ਸ਼ਰੀਰ ਬਣਦਾ ਹੈ। ਜੋ ਅਦਿੱਖ ਰਹਿੰਦਾ ਹੈ। ਪੰਜ ਤਨ ਮਾਤ੍ਰਾ ਤੋਂ ਪੰਜ ਸਥੂਲ ਭੂਤ ਤੱਤ ਉਪਜਦੇ ਹਨ — ਧਰਤੀ, ਆਕਾਸ਼, ਹਵਾ, ਪਾਣੀ ਤੇ ਤੇਜ। ਇਹਨਾਂ ਪੰਜਾਂ ਤੱਤਾਂ ਤੋਂ ਸਥੂਲ ਸ਼ਰੀਰ ਬਣਦਾ ਹੈ। ਇਨ੍ਹਾਂ ਅਠਾਰਾਂ ਤੇ ਪੰਜ ਤੇਈ ਤੱਤਾਂ ਵਿਚ ਪ੍ਰਕਿਰਤੀ ਤੇ ਪੁਰਖ ਦੋ ਹੋਰ ਮੂਲ ਤੱਤ ਮਿਲਨ ਨਾਲ ਕੁਲ ਪੰਝੀ ਤੱਤਾਂ ਦਾ ਇਹ ਸਾਰਾ ਅਮਲ ਸਾਂਖ ਵਿਚ ਮੰਨਿਆ ਗਿਆ ਹੈ।

ਇਸ ਸਥੂਲ ਸਰੀਰ ਵਿਚ 'ਬੁਧੀ' 'ਅਹੰਕਾਰ' ਅਤੇ 'ਮਨ' ਦੇ ਮਿਲਨ ਨਾਲ 'ਅੰਤਹ ਕਰਨ' ਬਣਦਾ ਹੈ। ਅਤੇ ਮੂਲ ਰੂਪ ਵਿਚ ਇਹ ਅੰਤਹ ਕਰਨ ਹੀ ਹੈ ਜਿਸ ਦਾ ਸਾਰਾ ਅਮਲ ਸਤਿ ਤੇ ਅਸੱਤ ਕਰਮਾ ਦਾ ਜ਼ਿੰਮੇਵਾਰ ਰਹਿੰਦਾ ਹੈ। ਬੁੱਧੀ ਤੇ ਅਹੰਕਾਰ ਦੇ ਚੰਗੇ-ਮੰਦੇ ਦੋਵੇਂ ਅਮਲ ਹਨ। ਇਹਨਾਂ ਦੋਹਾਂ ਵਿਚ 'ਮਨ' ਚੰਚਲ ਸੰਜੋਗੀ ਹੈ — ਬੁੱਧੀ ਨਿਰਣਾਯਕ ਹੈ ਅਤੇ ਅਹੰਕਾਰ ਕਰਮੀ ਹੈ।

ਸਤਿਗੁਰਾਂ ਨੇ ਅਹੰਕਾਰ ਨੂੰ 'ਹਉਮੈਂ' ਆਖਿਆ ਹੈ ਤੇ ਇਸ ਦੇ ਦੋਵੇਂ ਰੂਪ ਹੀ ਬਿਆਨ ਕੀਤੇ ਹਨ :

ਹਉ ਵਿਚਿ ਸਚਿਆਰੁ ਕੂੜਿਆਰੁ ॥
ਹਉ ਵਿਚਿ ਪਾਪ ਪੁੰਨ ਵੀਚਾਰੁ ॥

(ਆਸਾ ਮਹਲਾ ੧ ਆਦਿ ਗ੍ਰੰਥ ਪੰਨਾ ੪੬੬)

ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥

(ਆਸਾ ਮਹਲਾ ੨, ਆਦਿ ਗ੍ਰੰਥ ਪੰਨਾ ੪੬੬)

ਗੁਰਬਾਣੀ ਅਨੁਸਾਰ ਸਬਦ ਜਾਂ ਪਵਨ ਗੁਰੂ ਤ੍ਰੈ ਗੁਣੀ ਪ੍ਰਕਿਰਤੀ ਵਿਚ ਰਹਿੰਦਾ ਹੋਇਆ ਵੀ ਅਦਿਖ ਅਤੇ ਨਿਰਲੇਪ ਰਹਿੰਦਾ ਹੈ, ਜਦੋਂ ਕਿ ਦੇਹ ਧਾਰੀ ਗੁਰੂ ਦਾ ਅਮਲ ਇਸ ਤੋਂ ਵੱਖਰਾ ਹੈ। ਉਹ ਦਿੱਸਣ ਵੱਲੋਂ ਹਰੇਕ ਨੂੰ ਸਥੂਲ ਪੰਜ ਭੂਤਕ ਦੇਹ ਵਿਚ ਦਿੱਸਦਾ ਹੈ। ਪਰ ਆਪਣੀ ਮਨ ਬਿਰਤੀ ਨੂੰ ਸੋਧ ਲੈਣ ਕਰ ਕੇ 'ਭਾਵ' ਵੱਲੋਂ ਤਿੰਨ ਗੁਣਾ ਜਾਂ ਉਨ੍ਹਾਂ ਦੇ ਅਮਲੀ ਤਤ ਅਹੰਕਾਰ ਤੋਂ ਉਪਰ ਉਠ ਜਾਂਦਾ ਹੈ। ਇਸੇ ਉਪਰ ਉਠ ਜਾਣ ਤੋਂ ਉਪਜੀ ਭਾਵ ਅਵਸਥਾ ਬਾਰੇ ਹੀ ਗੁਰਬਾਣੀ ਵਿਚ ਕਿਹਾ ਗਿਆ ਹੈ :

ਗੁਰ ਮਹਿ ਆਪੁ ਰਖਿਆ ਕਰਤਾਰੇ ॥
ਗੁਰਮੁਖਿ ਕੋਟਿ ਅਸੰਖ ਉਧਾਰੇ ॥

(ਮਾਰੂ ਮਹਲਾ ੧ ਆਦਿ ਗ੍ਰੰਥ ਪੰਨਾ ੧੦੨੪)

ਅਤੇ ਦੇਹਧਾਰੀ ਗੁਰੂ ਆਪਣੀ ਜੋਗ-ਜੁਗਤਿ ਨਾਲ ਕਰਤਾਰ ਨਾਲ ਇਕ ਸੁਰ ਹੋਣ ਕਰਕੇ ਉਹਨਾਂ ਮਨੁੱਖਾਂ ਨੂੰ ਹਰੀ ਨਾਲ ਮਿਲਾਣ ਵਾਲਾ ਬਣ ਜਾਂਦਾ ਹੈ ਜਿਹੜੇ ਗੁਰੂ ਵੱਲ ਮੁਖ ਕਰਨ ਕਰਕੇ ਗੁਰਮੁਖ ਬਣ ਜਾਂਦੇ ਹਨ ਤੇ ਗੁਰੂ ਦੇ ਮੁਖ ਵਿਚੋਂ ਨਿਕਲਦੇ ਬਚਨ ਗੁਰਸਬਦਿ ਬਣ ਜਾਂਦੇ ਹਨ।

ਜੋਗੀਆਂ ਸਿਧਾਂ ਦੇ ਮਤ ਅਨੁਸਾਰ ਯੋਗ ਸਾਧਨਾ ਜਾਂ ਜੋਗ ਦੇ ਤਰੀਕਿਆਂ ਨਾਲ ਯੋਗਾਭਿਆਸ ਕਰਕੇ ਹਰੀ ਨੂੰ ਮਿਲਣ ਦੀ ਗੱਲ ਜ਼ਰੂਰ ਆਖੀ ਗਈ ਹੈ, ਪਰ ਗੁਰਬਾਣੀ ਅਨੁਸਾਰ ਹਰੀ ਦੇ ੧ਓ ਏਕੰਕਾਰੀ ਸਰੂਪ ਅਤੇ ਦੇਹੀ

ਅੰਦਰਿ ਨਾਮੁ ਨਿਵਾਸੀ ਵਾਲੇ ਸੁਰੂਪ ਨੂੰ ਵੀ ਮਿਲਣ ਲਈ ਉਸ ਸਤਿਗੁਰੂ ਦੀ ਲੋੜ ਦੱਸੀ ਗਈ ਹੈ ਜਿਹੜਾ ਪਰਤੱਖ ਦੇਹ ਵਾਲਾ ਤਾਂ ਹੋਵੇ ਹੀ ਪਰ ਭਾਵ ਵਲੋਂ ਗੁਣਾਤੀਤ ਵੀ ਹੋਵੇ। ਇਹੋ ਦੇਹਧਾਰੀ ਸਤਿਗੁਰੂ ਹੀ ਹੈ ਜਿਹੜਾ ਸਿੱਖ ਦੇ ਹਉਮੈ ਦੇ ਬੰਧਨ ਤੋੜਦਾ ਤੇ ਹਰੀ ਨੂੰ ਮਿਲਾਉਂਦਾ ਹੈ :

ਹਉਮੈ ਬੰਧਨ ਸਤਿਗੁਰਿ ਤੋੜੇ ਚਿਤੁ ਚੰਚਲੁ ਚਲਣਿ ਨ ਦੀਨਾ ਹੇ ॥
ਸਤਿਗੁਰ ਮਿਲਹੁ ਚੀਨਹੁ ਬਿਧਿ ਸਾਈ ॥
ਜਿਤੁ ਪ੍ਰਭੁ ਪਾਵਹੁ ਗਣਤ ਨ ਕਾਈ ॥
ਹਉਮੈ ਮਾਰਿ ਕਰਹੁ ਗੁਰ ਸੇਵਾ ਜਨ ਨਾਨਕ ਹਰਿ ਰੰਗਿ ਭੀਨਾ ਹੇ ॥

(ਮਾਰੂ ਮਹਲਾ ੧ ਆਦਿ ਗ੍ਰੰਥ ਪੰਨਾ ੧੦੨੮)

ਅਤੇ ਇਹ ਹਉਮੈਂ ਵੀ ਕਿਹੋ ਜਿਹੀ ਹੈ ?

ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ ॥
ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ ॥
ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ ॥
ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ ॥
ਨਾਨਕ ਸਤਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ ॥

(ਵਡਹੰਸ ਮਹਲਾ ੩ ਆਦਿ ਗ੍ਰੰਥ ਪੰਨਾ ੫੬੦)

ਅਤੇ ਇਸ ਹਉਮੈ ਨੂੰ ਭਜਾਉਣ ਜਾਂ ਇਸ ਦੇ ਬੰਧਨ ਤੋੜਨ ਵਾਲਾ ਸਤਿਗੁਰੂ ਕੌਣ ਹੈ ?

ਸਤਿਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥
ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿਗੁਨ ਗਾਉ ॥
ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥
ਸੇਵਕ ਕਉ ਗੁਰੁ ਸਦਾ ਦਇਆਲ ॥
ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥
ਗੁਰ ਬਚਨੀ ਹਰਿਨਾਮੁ ਉਚਰੈ ॥
ਸਤਿਗੁਰੁ ਸਿਖ ਕੇ ਬੰਧਨ ਕਾਟੈ ॥
ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥
ਸਤਿਗੁਰੁ ਸਿਖ ਕਉ ਨਾਮ ਧਨੁ ਦੇਇ ॥
ਗੁਰ ਕਾ ਸਿਖੁ ਵਡਭਾਗੀ ਹੇ ॥
ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ॥
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥

(ਗਉੜੀ ਸੁਖਮਨੀ ਮਹਲਾ ੫ ਆਦਿ ਗ੍ਰੰਥ ਪੰਨਾ ੨੮੬)

ਜ਼ਾਹਰ ਹੈ ਕਿ ਸਤਿਪੁਰਖੁ ਨੂੰ ਜਾਣਨ ਵਾਲਾ ਅਤੇ ਜੀਅ ਨਾਲ (ਦਿਲੀ ਪਿਆਰ ਨਾਲ ਸੰਭਾਲਣ ਵਾਲਾ) ਸਮਾਰਨ ਵਾਲਾ ਸਤਿਗੁਰੂ ਉਹੋ ਹੀ ਹੋ ਸਕਦਾ ਹੈ ਜਿਸ ਵਿਚ 'ਜੀਅ' ਹੈ। ਅਤੇ 'ਜੀਅ' ਪੰਜ ਭੂਤਕ ਦੇਹ ਵਿਚ ਹੀ ਹੋ ਸਕਦਾ ਹੈ। ਏਸੇ ਪੰਜ ਭੂਤਕ ਸਰੀਰ ਵਾਲੇ ਸਤਿਗੁਰੂ ਕੋਲੋਂ ਹੀ ਮੰਗ ਹੈ—

ਸਤਗੁਰ ਦਇਆ ਕਰਹੁ ਹਰਿ ਮੇਲਹੁ ਮੇਰੇ ਪ੍ਰੀਤਮ ਪ੍ਰਾਣ ਹਰਿ ਰਾਇਆ ॥
ਹਮ ਚੇਰੀ ਹੋਇ ਲਗਹ ਗੁਰ ਚਰਣੀ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਾਇਆ ॥

(ਰਾਮ ਕਲੀ ਮਹਲਾ ੪ ਆਦਿ ਗ੍ਰੰਥ ਪੰਨਾ ੯੮੨)

ਅਤੇ ਹਰੀ ਨਾਮ ਰੂਪੀ ਰਤਨ ਜਵਾਹਰ ਨੂੰ ਅਥਵਾ ਸਬਦ ਨੂੰ ਪਰਤੱਖ ਕਰਕੇ ਦਿਖਾਉਣ ਵਾਲਾ ਵੀ ਪੰਜ ਭੂਤਕ ਸਰੀਰਧਾਰੀ ਸਤਿਗੁਰੂ ਹੀ ਹੋ ਸਕਦਾ ਹੈ।

ਰਤਨੁ ਜਵੇਹਰੁ ਲਾਲੁ ਹਰਿਨਾਮਾ ਗੁਰਿ ਕਾਢਿ ਤਲੀ ਦਿਖਲਾਇਆ ॥
ਭਾਗਹੀਣ ਮਨਮੁਖਿ ਨਹੀ ਲੀਆ ਤ੍ਰਿਣ ਓਲੈ ਲਾਖੁ ਛਪਾਇਆ ॥

(ਰਾਮ ਕਲੀ ਮਹਲਾ ੪ ਆਦਿ ਗ੍ਰੰਥ ਪੰਨਾ ੮੮੦)

ਅਤੇ ਜਿਹੜਾ ਘਰ ਵਿਚ ਅਰਥਾਤ ਮਨੁੱਖ ਦੇ ਅੰਦਰੋਂ ਹੀ ਹਰੀ ਨੂੰ ਵਿਖਾ ਦੇਵੇ ਉਹ ਵੀ ਇਹੋ ਦੇਹ ਧਾਰੀ ਸਤਿਗੁਰੂ ਹੀ ਹੋ ਸਕਦਾ ਹੈ।

ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥

(ਮਲਾਰ ਮਹਲਾ ੧ ਆਦਿ ਗ੍ਰੰਥ ਪੰਨਾ ੧੨੯੦)

ਗੁਰੂ ਰਾਮ ਦਾਸ ਜੀ ਨੇ ਏਸੇ ਸਤਿਗੁਰੂ ਬਾਰੇ ਫ਼ਰਮਾਇਆ ਹੈ :

ਧਨੁ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ ਸਤਿਗੁਰੂ
ਜਿਤੁ ਮਿਲਿ ਹਰਿ ਲੇਖਾ ਲਿਖਾ ॥

(ਸਲੋਕ ਮਹਲਾ ੪ ਆਦਿ ਗ੍ਰੰਥ ਪੰਨਾ ੧੩੧੬)

ਸਤਿਗੁਰੂ ਮਨ ਨੂੰ ਕਿਵੇਂ ਵੱਸ ਕਰਦਾ ਹੈ ?

ਇਹੁ ਮਨੁ ਕਰਮਾ ਇਹੁ ਮਨੁ ਧਰਮਾ ॥
ਇਹੁ ਮਨ ਪੰਚ ਤਤੁ ਤੇ ਜਨਮਾ ॥
ਸਾਕਤੁ ਲੋਭੀ ਇਹੁ ਮਨੁ ਮੂੜਾ ॥
ਗੁਰਮੁਖਿ ਨਾਮੁ ਜਪੈ ਮਨੁ ਰੂੜਾ ॥
ਗੁਰਮੁਖਿ ਮਨੁ ਅਸਥਾਨੇ ਸੋਈ ॥
ਗੁਰਮੁਖਿ ਤ੍ਰਿਭਵਣਿ ਸੋਝੀ ਹੋਈ ॥
ਇਹੁ ਮਨੁ ਜੋਗੀ ਭੋਗੀ ਤਪੁ ਤਾਪੈ ॥
ਗੁਰਮੁਖਿ ਚੀਨੈ ਹਰਿ ਪ੍ਰਭੁ ਆਪੈ ॥
ਮਨੁ ਬੈਰਾਗੀ ਹਉਮੈ ਤਿਆਗੀ ॥
ਘਟਿ ਘਟਿ ਮਨਸਾ ਦੁਬਿਧਾ ਲਾਗੀ ॥
ਰਾਮ ਰਸਾਇਣੁ ਗੁਰਮੁਖਿ ਚਾਖੈ ॥
ਦਰਿ ਘਰਿ ਮਹਲੀ ਹਰਿ ਪਤਿ ਰਾਖੈ ॥
ਇਹੁ ਮਨੁ ਰਾਜਾ ਸੂਰ ਸੰਗ੍ਰਾਮਿ ॥
ਇਹੁ ਮਨੁ ਨਿਰਭਉ ਗੁਰਮੁਖਿ ਨਾਮਿ ॥
ਮਾਰੇ ਪੰਚ ਅਪੁਨੈ ਵਸਿ ਕੀਏ ॥
ਹਉਮੈ ਗ੍ਰਾਸਿ ਇਕਤੁ ਥਾਇ ਕੀਏ ॥

(ਆਸਾ ਮਹਲਾ ੧ ਆਦਿ ਗ੍ਰੰਥ ਪੰਨਾ ੪੧੫)

ਦੇਹ ਧਾਰੀ ਗੁਰੂ ਹੀ ਹੈ ਜਿਸ ਦੀ ਸੋਹਬਤ ਤੇ ਸੇਵਾ ਨਾਲ ਪੰਜ ਵੈਰੀਆਂ (ਕਾਮ ਕਰੋਧ ਲੋਭ ਮੋਹ ਅਹੰਕਾਰ) ਨੂੰ ਮਾਰਿਆ ਜਾ ਸਕਿਆ ਹੈ — ਤੇ ਮਿਲਿਆ ਕੀ ਹੈ ? ਬਖ਼ਸ਼ਿਸ਼ ਵਿਚ ਇਕ ਨਾਮੁ — ਉਹੋ ਸ਼ਬਦ, ਗੁਰੂ। = ਆਪਣਾ ਆਪ (ਆਤਮਾ)

ਦੀਬਾਨੁ ਹਮਾਰੋ ਤੁਹੀ ਏਕ ॥
ਸੇਵਾ ਥਾਰੀ ਗੁਰਹਿ ਟੇਕ ॥ ਰਹਾਉ ॥

ਅਨਿਕ ਜੁਗਤਿ ਨਹੀਂ ਪਾਇਆ ॥
ਗੁਰਿ ਚਾਕਰ ਲੈ ਆਇਆ ॥
ਮਾਰੇ ਪੰਚ ਬਿਖਾਦੀਆ ਗੁਰ ॥
ਕਿਰਪਾ ਤੇ ਦਲੁ ਸਾਧਿਆ ॥
ਬਖਸੀਸ ਵਜਹੁ ਮਿਲਿ ਏਕੁ ਨਾਮ ॥
ਸੂਖ ਸਹਜ ਆਨੰਦ ਬਿਸ੍ਰਾਮ॥

(ਗਉੜੀ ਚੇਤੀ ਮਹਲਾ ੫ ਆਦਿ ਗ੍ਰੰਥ ਪੰਨਾ ੨੧੦)

ਇਕ ਵਸਤੂ ਹੈ ਨਾਮ, ਜਾਂ ਸਬਦ, ਉਸ ਤੋਂ ਬਿਨਾਂ ਪੰਜੇ ਗਿਆਨ ਇੰਦਰੇ ਦੁਖੀ ਹਨ — ਕਿਉਂਕਿ ਕਰਤਾਰ ਨੇ ਉਸ ਨੂੰ ਮਨ ਇੰਦਰੀਆਂ ਤੋਂ ਲਾਂਭੇ ਨਿਰਲੇਪ ਭਾਵ ਵਿਚ ਰੱਖ ਕੇ ਉਪਰ ਭਰਮ ਰੂਪੀ ਤਾਲਾ ਲਗਾ ਦਿੱਤਾ ਹੈ ਅਤੇ ਉਸ ਤਾਲੇ ਦੀ, ਵਿਧੀ ਰੂਪੀ ਚਾਬੀ ਦੇਹ ਧਾਰੀ ਗੁਰੂ ਦੇ ਹੱਥ ਫੜਾ ਦਿੱਤੀ ਹੈ :

ਏਕ ਬਸਤੁ ਬਿਨੁ ਪੰਚ ਦੁਹੇਲੇ ਓਹ ਬਸਤੁ ਅਗੋਚਰ ਠਾਈ ॥
ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ ॥
ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ ॥

(ਗਉੜੀ ਮਹਲਾ ੫ ਆਦਿ ਗ੍ਰੰਥ ਪੰਨਾ ੨੦੫)

ਸ਼ਬਦ ਗੁਰੂ ਜਾਂ ਹਰੀ ਨੂੰ ਮਿਲਣ ਲਈ ਸਤਿਗੁਰੂ ਦੀ ਸਹਾਇਤਾ ਜ਼ਰੂਰੀ ਹੈ :

ਭ੍ਰਮੁ ਭਉ ਕਾਟਿ ਕੀਏ ਨਿਹਕੇਵਲ ਜਬ ਤੇ ਹਉਮੈ ਮਾਰੀ ॥
ਜਨਮ ਮਰਣ ਕੋ ਚੂਕੋ ਸਹਸਾ ਸਾਧ ਸੰਗਤਿ ਦਰਸਾਰੀ ॥
ਚਰਣ ਪਖਾਰਿ ਕਰਉ ਗੁਰ ਸੇਵਾ ਬਾਰਿ ਜਾਉ ਲਖ ਬਰੀਆ ॥
ਜਿਹ ਪ੍ਰਸਾਦਿ ਇਹੁ ਭਉਜਲੁ ਤਰਿਆ ਜਨ ਨਾਨਕ ਪ੍ਰਿਆ ਸੰਗਿ ਮਿਰੀਆ ॥

(ਗਉੜੀ ਮਹਲਾ ੫ ਆਦਿ ਗ੍ਰੰਥ ਪੰਨਾ ੨੦੭)

# ਬਾਣੀ ਗੁਰੂ ਗੁਰੂ ਹੈ ਬਾਣੀ

ਕੁਝ ਵਿਦਵਾਨ ਸੱਜਣ 'ਗ੍ਰੰਥ ਗੁਰੂ' ਦੇ ਸਿਧਾਂਤ ਦੀ ਪੁਸ਼ਟੀ ਲਈ ਚੌਥੇ ਸਤਿਗੁਰੂ ਸ੍ਰੀ ਗੁਰੂ ਰਾਮ ਦਾਸ ਜੀ ਦੀ ਉਚਾਰੀ ਬਾਣੀ ਵਿਚੋਂ ਉਪਰੋਕਤ ਤੁਕ ਦਾ ਹਵਾਲਾ ਦੇ ਕੇ ਆਪਣੀ ਗੱਲ ਮਨਵਾਣ ਦੀ ਕੋਸ਼ਿਸ਼ ਕਰਦੇ ਹਨ।

'ਬਾਣੀ ਗੁਰੂ ਗੁਰੂ ਹੈ ਬਾਣੀ' ਤੁਕ ਦੇ ਅਗੇ ਪਿਛੇ ਕੀ ਹੈ — ਇਸ ਨਾਲ ਉਹਨਾ ਦਾ ਕੋਈ ਵਾਸਤਾ ਨਹੀਂ। ਇਹ ਗੱਲ ਵੀ ਉਹ ਬਿਲਕੁਲ ਉਸੇ ਢੰਗ ਨਾਲ ਕਰਦੇ ਹਨ — ਜਿਸ ਨਾਲ 'ਸਬਦੁ ਗੁਰੂ ਸੁਰਤਿ ਧੁਨਿ ਚੇਲਾ।' ਤੁਕ ਦੀ ਮਿਸਾਲ ਦੇ ਦੇਂਦੇ ਹਨ। ਉਹਨਾਂ ਨੂੰ ਏਸ ਗੱਲ ਨਾਲ ਵੀ ਕੋਈ ਵਾਸਤਾ ਨਹੀਂ ਕਿ ਕਿਹੜੇ ਗੁਰੂ ਨੇ ਕਿਹੜੀ ਤੁਕ ਕਿਸ ਸ਼ਬਦ ਅਤੇ ਕਿਸ ਸੰਦਰਭ ਵਿਚ ਉਚਾਰੀ ਹੈ ਅਤੇ ਉਸ ਦਾ ਅਰਥ ਕੀ ਹੈ। ਇਹਨਾਂ ਸੱਜਣਾ ਨੇ ਆਪਣੀ ਗੱਲ ਆਪਣੇ ਹੀ ਅਰਥਾਂ ਨਾਲ ਕਰ ਦੇਣੀ ਹੈ ਭਾਵੇਂ ਸਤਿਗੁਰੂ ਸਾਹਿਬਾਨ ਦੀ ਸਾਰੀ ਬਾਣੀ ਦਾ ਹੀ ਅਰਥ ਬਦਲ ਜਾਏ।

ਜਿਸ ਸ਼ਬਦ ਵਿਚ ਉਪਰੋਕਤ ਤੁਕ ਆਈ ਹੈ ਉਹ ਨਟ ਰਾਗ ਦੀਆਂ ਅਸ਼ਟਪਦੀਆਂ ਵਿਚ ਸ੍ਰੀ ਗੁਰੂ ਰਾਮ ਦਾਸ ਜੀ ਦਾ ਉਚਾਰਨ ਕੀਤਾ ਹੋਇਆ ਹੈ ਅਤੇ ਸ਼ੁਰੂ ਤੋਂ ਅੰਤ ਤਕ ਦੇਹ ਧਾਰੀ ਸਤਿਗੁਰੂ ਦੇ ਸਿਧਾਂਤ ਦੀ ਪਰੋੜ੍ਹਤਾ ਕਰਨ ਲਈ ਹੀ ਉਚਾਰਿਆ ਗਿਆ ਹੈ।

ਰਾਮ ਗੁਰ ਸਰਨਿ ਪ੍ਰਭੂ ਰਖਵਾਰੇ ॥
ਜਿਉ ਕੁੰਚਰੁ ਤਦੂਐ ਪਕਰਿ ਚਲਾਇਓ ਕਰਿ ਊਪਰੁ ਕਢਿ ਨਿਸਤਾਰੇ ॥ ਰਹਾਓ ॥
ਪ੍ਰਭ ਕੇ ਸੇਵਕ ਬਹੁਤੁ ਅਤਿ ਨੀਕੇ ਮਨਿ ਸਰਧਾ ਕਰਿ ਹਰਿ ਧਾਰੇ ॥
ਮੇਰੇ ਪ੍ਰਭਿ ਸਰਧਾ ਭਗਤਿ ਮਨਿ ਭਾਵੈ ਜਨ ਕੀ ਪੈਜ ਸਵਾਰੇ ॥
ਹਰਿ ਹਰਿ ਸੇਵਕੁ ਸੇਵਾ ਲਾਗੈ ਸਭੁ ਦੇਖੈ ਬ੍ਰਹਮ ਪਸਾਰੇ ॥
ਏਕੁ ਪੁਰਖੁ ਇਕੁ ਨਦਰੀ ਆਵੈ ਸਭ ਏਕਾ ਨਦਰਿ ਨਿਹਾਰੇ ॥
ਹਰਿ ਪ੍ਰਭੁ ਠਾਕੁਰੁ ਰਵਿਆ ਸਭ ਠਾਈ ਸਭੁ ਚੇਰੀ ਜਗਤੁ ਸਮਾਰੇ ॥
ਆਪਿ ਦਇਆਲੁ ਦਇਆਦਾਨੁ ਦੇਵੈ ਵਿਚਿ ਪਾਥਰ ਕੀਰੇ ਕਾਰੇ ॥
ਅੰਤਰਿ ਵਾਸੁ ਬਹੁਤੁ ਮੁਸਕਾਈ ਭ੍ਰਮਿ ਭੂਲਾ ਮਿਰਗ ਸਿੰਙ੍ਹਾਰੇ ॥
ਬਨੁ ਬਨੁ ਢੂਢਿ ਢੂਢਿ ਫਿਰਿ ਥਾਕੀ ਗੁਰਿ ਪੂਰੈ ਘਰਿ ਨਿਸਤਾਰੇ ॥
ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥
ਸਭੁ ਹੈ ਬ੍ਰਹਮੁ ਬ੍ਰਹਮੁ ਹੈ ਪਸਰਿਆ ਮਨਿ ਬੀਜਿਆ ਖਾਵਾਰੇ ॥
ਜਿਉ ਜਨ ਚੰਦ੍ਰਹਾਂਸੁ ਦੁਖਿਆ ਧ੍ਰਿਸਟਬੁਧੀ ਅਪੁਨਾ ਘਰੁ ਲੂਕੀ ਜਾਰੇ ॥
ਪ੍ਰਭ ਕਉ ਜਨੁ ਅੰਤਰਿ ਰਿਦ ਲੋਚੈ ਪ੍ਰਭ ਜਨ ਕੇ ਸਾਸ ਨਿਹਾਰੇ ॥
ਕ੍ਰਿਪਾ ਕ੍ਰਿਪਾ ਕਰਿ ਭਗਤਿ ਦ੍ਰਿੜਾਏ ਜਨ ਪੀਛੈ ਜਗੁ ਨਿਸਤਾਰੇ ॥

ਆਪਨਾ ਆਪਿ ਆਪਿ ਪ੍ਰਭੁ ਠਾਕੁਰੁ ਪ੍ਰਭੁ ਆਪੇ ਸ੍ਰਿਸਟਿ ਸਵਾਰੇ ॥
ਜਨ ਨਾਨਕ ਆਪੇ ਆਪਿ ਸਭੁ ਵਰਤੈ ਕਰਿ ਕ੍ਰਿਪਾ ਆਪਿ ਨਿਸਤਾਰੇ ॥
(ਨਟ ਮਹਲਾ ੪, ਆਦਿ ਗ੍ਰੰਥ ਪੰਨਾ ੯੮੨)

ਸਮੁੱਚੇ ਸ਼ਬਦ ਵਿਚ ਹਰੀ ਦੀ ਵਿਆਪਕਤਾ ਦੱਸੀ ਹੈ ਅਤੇ ਹਰੀ ਨਾਲ ਮਿਲਣ ਲਈ ਮਿਸਾਲਾਂ ਦੇ ਦੇ ਕੇ ਦੇਹਧਾਰੀ ਪਰਤੱਖ ਗੁਰੂ ਦੀ ਸ਼ਰਨ ਜਾਣ ਦਾ ਉਪਦੇਸ਼ ਕੀਤਾ ਹੈ।

ਇਸ ਸ਼ਬਦ ਦੀਆਂ ਪਹਿਲੀਆਂ ਤੁਕਾਂ ਤੋਂ ਹੀ ਗੁਰੂ ਕੇ ਸਿੱਖ ਨੂੰ ਗੁਰੂ ਦੀ ਸ਼ਰਨ ਲੈਣ ਦਾ ਉਪਦੇਸ਼ ਦਿੱਤਾ ਗਿਆ ਹੈ :

ਰਾਮ ਗੁਰ ਸਰਨਿ ਪ੍ਰਭੂ ਰਖਵਾਰੇ ॥
ਜਿਉ ਕੁੰਚਰ ਤਦੂਐ ਪਕਰਿ ਚਲਾਇਓ ਕਰਿ ਊਪਰੁ ਕਢਿ ਨਿਸਤਾਰੇ ॥

ਰਾਜਾ ਤੇਜਸਖ ਦਾ ਪੁੱਤਰ ਇੰਦ੍ਰ ਦਯੁਮਨ ਅਗਸਤ ਮੁਨੀ ਦਾ ਸਿੱਖ ਸੀ ਅਤੇ ਹਰ ਵੇਲੇ ਤਪੱਸਿਆ ਵਿਚ ਮਗਨ ਰਹਿੰਦਾ ਸੀ। ਇਕ ਸਮੇਂ ਅਗਸਤ ਮੁਨੀ ਉਸ ਦੇ ਆਸ਼ਰਮ ਵਿਚ ਆਏ। ਤਪੱਸਿਆ ਦੇ ਹੰਕਾਰ ਵਿਚ ਮਸਤ ਹੋਣ ਕਰ ਕੇ ਇੰਦ੍ਰ ਦਯੁਮਨ ਨੇ ਉਠ ਕੇ ਗੁਰੂ ਦਾ ਆਦਰ ਸਤਿਕਾਰ ਨਾ ਕੀਤਾ। ਇਸ ਤੇ ਅਗਸਤ ਮੁਨੀ ਨੇ ਕ੍ਰੋਧ ਵਿਚ ਆਣ ਕੇ ਉਸ ਨੂੰ ਹਾਥੀ ਬਣ ਜਾਣ ਦਾ ਸਰਾਪ ਦੇ ਦਿੱਤਾ। ਆਪਣੀ ਗ਼ਲਤੀ ਦਾ ਅੰਦਾਜ਼ਾ ਹੋਣ ਤੇ ਇੰਦ੍ਰ ਦਯੁਮਨ ਨੇ ਹੱਥ ਜੋੜ ਕੇ ਅਰਜ਼ ਕੀਤੀ ਕਿ ਕ੍ਰਿਪਾ ਕਰਕੇ ਇਸ ਸਰਾਪ ਤੋਂ ਮੁਕਤੀ ਦਿਓ। ਤਦ ਗੁਰੂ ਨੇ ਕਿਹਾ, ਹਾਥੀ ਦੀ ਜੂਨ ਵਿਚ ਇਕ ਸਮੇਂ ਤੂੰ ਸਰੋਵਰ ਵਿਚ ਇਸ਼ਨਾਨ ਕਰਨ ਜਾਏਂਗਾ। ਉਥੇ ਤੰਦੂਆ ਤੈਨੂੰ ਜਕੜ ਲਏਗਾ। ਉਸ ਨਾਲ ਜੁਧ ਕਰ ਕਰ ਕੇ ਜਦੋਂ ਤੂੰ ਹਾਰ ਜਾਏਂਗਾ ਤਦ ਤੈਨੂੰ ਹਰੀ ਦੀ ਸੁੱਧ ਆਏਗੀ। ਹਰੀ ਨੂੰ ਪੁਕਾਰਨ ਤੇ ਹਰੀ ਪਰਤੱਖ ਦੇਹ ਰੂਪ ਵਿਚ ਆਣ ਕੇ ਆਪਣੇ ਸੁਦਰਸ਼ਨ ਚੱਕਰ ਨਾਲ ਤੰਦੂਏ ਦੀਆਂ ਤੰਦਾਂ ਕੱਟ ਕੇ ਤੈਨੂੰ ਮੁਕਤ ਕਰੇਗਾ।

ਗੁਰੂ ਰਾਮ ਦਾਸ ਜੀ ਮਹਾਰਾਜ ਨੇ ਉਪਰੋਕਤ ਰਾਜੇ ਦੀ ਗੁਰੂ ਦੇ ਪ੍ਰਤੀ ਅਵੱਗਿਆ, ਗੁਰੂ ਵੱਲੋਂ ਸਰਾਪ ਤੇ ਫਿਰ ਪਰਤੱਖ ਹਰੀ ਦੇ ਹੱਥੀਂ ਸਰਾਪ ਤੋਂ ਮੁਕਤੀ ਦੀ ਜਿਹੜੀ ਮਿਸਾਲ ਦਿੱਤੀ ਹੈ ਉਸ ਦਾ ਸਿੱਧਾ ਤੇ ਸਪੱਸ਼ਟ ਅਰਥ ਇਕੋ ਹੀ ਹੈ ਕਿ ਦੇਹਧਾਰੀ ਪਰਤੱਖ ਗੁਰੂ ਹੀ ਸਿੱਖ ਦੀ ਅਗਿਆਨਤਾ ਤੇ ਹੰਕਾਰ ਰੂਪੀ ਵਿਕਾਰਾਂ ਨੂੰ ਕਟ ਕੇ ਹੰਕਾਰ ਤੋਂ ਅਤੇ ਦੁਖਾਂ ਦੀ ਫਾਹੀ ਤੋਂ ਛੁਡਾਉਂਦਾ ਹੈ। ਗੁਰੂ ਹੀ ਹਰੀ ਨਾਲ ਮਿਲਾਪ ਦਾ ਕਾਰਨ ਬਣਦਾ ਹੈ ਤੇ ਹਰੀ ਵੀ ਦੇਹ ਰੂਪ ਵਿਚ ਆਣ ਕੇ ਹੀ ਆਪਣੇ ਸੇਵਕ ਦੇ ਬੰਧਨ ਕਟਦਾ ਹੈ। ਏਸੇ ਕਰ ਕੇ ਆਪ ਨੇ ਸ਼ਬਦ ਦੇ ਆਰੰਭ ਵਿਚ ਹੀ ਫੁਰਮਾਇਆ ਹੈ :

ਰਾਮ ਗੁਰ ਸਰਨਿ ਪ੍ਰਭੂ ਰਖਵਾਰੇ ॥

ਇਸ ਤੋਂ ਅਗੇ ਹਰੀ ਦੇ ਵਿਆਪਕ ਰੂਪ ਦੀ ਚਰਚਾ ਹੈ ਤੇ ਸੇਵਕ ਦੀ ਸੇਵਾ ਦੀ।

ਇਸ ਅਸਟਪਦੀ ਦੇ ਚੌਥੇ ਪਦ ਵਿਚ ਆਪ ਨੇ ਫਿਰ ਇਕ ਹੋਰ ਮਿਸਾਲ ਦੇ ਕੇ ਪਰਤੱਖ ਗੁਰੂ ਵਲ ਧਿਆਨ ਦਿਵਾਇਆ ਹੈ।

ਅੰਤਰਿ ਵਾਸੁ ਬਹੁਤੁ ਮੁਸਕਾਈ ਭ੍ਰਮਿ ਭੂਲਾ ਮਿਰਗ ਸਿੰਙ੍ਹਾਰੇ ॥
ਬਨੁ ਬਨੁ ਢੂਢਿ ਢੂਢਿ ਫਿਰਿ ਥਾਕੀ ਗੁਰਿ ਪੂਰੈ ਘਰਿ ਨਿਸਤਾਰੇ ॥

ਏਥੇ ਆਪ ਨੇ ਉਸ ਕਸਤੂਰੀ ਮ੍ਰਿਗ ਦੀ ਮਨੋਦਸ਼ਾ ਦਾ ਵਰਨਣ ਕੀਤਾ ਹੈ, ਜਿਹੜਾ ਕਸਤੂਰੀ ਦੀ ਸੁਵਾਸ ਦੀ ਟੋਹ ਵਿਚ ਜੰਗਲ ਜੰਗਲ ਭਟਕਦਾ ਫਿਰਦਾ ਹੈ, ਪਰ ਅਸਲ ਵਿਚ ਕਸਤੂਰੀ ਉਸ ਦੇ ਆਪਣੇ ਹੀ ਅੰਦਰ, ਆਪਣੀ ਹੀ ਨਾਭੀ ਵਿਚ ਹੁੰਦੀ ਹੈ। ਆਪ ਦਾ ਕਹਿਣਾ ਹੈ ਕਿ ਠੀਕ ਉਸੇ ਕਸਤੂਰੀ ਮ੍ਰਿਗ ਵਾਂਗ ਅਸੀਂ ਵੀ ਹਰੀ ਦੀ ਖੋਜ ਵਿਚ ਜੰਗਲ ਜੰਗਲ ਭਟਕਦੇ ਪਏ ਸਾਂ ਕਿ ਪੂਰੇ ਗੁਰੂ ਨੇ (ਗੁਰੂ ਅਮਰਦਾਸ ਜੀ ਨੇ) ਘਰ ਵਿਚ ਹੀ — ਸਾਡੇ ਅੰਤਹਕਰਨ ਵਿਚ ਹੀ ਉਸ ਦਾ ਸਾਖਿਆਤ ਕਰਵਾ ਕੇ ਸਾਡਾ ਨਿਸਤਾਰਾ ਕਰ ਦਿੱਤਾ।

ਇਸ ਤੋਂ ਅਗੇ ਇਸ ਅਸ਼ਟਪਦੀ ਦੀਆਂ ਉਹ ਤੁਕਾਂ ਹਨ ਜਿਨ੍ਹਾਂ ਨੂੰ ਆਧਾਰ ਬਣਾ ਕੇ ਕਈ ਵਿਦਵਾਨ 'ਗ੍ਰੰਥ ਗੁਰੂ' ਦੇ ਸਿਧਾਂਤ ਦੀ ਸਥਾਪਨਾ ਕਰਨ ਦੀ ਕੋਸ਼ਿਸ਼ ਕਰਦੇ ਰਹਿੰਦੇ ਹਨ।

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ।

ਜਿਹੜੇ ਸੱਜਣ ਗੁਰੂ ਦੀ ਬਾਣੀ ਨੂੰ ਗੁਰੂ ਦੇ ਰੂਪ ਵਿਚ ਹੀ ਅਰਥਾਉਂਦੇ ਹਨ ਉਹ ਇਸ ਪਦ ਦੀ ਕੇਵਲ ਇਕੋ ਤੁਕ ਦਾ ਅਰਥ ਹੀ ਮਨ ਮਰਜ਼ੀ ਨਾਲ ਕਰ ਲੈਂਦੇ ਹਨ ਤੇ ਬਾਕੀ ਦੀਆਂ ਤਿੰਨਾਂ ਤੁਕਾਂ ਨੂੰ ਪੜ੍ਹਨ ਜਾਂ ਸਮਝਣ ਦੀ ਲੋੜ ਹੀ ਨਹੀਂ ਸਮਝਦੇ ।

'ਬਾਣੀ ਗੁਰੂ' ਦਾ ਅਰਥ ਹੈ '**ਗੁਰੂ ਦੀ ਬਾਣੀ**' ਅਤੇ '**ਗੁਰੂ ਹੈ ਬਾਣੀ**' ਦਾ ਅਰਥ ਹੈ — ਵਡੇਰੀ, ਭਾਰੀ, ਸ਼ਿਰੋਮਣੀ, ਹੋਰ ਸਭ ਬਾਣੀਆਂ ਨਾਲੋਂ ਉਚੇਰੀ ਤੇ ਸ੍ਰੇਸ਼ਟ ।

'ਬਾਣੀ' ਦਾ ਲਫ਼ਜ਼ੀ ਅਰਥ ਹੈ — ਮੂੰਹੋਂ ਬੋਲੇ ਜਾਣ ਵਾਲੇ ਸ਼ਬਦ, ਵਾਕ ਜਾਂ ਲਫ਼ਜ਼ਾਂ ਦਾ ਮਜਮੂਆ । ਕੋਈ ਵੀ ਵਿਅਕਤੀ ਜੋ ਬੋਲਦਾ ਹੈ — ਉਹ ਲਫ਼ਜ਼ੀ ਅਰਥਾਂ ਵਿਚ 'ਬਾਣੀ' ਹੈ । ਪਰ ਗੁਰੂ ਰਾਮਦਾਸ ਜੀ ਮਹਾਰਾਜ ਨੇ ਉਪਰੋਕਤ ਤੁਕ ਵਿਚ ਬਾਣੀ ਬਾਰੇ ਨਿਖੇੜਾ ਕਰ ਕੇ ਉਸ ਨੂੰ ਸਪੱਸ਼ਟ ਕੀਤਾ ਹੈ । ਬਾਣੀ ਦਾ ਨਿਖੇੜਾ ਇਹ ਹੈ ਕਿ ਆਮ ਆਦਮੀ ਦੇ ਮੂੰਹੋਂ ਨਿਕਲੀ ਬਾਣੀ ਅਤੇ ਗੁਰੂ ਮੁਖ ਵਿਚੋਂ ਨਿਕਲੀ ਬਾਣੀ ਵਿਚ ਬੁਨਿਆਦੀ ਫ਼ਰਕ ਹੈ । ਤੁਸੀ ਕਿਸੇ ਵੀ ਆਮ ਆਦਮੀ ਦੇ ਮੂੰਹੋਂ ਨਿਕਲੀ ਗੱਲ ਨੂੰ ਅਣਗੌਲਿਆਂ ਛਡ ਸਕਦੇ ਓ, ਕਿਸੇ ਦੀ ਵੀ ਗੱਲ ਨੂੰ ਜਾਂ ਮੂੰਹੋਂ ਨਿਕਲੇ ਵਾਕਾਂ ਨੂੰ ਬੇਪਰਵਾਹੀ ਨਾਲ ਮੰਨਣੋਂ ਇਨਕਾਰ ਕਰ ਸਕਦੇ ਓ ; ਕਿਉਂਕਿ ਹੋਰ ਕਿਸੇ ਦੀ ਵੀ ਗੱਲ ਆਮ ਤੌਰ ਤੇ ਮਹਾਨਤਾ ਦੇ ਪੱਖੋਂ ਤਿੰਨਾਂ ਗੁਣਾਂ ਦੇ ਅਧੀਨ ਹੀ ਆਵੇਗੀ — ਪਰ ਪੂਰੇ ਗੁਰੂ ਦੀ ਬਾਣੀ ! ਉਹ ਨਿਸਚਿਤ ਰੂਪ ਵਿਚ ਗੁਣਾਤੀਤ ਹਰੀ ਨਾਲ ਮਿਲਾਣ ਵਾਲੀ ਹੋਣ ਕਰ ਕੇ ਮਹਾਨ ਹੈ, ਭਾਰੀ ਹੈ, ਸਰਵੁੱਚ ਹੈ, ਸ਼੍ਰੇਸ਼ਟ ਹੈ ।

ਵਿਚਿ ਬਾਣੀ ਅੰਮ੍ਰਿਤੁ ਸਾਰੇ ॥

ਗੁਰੂ ਦੀ ਬਾਣੀ ਉਸ ਅੰਮ੍ਰਿਤ ਨਾਲ ਭਰਪੂਰ ਹੈ ਜਿਹੜਾ ਵਿਕਾਰਾਂ ਤੋਂ ਮੁਕਤ ਕਰ ਕੇ ਗਿਆਨ ਤੇ ਵੈਰਾਗ ਰੂਪੀ ਸਿਫ਼ਤਾਂ ਵਾਲਾ ਆਤਮਕ ਜੀਵਨ ਦੇਂਦਾ ਹੈ ।

ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ॥

'ਬਾਣੀ' — ਭਾਵੇਂ ਉਹ ਕਿਸੇ ਆਮ ਆਦਮੀ ਦੇ ਮੂੰਹੋਂ ਨਿਕਲਦੀ ਹੈ ਅਤੇ ਭਾਵੇਂ ਪੂਰੇ ਗੁਰੂ ਦੇ ਸ੍ਰੀ ਮੁਖ ਵਿਚੋਂ — ਉਹ ਪ੍ਰਗਟ ਹੋਣ ਲਈ, ਬਾਹਰ ਨਿਕਲਣ ਲਈ ਸੰਗਤ ਮੰਗਦੀ ਹੈ — 'ਮੁਖ' ਦੀ, 'ਰਸਨਾ' ਦੀ, 'ਕੰਠ' ਦੀ । — ਦੂਜੇ ਸ਼ਬਦਾਂ ਵਿਚ ਸੰਗਤ ਮੰਗਦੀ ਹੈ 'ਦੇਹ' ਦੀ, 'ਤਨ' ਦੀ । ਬਾਣੀ ਕਹਿੰਦੀ ਨਹੀਂ — ਸਗੋਂ ਬਾਣੀ ਦਵਾਰਾ ਕਿਹਾ ਜਾਂਦਾ ਹੈ । ਬਾਣੀ ਬੋਲਦੀ ਜਾਂ ਉਚਾਰਦੀ ਨਹੀਂ — ਬਾਣੀ ਮੁਖ ਦਵਾਰਾ ਬੋਲੀ ਜਾਂਦੀ ਜਾਂ ਉਚਾਰੀ ਜਾਂਦੀ ਹੈ ।

ਸੋ ਗੁਰੂ ਰਾਮਦਾਸ ਜੀ ਮਹਾਰਾਜ ਨੇ ਵੀ ਇਹ ਨਹੀਂ ਆਖਿਆ ਕਿ ਗੁਰਬਾਣੀ ਕਹਿੰਦੀ ਹੈ — ਸਗੋਂ ਫ਼ੁਰਮਾਇਆ ਹੈ —

'ਗੁਰੁ ਬਾਣੀ ਕਹੈ' — ਅਰਥਾਤ ਗੁਰੂ ਆਪਣੇ ਮੁਖ ਰਾਹੀਂ ਬਚਨ ਕਹਿੰਦਾ ਹੈ — 'ਸੇਵਕੁ ਜਨੁ ਮਾਨੈ' — ਸੇਵਕ ਜਨੁ ਮੰਨਦਾ ਹੈ । ਸੇਵਕੁ ਜਨੁ ਕੌਣ ਹੈ — ਜਿਹੜਾ ਹਰੀ ਨੂੰ ਮਿਲਣ ਲਈ ਪੂਰੇ ਗੁਰੂ ਨਾਲ ਜੁੜਿਆ ਹੋਇਆ ਹੈ — ਉਹੋ ਹੀ ਮੰਨਦਾ ਹੈ । ਮਨਮੁਖ

ਪਰਤਖਿ ਗੁਰੂ ਨਿਸਤਾਰੇ ॥

ਪਰਤੱਖ ਗੁਰੂ ਹੀ — ਜਿਹੜਾ ਬਾਣੀ ਦਾ ਉਚਾਰਨ ਕਰ ਕੇ ਉਪਦੇਸ਼ ਦੇ ਸਕਦਾ ਹੈ — ਨਿਸਤਾਰਾ ਕਰਦਾ ਹੈ — ਅਰਥਾਤ ਹਰੀ ਨੂੰ ਮਿਲਾਣ ਲਈ ਭਵ ਸਾਗਰ ਤੋਂ ਪਾਰ ਕਰਦਾ ਹੈ ।

ਇਸ ਤੋਂ ਅਗਲੇ ਪਦ ਵਿਚ ਗੁਰੂ ਰਾਮਦਾਸ ਜੀ ਨੇ ਪਰਤੱਖ ਗੁਰੂ ਦੀ ਬਾਣੀ ਦੀ ਮਹਿਮਾ ਇਕ ਹੋਰ ਮਿਸਾਲ ਦੇ ਕੇ ਦੱਸੀ ਹੈ । ਜਿਹੜਾ ਗੁਰੂ ਦੀ ਬਾਣੀ ਜਾਂ ਬਚਨ ਨੂੰ ਸਤਿ ਕਰ ਕੇ ਨਹੀਂ ਮੰਨਦਾ ਉਸ ਦੀ ਕੀ ਦਸ਼ਾ ਹੁੰਦੀ ਹੈ ।

ਸਭੁ ਹੈ ਬ੍ਰਹਮੁ ਬ੍ਰਹਮੁ ਹੈ ਪਸਰਿਆ ਮਨਿ ਬੀਜਿਆ ਖਾਵਾਰੇ ॥
ਜਿਉ ਜਨ ਚੰਦ੍ਰਹਾਂਸੁ ਦੁਖਿਆ ਧ੍ਰਿਸਟਬੁਧੀ ਅਪੁਨਾ ਘਰੁ ਲੂਕੀ ਜਾਰੇ ॥

ਚੰਦ੍ਰਹਾਂਸ ਰਾਜਾ ਸੁਧਰਮ ਦਾ ਪੁੱਤਰ ਸੀ। ਸੁਧਰਮ ਤੇ ਚੰਦ੍ਰਹਾਂਸ ਦੀ ਮਾਂ ਇਸ ਦੇ ਨਿੱਕੇ ਹੁੰਦਿਆਂ ਹੀ ਮਰ ਗਏ ਸਨ। ਉਸ ਨੂੰ ਉਹਦੀ ਦਾਈ ਚੁਕ ਕੇ ਜੰਗਲ ਵਿਚ ਲੈ ਗਈ ਤੇ ਉਥੇ ਹੀ ਉਸ ਦੀ ਪਾਲਨਾ ਕਰਦੀ ਰਹੀ। ਫਿਰ ਉਹ ਵੀ ਮਰ ਗਈ। ਚੰਦ੍ਰਹਾਂਸ ਦੇ ਪਿਤਾ ਦੇ ਰਾਜ ਉਪਰ ਉਸ ਦੇ ਮੰਤਰੀ ਨੇ ਕਬਜ਼ਾ ਕਰ ਲਿਆ ਸੀ ਤੇ ਉਹ ਮਨ ਮਰਜ਼ੀ ਨਾਲ ਰਾਜ ਚਲਾਉਂਦਾ ਰਿਹਾ। ਇਕ ਦਿਨ ਚੰਦ੍ਰਹਾਂਸ ਘੁੰਮਦਾ ਘੁਮਾਉਂਦਾ ਰਾਜ ਮਹਿਲਾਂ ਸਾਹਮਣੇ ਪਹੁੰਚ ਗਿਆ। ਉਸ ਨੂੰ ਕੋਈ ਪਛਾਣਦਾ ਨਹੀਂ ਸੀ। ਉਸ ਉਪਰ ਇਕ ਪੂਰੇ ਸੰਤ ਗੁਰੂ ਦੀ ਨਜ਼ਰ ਪੈ ਗਈ ਤੇ ਉਸ ਨੇ ਚੰਦ੍ਰਹਾਂਸ ਦੇ ਭਵਿੱਖ ਨੂੰ ਪੜ੍ਹ ਲਿਆ। ਉਸ ਸਤਿਗੁਰੂ ਨੇ ਮੰਤਰੀਉਂ ਰਾਜਾ ਬਣੇ ਬੈਠੇ ਧ੍ਰਿਸ਼ਟਬੁਧੀ ਨੂੰ ਦੱਸਿਆ ਕਿ ਇਹ ਬਾਲਕ ਇਕ ਦਿਨ ਚੱਕਰਵਰਤੀ ਰਾਜਾ ਬਣੇਗਾ।

ਸੁਣ ਕੇ ਮੰਤਰੀ ਦੇ ਮਨ ਵਿਚ ਸ਼ੱਕ ਹੋਇਆ ਤੇ ਉਸ ਨੇ ਚੰਦ੍ਰਹਾਂਸ ਨੂੰ ਮਰਵਾ ਦੇਣ ਦੀ ਸਾਜ਼ਸ਼ ਰਚੀ। ਇਕ ਜੱਲਾਦ ਨੂੰ ਕਿਹਾ ਕਿ ਇਸ ਨੂੰ ਕਤਲ ਕਰ ਦਿਓ। ਜੱਲਾਦ ਜਦੋਂ ਉਸ ਨੂੰ ਕਤਲ ਕਰਨ ਲਗਾ ਤਾਂ ਉਸ ਦਾ ਭੋਲਾ-ਭਾਲਾ ਤੇ ਸੁੰਦਰ ਮੂੰਹ ਵੇਖ ਕੇ ਉਹਨੂੰ ਦਇਆ ਆ ਗਈ। ਜੱਲਾਦ ਨੇ ਉਹਨੂੰ ਛਡ ਦਿੱਤਾ।

ਚੰਦ੍ਰਹਾਂਸ ਕਿਸੇ ਅਮੀਰ ਕੋਲ ਰਹਿੰਦਾ ਰਿਹਾ ਤੇ ਜਵਾਨ ਹੋ ਗਿਆ। ਇਕ ਦਿਨ ਧ੍ਰਿਸ਼ਟਬੁਧੀ ਨੇ ਉਸ ਨੂੰ ਵੇਖਦਿਆਂ ਹੀ ਪਛਾਣ ਲਿਆ ਕਿ ਇਹ ਤੇ ਰਾਜਾ ਸੁਧਰਮ ਦਾ ਪੁੱਤਰ ਹੀ ਹੈ। ਉਸ ਨੇ ਇਕ ਗੁਪਤ ਚਿੱਠੀ ਵਿਚ ਇਸ ਨੂੰ ਮਾਰ ਮੁਕਾਉਣ ਲਈ 'ਵਿਸ਼' ਦਿਓ ਲਿਖ ਕੇ ਉਹ ਚਿੱਠੀ ਏਸੇ ਦੇ ਹੱਥ ਦੇ ਕੇ ਆਪਣੇ ਪੁੱਤਰ ਵੱਲ ਘੱਲ ਦਿੱਤਾ। ਚੰਦ੍ਰਹਾਂਸ ਰਾਜੇ ਦੇ ਬਾਗ਼ ਵਿਚ ਲੰਮਾ ਪੈ ਗਿਆ ਤੇ ਸੌਂ ਗਿਆ। ਏਨੇ ਨੂੰ ਧ੍ਰਿਸ਼ਟਬੁੱਧੀ ਦੀ ਧੀ ਵਿਸ਼ਯਾ ਉਧਰ ਆ ਗਈ ਤੇ ਚੰਦ੍ਰਹਾਂਸ ਨੂੰ ਸੁਤਿਆਂ ਪਿਆਂ ਵੇਖਦਿਆਂ ਹੀ ਉਸ ਉਪਰ ਮੋਹਤ ਹੋ ਗਈ। ਉਹ ਚਿੱਠੀ ਵਿਸ਼ਯਾ ਨੇ ਪੜ੍ਹੀ ਤੇ ਚੁਪ ਕਰ ਕੇ 'ਵਿਸ਼' ਦੀ ਥਾਂ 'ਵਿਸ਼ਯਾ' ਲਿਖ ਦਿੱਤਾ। ਉਸ ਚਿੱਠੀ ਦਾ ਮਤਲਬ ਬਣ ਗਿਆ ਕਿ ਚੰਦ੍ਰਹਾਂਸ ਦਾ ਵਿਆਹ ਵਿਸ਼ਯਾ ਨਾਲ ਕਰ ਦਿੱਤਾ ਜਾਵੇ। ਧ੍ਰਿਸ਼ਟਬੁਧੀ ਦੇ ਪੁੱਤਰ ਨੇ ਇੰਜ ਹੀ ਕੀਤਾ ਤੇ ਭੈਣ ਨੂੰ ਚੰਦ੍ਰਹਾਂਸ ਨਾਲ ਵਿਆਹ ਦਿੱਤਾ।

ਧ੍ਰਿਸ਼ਟਬੁਧੀ ਨੂੰ ਪਤਾ ਲਗਣ ਤੇ ਉਸ ਨੇ ਜਵਾਈ ਚੰਦ੍ਰਹਾਂਸ ਨੂੰ ਮਾਰਨ ਲਈ ਤੀਜੀ ਵਾਰ ਸਾਜ਼ਸ਼ ਘੜੀ। ਇਕ ਪੂਜਾ ਮੰਦਰ ਵਿਚ ਇਕ ਜੱਲਾਦ ਨੂੰ ਓਟ ਵਿਚ ਖਲਿਹਾਰ ਕੇ ਚੰਦ੍ਰਹਾਂਸ ਨੂੰ ਪੂਜਾ ਕਰਨ ਲਈ ਮੰਦਰ ਵਲ ਭਿਜਵਾ ਦਿੱਤਾ। ਉਸ ਦੇ ਪਹੁੰਚਦਿਆਂ ਹੀ ਜੱਲਾਦ ਉਸ ਨੂੰ ਮਾਰ ਦੇਣ ਲਈ ਤਿਆਰ ਖੜਾ ਸੀ। ਪਰ ਹੋਣੀ ! ਧ੍ਰਿਸ਼ਟਬੁਧੀ ਦਾ ਪੁੱਤਰ ਚੰਦ੍ਰਹਾਂਸ ਨੂੰ ਘਰ ਵਿਚ ਹੀ ਰੋਕ ਕੇ ਆਪ ਮੰਦਰ ਵੱਲ ਚਲਿਆ ਗਿਆ ਤੇ ਜੱਲਾਦ ਦੇ ਖੜਗ ਦਾ ਸ਼ਿਕਾਰ ਹੋ ਗਿਆ।

ਚੰਦ੍ਰਹਾਂਸ ਤੇ ਧ੍ਰਿਸ਼ਟਬੁਧੀ ਦੇ ਪ੍ਰਸੰਗ ਦੀ ਮਿਸਾਲ ਦੇ ਕੇ ਗੁਰੂ ਰਾਮਦਾਸ ਜੀ ਨੇ ਦੱਸਿਆ ਹੈ ਕਿ ਪਰਤੱਖ ਸਤਿਗੁਰੂ ਦੇ ਬਚਨ ਨੂੰ ਸਤਿ ਕਰ ਕੇ ਨਾ ਮੰਨਣ, ਸਗੋਂ ਮਨ ਵਿਚ ਪਾਪ ਰਖ ਕੇ ਚੰਦ੍ਰਹਾਂਸ ਦੇ ਪ੍ਰਤੀ ਵੈਰ ਭਾਵ ਰਖਣ ਦਾ ਨਤੀਜਾ ਇਹ ਹੋਇਆ ਕਿ ਉਸ ਨੇ ਆਪਣਾ ਘਰ ਹੀ ਸਾੜ ਫੂਕ ਕੇ ਤਬਾਹ ਕਰ ਲਿਆ।

ਗੁਰੂ ਅਮਰਦਾਸ ਜੀ ਦੀ ਇਕ ਤੁਕ ਹੈ :

ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥

(ਗੂਜਰੀ ਮਹਲਾ ੩, ਆਦਿ ਗ੍ਰੰਥ ਪੰਨਾ ੫੧੫)

ਇਸ ਤੁਕ ਵਲ ਸ਼ਾਇਦ ਅਜੇ ਤਕ ਗ੍ਰੰਥ ਗੁਰੂ ਦੇ ਦਾਅਵੇਦਾਰਾਂ ਦਾ ਧਿਆਨ ਨਹੀਂ ਗਿਆ। ਸੋ ਅਸੀਂ ਦਸਦੇ ਹਾਂ। ਉਹ ਸੱਜਣ ਬਾਣੀ ਨੂੰ ਹੀ ਗੁਰੂ ਦੱਸਣ ਵਾਂਗ ਬਾਣੀ ਨੂੰ ਨਿਰੰਕਾਰ ਵੀ ਸਹਿਜੇ ਹੀ ਕਹਿ ਦੇਣਗੇ। ਕਿਉਂਕਿ 'ਬਾਣੀ ਗੁਰੂ' ਅਤੇ 'ਬਾਣੀ ਨਿਰੰਕਾਰ' ਕਹਿਣ ਦੇ ਢੰਗ ਵਿਚ ਕੋਈ ਫ਼ਰਕ ਨਹੀਂ, ਫਿਰ ਉਹ ਸੱਜਣ ਅਰਥ ਕਰਨ ਵਿਚ ਵੀ ਫ਼ਰਕ ਕਿਉਂ ਪਾਉਣ ਲਗੇ !

ਪਰ ਇਹ ਗੱਲ ਸ੍ਰਿਸ਼ਟੀ ਦੇ ਮੂਲ ਸਿਧਾਂਤ ਦੇ ਬਿਲਕੁਲ ਉਲਟ ਹੋਣ ਕਰ ਕੇ ਚੱਲ ਨਹੀਂ ਸਕਦੀ। ਗੁਰਬਾਣੀ ਅਨੁਸਾਰ ਇਸ ਦਿਸਦੇ ਜਗਤ ਦੀ ਸ੍ਰਿਸ਼ਟੀ ਜਾਂ ਰਚਨਾ ਅਕਾਲ ਪੁਰਖ ਨੇ ਕੀਤੀ ਹੈ। ਸ੍ਰਿਸ਼ਟੀ ਜਾਂ ਜਗਤ ਰਚਨਾ ਸਤਿ ਹੋਣ ਦੇ ਬਾਵਜੂਦ ਸਦੀਵੀ ਨਹੀਂ, ਅਕਾਲ ਪੁਰਖ ਦੀ ਪਰਯਾਯਵਾਚੀ ਨਹੀਂ। ਅਕਾਲ ਪੁਰਖ ਦੀ ਥਾਵੇਂ ਨਹੀਂ।

ਕਿਉਂਕਿ ਅਕਾਲ ਪੁਰਖ ਜਾਂ ਕਰਤਾ ਪੁਰਖ ਕਾਲ ਰਹਿਤ ਹੈ — ਪਹਿਲਾਂ ਸੀ, ਹੁਣ ਹੈ ਤੇ ਭਵਿੱਖ ਵਿਚ ਰਹੇਗਾ। ਪਰ ਇਹ ਗੱਲ ਸ੍ਰਿਸ਼ਟੀ ਜਾਂ ਰਚਨਾ ਉਪਰ ਲਾਗੂ ਨਹੀਂ ਹੁੰਦੀ। ਸ੍ਰੀ ਆਦਿ ਗ੍ਰੰਥ ਦੀ ਸਾਰੀ ਬਾਣੀ ਨੂੰ ਪੜ੍ਹ ਜਾਣ ਤੇ ਵੀ ਕੋਈ ਸ਼ਬਦ ਇਹੋ ਜਿਹਾ ਨਹੀਂ ਮਿਲੇਗਾ ਜਿਸ ਅਨੁਸਾਰ ਇਹ ਕਿਹਾ ਜਾ ਸਕੇ ਕਿ **ਕਿਰਤ ਤਾਂ ਰਹੇ ਪਰ ਕਰਤਾ ਨਾ ਰਹੇ।**

ਕਿਰਤ ਤੋਂ ਕਰਤੇ ਦੀ ਪਛਾਣ ਜ਼ਰੂਰ ਹੋ ਸਕਦੀ ਹੈ, ਪਰ ਕਰਤੇ ਦੀ ਹੋਂਦ ਨੂੰ ਨਾ ਮਨਜ਼ੂਰ ਕਰ ਕੇ ਕਿਰਤ ਨੂੰ ਉਸ ਦੇ 'ਬਦਲ' ਵਿਚ ਵੇਖਣਾ ਸਿੱਧੀ ਗੱਲ ਨਹੀਂ। ਇਹ ਸਵਾਲ ਕਬੀਰ ਜੀ ਦੇ ਸਾਹਮਣੇ ਵੀ ਓਦੋਂ ਆਇਆ ਸੀ ਜਦੋਂ ਬ੍ਰਾਹਮਣ ਪੁਰੋਹਿਤਾਂ ਨੇ 'ਵੇਦ ਬਾਣੀ' ਨੂੰ ਹੀ ਸਭ ਕੁਝ ਮੰਨਣਾ ਅਤੇ ਦੂਜਿਆਂ ਨੂੰ ਮੰਨਵਾਣ ਲਈ, 'ਗ੍ਰੰਥ ਗੁਰੂ' ਦੇ ਸਿਧਾਂਤਕਾਰਾਂ ਵਾਂਗ, ਜ਼ੋਰ ਲਗਾਣਾ ਸ਼ੁਰੂ ਕੀਤਾ ਹੋਇਆ ਸੀ। ਓਦੋਂ ਹੀ ਕਬੀਰ ਜੀ ਨੇ ਕਿਹਾ ਸੀ —

ਬ੍ਰਹਮਾ ਬਡਾ ਕਿ ਜਾਸੁ ਉਪਾਇਆ ॥
ਬੇਦੁ ਬਡਾ ਕਿ ਜਹਾਂ ਤੇ ਆਇਆ ॥

(ਗਉੜੀ ਕਬੀਰ ਜੀ, ਆਦਿ ਗ੍ਰੰਥ ਪੰਨਾ ੩੩੧)

ਗੁਰੂ ਅਮਰਦਾਸ ਜੀ ਦੀ ਤੁਕ 'ਵਾਹੁ ਵਾਹੁ ਬਾਣੀ ਨਿਰੰਕਾਰ' ॥ ਦਾ ਅਰਥ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਵਲੋਂ ਛਾਪੇ ਗਏ, ਸ਼ਬਦਾਰਥ ਗ੍ਰੰਥ ਵਿਚ ਇਸ ਤਰ੍ਹਾਂ ਕੀਤਾ ਗਿਆ ਹੈ :

" 'ਵਾਹੁ ਵਾਹੁ' ਹਰੀ ਦੀ ਆਪਣੀ ਬਾਣੀ ਹੈ ਉਸ ਜੇਡਾ ਹੋਰ ਕੋਈ ਨਹੀਂ ਹੈ।"

ਅਤੇ 'ਬਾਣੀ ਗੁਰੂ ਗੁਰੂ ਹੈ ਬਾਣੀ ਦਾ ਅਰਥ! ਸ਼੍ਰੋਮਣੀ ਗੁਰਦਵਾਰਾ ਪਰਬੰਧਕ ਕਮੇਟੀ ਵਲੋਂ ਛਾਪੇ ਗਏ 'ਸ਼ਬਦਾਰਥ' ਗ੍ਰੰਥ ਵਿਚ ਕੀਤਾ ਹੀ ਨਹੀਂ ਗਿਆ। ਕਿਉਂਕਿ ਜੇ ਉਸ ਦੇ ਅਰਥਕਾਰ ਇਸ ਦਾ ਠੀਕ ਠੀਕ ਅਰਥ ਕਰਦੇ ਤਾਂ 'ਗ੍ਰੰਥ ਗੁਰੂ' ਦੇ ਸਿਧਾਂਤਕਾਰਾਂ ਦੀ ਨਰਾਜ਼ਗੀ ਦਾ ਸ਼ਿਕਾਰ ਹੁੰਦੇ ਅਤੇ ਜੇ ਉਹਨਾਂ ਸਿਧਾਂਤਕਾਰਾਂ ਦੀ ਇੱਛਿਆ ਅਨੁਸਾਰ 'ਬਾਣੀ' ਦਾ ਅਰਥ 'ਗੁਰੂ' ਕਰਦੇ ਤਾਂ ਆਪ ਗੁਰਮਤ ਸਿਧਾਂਤ ਤੋਂ ਬੇ ਬਹਿਰਾ ਹੋਣ ਜਾਂ ਅਰਥਾਂ ਨੂੰ ਵਿਗਾੜਨ ਦੇ ਦੋਸ਼ੀ ਬਣਦੇ। ਇਸ ਲਈ ਉਹਨਾਂ ਨੇ ਏਸ ਵਾਦਵਿਵਾਦ ਵਿਚ ਨਾ ਪੈਣਾ ਹੀ ਠੀਕ ਜਾਤਾ ਤੇ 'ਬਾਣੀ ਗੁਰੂ ਗੁਰੂ ਹੈ ਬਾਣੀ' ਵਾਲੀ ਤੁਕ ਦਾ ਕੋਈ ਅਰਥ ਹੀ ਨਹੀਂ ਦਿੱਤਾ।

## ਕਰਤਾ ਤੇ ਉਸ ਦੀ ਕਿਰਤ

'ਅਦਵੈਤ ਵੇਦਾਂਤ' ਦਰਸ਼ਨ ਦੇ ਪੱਖ ਤੋਂ ਗੁਰਬਾਣੀ ਵਿਚ ਦੱਸਿਆ ਮੰਨਿਆ ਗਿਆ ਕਰਤਾ ਪੁਰਖ ਸਦ ਚਿਤ ਅਨੰਦ ਹੈ। ਉਹ 'ਸਾਂਖ ਦਰਸ਼ਨ' ਦੇ ਪੁਰਸ਼ ਵਾਂਗ ਅਪਾਹਜ ਤੇ ਦੁਖੀ ਨਹੀਂ, ਨਾ ਹੀ ਉਹ 'ਸਾਂਖ ਦਰਸ਼ਨ' ਦੇ ਪੁਰਸ਼ ਵਾਂਗ ਆਪਣੀ ਮੁਕਤੀ ਨੂੰ ਪਰਲੋ ਤਕ ਉਡੀਕਦਾ ਰਹਿੰਦਾ ਹੈ। ਸ੍ਰੀ ਆਦਿ ਗ੍ਰੰਥ ਦੀ ਬਾਣੀ ਵਿਚ ਬਿਆਨ ਕੀਤੀ 'ਪ੍ਰਕਿਰਤੀ' ਜਾਂ ਕਰਤਾ ਦੀ ਕਿਰਤ ਸਤਿ ਹੋਣ ਤੇ ਵੀ ਸਦੀਵੀ ਜਾਂ ਕਾਲ ਰਹਿਤ ਨਹੀਂ। ਜਦੋਂ ਕਿ ਸਾਂਖ ਦਰਸ਼ਨ ਵਿਚ ਪ੍ਰਕਿਰਤੀ ਸਦੀਵੀ ਮੰਨੀ ਗਈ ਹੈ—ਪਰ ਉਸ ਦਾ ਪੁਰਖ ਪ੍ਰਕਿਰਤੀ ਨਾਲ ਸੰਜੋਗ ਦੇ ਬੰਧਨ ਵਿਚ ਬੱਝਾ ਦੁਖੀ ਦੱਸਿਆ ਗਿਆ ਹੈ।

ਗੁਰਬਾਣੀ ਵਿਚ ਬਿਆਨ ਕੀਤਾ ਕਰਤਾ ਪੁਰਖ ਸਾਂਖ ਦਰਸ਼ਨ ਦੇ ਪੁਰਖ ਨਾਲੋਂ ਬਿਲਕੁਲ ਵੱਖਰਾ ਹੈ ਤੇ ਉਹ ਇਸ ਤਰ੍ਹਾਂ ਦਾ ਹੈ :

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥ ਪਸਾਰਾ
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥ ਫੁਰਨਾ
ਕਰਿ ਆਸਣੁ ਡਿਠੋ ਚਾਉ ॥

(ਆਸਾ ਮਹਲਾ ੧, ਆਦਿ ਗ੍ਰੰਥ ਪੰਨਾ ੪੬੩)

ਜਿਹੜੇ ਵਿਦਵਾਨ ਸੱਜਣ ਬਾਣੀ ਬੋਲਣ ਵਾਲੇ ਦੇਹਧਾਰੀ ਗੁਰੂ ਦੇ ਵਜੂਦ ਨੂੰ ਸਿਧਾਂਤਕ ਤੌਰ ਤੇ ਗ਼ੈਰ ਜ਼ਰੂਰੀ ਦੱਸ ਕੇ 'ਬਾਣੀ' ਨੂੰ 'ਗੁਰੂ' ਆਖਦੇ ਹਨ — ਉਹ ਪ੍ਰਕਾਰਾਂਤਰ ਨਾਲ 'ਸਾਂਖ ਦਰਸ਼ਨ ਦਾ ਪਰਚਾਰ ਕਰਦੇ ਹਨ — ਗੁਰਮਤ ਦਰਸ਼ਨ ਦਾ ਨਹੀਂ। ਸ੍ਰਿਸ਼ਟੀ ਦਾ ਕਰਤਾ ਅਕਾਲ ਪੁਰਖ ਹੈ ਅਤੇ ਬਾਣੀ ਦਾ ਕਰਤਾ ?

ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥
ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥

(ਆਸਾ ਮਹਲਾ ੪ ਆਦਿ ਗ੍ਰੰਥ ਪੰਨਾ ੪੪੨)

'ਬਾਣੀ' ਲਫ਼ਜ਼ੀ ਅਰਥਾਂ ਵਿਚ ਅੱਖਰਾਂ ਦੇ ਸੰਜੋਗ ਤੋਂ ਬਣੀ ਬੋਲੀ ਜਾਂ ਵਾਕ ਹੈ। 'ਅੱਖਰ' ਬਾਰੇ ਗੁਰੂ ਅਰਜਨ ਦੇਵ ਜੀ ਮਹਾਰਾਜ ਫੁਰਮਾਉਂਦੇ ਹਨ :

ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ ॥
ਅਖਰ ਕਰਿ ਕਰਿ ਬੇਦ ਬੀਚਾਰੇ ॥
ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥
ਅਖਰ ਨਾਦ ਕਥਨ ਵਖ੍ਯ੍ਯਾਨਾ ॥
ਅਖਰ ਮੁਕਤਿ ਜੁਗਤਿ ਭੈ ਭਰਮਾ ॥
ਅਖਰ ਕਰਮ ਕਿਰਤਿ ਸੁਚ ਧਰਮਾ ॥
ਦ੍ਰਿਸਟਿਮਾਨ ਅਖਰ ਹੈ ਜੇਤਾ ॥
ਨਾਨਕ ਪਾਰਬ੍ਰਹਮ ਨਿਰਲੇਪਾ ॥

(ਗਉੜੀ ਬਾਵਨ ਅੱਖਰੀ ਮਹਲਾ ੫ ਆਦਿ ਗ੍ਰੰਥ ਪੰਨਾ ੨੬੧)

ਇਸ ਸ਼ਬਦ ਦੇ ਅਰਥ ਸ਼੍ਰਿਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਤ ਗ੍ਰੰਥ 'ਸ਼ਬਦਾਰਥ' ਵਿਚ ਇੰਜ ਕੀਤੇ ਗਏ ਹਨ — "ਬੋਲੀ ਦੇ ਲਫ਼ਜ਼। ਪ੍ਰਭੂ ਨੇ ਜੋ ਤਿੰਨਾਂ ਭਵਨਾਂ ਵਾਲੀ ਸ੍ਰਿਸ਼ਟੀ ਬਣਾਈ ਹੈ, ਉਹ ਸਾਰੀ ਬੋਲੀ ਦੇ ਅੱਖਰਾਂ ਦੁਆਰਾ ਬਿਆਨ ਹੋ ਸਕਦੀ ਹੈ, ਭਾਵ ਮਹਿਦੂਦ ਹੈ। ਅੱਖਰਾਂ ਕਰਕੇ ਹੀ ਵੇਦਾਂ ਦਾ ਵਿਚਾਰ ਹੁੰਦਾ ਹੈ। ਸ਼ਾਸਤ੍ਰ ਸਿੰਮ੍ਰਿਤੀਆਂ ਪੁਰਾਣ ਆਦਿ ਪੁਸਤਕ ਭੀ ਅੱਖਰ ਹਨ, ਗਾਉਣਾ, ਬਿਆਨ ਕਰਨਾ ਜਾਂ ਲੈਕਚਰ ਦੇਣੇ ਭੀ ਅੱਖਰਾਂ ਸਿਰ ਹੀ ਹਨ। ਮੁਕਤੀ, ਜੀਵਨ ਦਾ ਤਰੀਕਾ ਡਰ ਤੇ ਭਰਮ ਦੇ ਖ਼ਿਆਲ ਭੀ ਅੱਖਰਾਂ ਦੁਆਰਾ ਹੀ ਦੱਸੇ ਜਾਂਦੇ ਹਨ ; ਇਸੇ ਤਰ੍ਹਾਂ ਕਰਮ ਤੇ ਉਹਨਾਂ ਤੋਂ ਬਣੀ ਕਿਰਤ ਅਤੇ ਸੁਚਮ ਦੇ ਨੇਮ ਭੀ ਅੱਖਰਾਂ ਦੁਆਰਾ ਬਿਆਨ ਹੁੰਦੇ ਹਨ। ਗਲ ਕੀ ਜੋ ਕੁਝ ਦਿੱਸ ਰਿਹਾ ਹੈ ਇਹ ਸਭ ਬਿਆਨ ਦੀ ਹੱਦ ਅੰਦਰ ਹੈ। ਅੱਖਰਾਂ ਤੋਂ ਪਰੇ ਕੇਵਲ ਪਾਰਬ੍ਰਹਮ ਹੈ।" (ਸ਼ਬਦਾਰਥ ਪੰਨਾ ੨੬੧)

ਉਪਰ ਦਿੱਤੇ ਸ਼ਬਦ ਅਤੇ ਉਸ ਦੇ ਅਰਥਾਂ ਤੋਂ ਸਪੱਸ਼ਟ ਹੈ ਕਿ ਅੱਖਰ ਜਾਂ ਉਹਨਾਂ ਦੇ ਜੋੜ ਤੋਂ ਬਣੀ ਬਾਣੀ ਆਪਣੇ ਆਪ ਵਿਚ ਪਾਰਬ੍ਰਹਮ ਨਾਲ ਮੇਲਣ ਵਿਚ ਅਸਮਰਥ ਹੈ, ਜਦੋਂ ਕਿ ਬਾਣੀ ਅਨੁਸਾਰ ਦੇਹਧਾਰੀ ਸਤਿਗੁਰੂ ਦੇ ਸੰਜੋਗ ਨਾਲ ਉਹ ਸਮਰੱਥ ਹੈ। ਬਾਣੀ ਸਤਿ ਹੈ — ਪਰ ਕਿਵੇਂ ?

ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰ ਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ ॥
ਗੁਰ ਸਿਖਾ ਕੇ ਮੁਹ ਉਜਲੇ ਕਰੇ ਹਰਿ ਪਿਆਰਾ
ਗੁਰ ਕਾ ਜੈਕਾਰੁ ਸੰਸਾਰਿ ਸਭਤੁ ਕਰਾਏ ॥

(ਗਉੜੀ ਵਾਰ, ਸਲੋਕ ਮਹਲਾ ੪ ਆਦਿ ਗ੍ਰੰਥ ਪੰਨਾ ੩੦੮)

ਸਿੱਖ ਜਗਤ ਵਿਚ ਕੁਝ ਵਿਦਵਾਨ ਇਹੋ ਜਿਹੇ ਵੀ ਹਨ — ਜਿਹੜੇ ਹਮੇਸ਼ਾ ਇਸ ਜਤਨ ਵਿਚ ਲੱਗੇ ਰਹਿੰਦੇ ਹਨ ਕਿ 'ਦੇਹਧਾਰੀ ਗੁਰੂ' ਦੇ ਹੱਕ ਵਿਚ ਜਦੋਂ ਵੀ ਕੋਈ ਦਲੀਲ ਆਵੇ ਓਦੋਂ ਹੀ ਉਸ ਦਾ ਤੋੜ ਲੱਭ ਕੇ ਉਸ ਨੂੰ 'ਗ੍ਰੰਥ

ਗੁਰੂ' ਦੀ ਗੁਰਿਆਈ ਦੇ ਹੱਕ ਵਿਚ ਵਰਤ ਲਿਆ ਜਾਏ। 'ਸ਼ਬਦ ਗੁਰੂ' 'ਬਾਣੀ ਗੁਰੂ' ਬਾਰੇ ਜਿਹੜੇ ਸਿਧਾਂਤ ਤੇ ਤਰਕ ਉਹਨਾਂ ਨੇ ਘੜੇ ਹਨ ਉਹ ਕਿਸੇ ਵੀ ਸੋਚਣ ਵਾਲੇ ਦੀ ਤਸੱਲੀ ਕਰਵਾਉਣ ਵਿਚ ਅਸਮਰਥ ਹਨ, ਇਸ ਲਈ ਇਹਨਾਂ ਵਿਦਵਾਨ ਸੱਜਣਾਂ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਹੀ 'ਦਸਾਂ ਗੁਰੂ ਸਾਹਿਬਾਨ ਦੀ ਦੇਹ' ਆਖਣਾ ਸ਼ੁਰੂ ਕਰ ਦਿੱਤਾ ਹੈ। ਇਕ ਦਿਨ ਤੇ ਮੇਰੀ ਉਸ ਵੇਲੇ ਹੈਰਾਨੀ ਦੀ ਕੋਈ ਹੱਦ ਹੀ ਨਾ ਰਹੀ ਜਦੋਂ ਗੁਰਦਵਾਰਾ ਬੰਗਲਾ ਸਾਹਿਬ ਵਿਚ ਅਰਦਾਸ ਸਮੇਂ ਅਰਦਾਸੀਆ ਸਿੰਘ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ — 'ਹੇ ਕਰਤਾ ਪੁਰਖ ਜੀ!' ਕਹਿ ਕੇ ਸੰਬੋਧਨ ਕਰ ਰਿਹਾ ਸੀ!

'ਦਸਾਂ ਗੁਰੂ ਸਾਹਿਬਾਨ ਦੀ ਦੇਹ' ਇਹਨਾਂ ਵਿਦਵਾਨ ਸੱਜਣਾਂ ਨੇ ਇਸ ਲਈ ਆਖਣਾ ਸ਼ੁਰੂ ਕਰ ਦਿੱਤਾ ਹੈ ਕਿ 'ਦੇਹ ਧਾਰੀ ਗੁਰੂ' ਦੇ ਮੁਕਾਬਲੇ ਵਿਚ ਇਹ ਵੀ 'ਦੇਹ ਧਾਰੀ ਗੁਰੂ' ਦੀ ਗੱਲ ਆਖ ਸਕਣ।

ਪਰ ਸਵਾਲ ਇਹ ਹੈ ਕਿ ਉਹ 'ਦਸਾਂ ਗੁਰੂ ਸਾਹਿਬਾਨ ਦੀ ਦੇਹ' ਹੀ ਕਿਵੇਂ ਹੋਏ। ਪਹਿਲੀ ਗੱਲ ਤਾਂ ਇਹ ਹੈ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਕੇਵਲ ਗੁਰੂ ਨਾਨਕ ਪਰੰਪਰਾ ਦੇ ਗੁਰੂ ਸਾਹਿਬਾਨ ਦੀ ਬਾਣੀ ਹੀ ਨਹੀਂ। ਸਗੋਂ ਇਸ ਵਿਚ ਹੋਰ ਬਹੁਤ ਸਾਰੇ ਸੰਤਾਂ ਭਗਤਾਂ, ਤੇ ਫ਼ਕੀਰਾਂ ਦੀ ਬਾਣੀ ਦਰਜ ਹੈ।

ਦੂਜੀ ਗੱਲ ਇਹ ਕਿ ਇਸ ਗ੍ਰੰਥ ਵਿਚ 'ਦਸਾਂ ਗੁਰੂ ਸਾਹਿਬਾਨ' ਦੀ ਵੀ ਬਾਣੀ ਦਰਜ ਨਹੀਂ। ਸ੍ਰੀ ਆਦਿ ਗ੍ਰੰਥ ਵਿਚ ਦਸਾਂ ਗੁਰੂ ਸਾਹਿਬਾਨ ਵਿਚੋਂ ਕੇਵਲ ਪਹਿਲੇ, ਦੂਜੇ, ਤੀਜੇ, ਚੌਥੇ, ਪੰਜਵੇਂ ਅਤੇ ਨੌਵੇਂ ਸਤਿਗੁਰਾਂ ਦੀ ਬਾਣੀ ਹੀ ਦਰਜ ਹੈ। ਆਖਣ ਨੂੰ ਕੁਝ ਵਿਦਵਾਨਾਂ ਨੇ ਇਹ ਵੀ ਆਖਣਾ ਸ਼ੁਰੂ ਕਰ ਦਿੱਤਾ ਹੈ ਕਿ 'ਦਸਵੇਂ', ਸਤਿਗੁਰਾਂ ਦਾ ਵੀ ਇਕ ਸਲੋਕ ਇਸ ਵਿਚ ਦਰਜ ਹੈ।' ਪਰ ਇਸ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ। ਜਿਹੜੀ ਕਹਾਣੀ ਅਨੁਸਾਰ ਦਸਵੇਂ ਸਤਿਗੁਰਾਂ ਦੇ ਨਾਮ ਨਾਲ ਇਹ ਸਲੋਕ ਜੋੜ ਦਿੱਤਾ ਗਿਆ ਹੈ —

ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ ॥
ਨਾਨਕ ਸਭੁ ਕਿਛੁ ਤੁਮਰੇ ਹਾਥ ਮਹਿ ਤੁਮ ਹੀ ਹੋਤ ਸਹਾਇ ॥

(ਸਲੋਕ ਮਹਲਾ ੯ ਆਦਿ ਗ੍ਰੰਥ ਪੰਨਾ ੧੪੨੯)

ਉਹ ਕਹਾਣੀ ਇਹ ਹੈ ਕਿ ਇਕ ਦੋਹਰਾ ਨੌਵੇਂ ਸਤਿਗੁਰੂ ਤੇਗ ਬਹਾਦਰ ਜੀ ਨੇ ਦਿੱਲੀ ਜੇਹਲ ਵਿਚੋਂ ਲਿਖ ਕੇ ਬਾਲਕ ਗੋਬਿੰਦ ਰਾਇ ਜੀ ਨੂੰ ਭੇਜਿਆ ਸੀ — ਤਾਕਿ ਆਪਣੇ ਪੁੱਤਰ ਦੇ ਦਿਲ ਦੀ ਤਗੜਾਈ ਵੇਖ ਸੱਕਣ। ਦੋਹਰਾ ਇਹ ਹੈ :

ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥

(ਸਲੋਕ ਮਹਲਾ ੯ ਆਦਿ ਗ੍ਰੰਥ ਪੰਨਾ ੧੪੨੯)

ਅਤੇ ਉਸ ਕਹਾਣੀ ਅਨੁਸਾਰ ਬਾਲਕ ਗੋਬਿੰਦ ਰਾਇ ਜੀ ਨੇ ਜਵਾਬ ਵਿਚ 'ਬਲੁ ਹੋਆ ਬੰਧਨ ਛੁਟੇ' — ਵਾਲਾ ਦੋਹਰਾ ਪਿਤਾ ਗੁਰੂ ਨੂੰ ਲਿਖ ਭੇਜਿਆ।

ਜਿਸ ਸੰਦਰਭ ਵਿਚ ਇਸ ਦੋਹੇ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਨਾਲ ਜੋੜਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਉਸ ਤੋਂ ਇਹ ਤੇ ਸਾਬਤ ਨਹੀਂ ਹੁੰਦਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਇਸ ਦੋਹੇ ਦੀ ਰਚਨਾ ਕੀਤੀ ਹੈ — ਪਰ ਇਹ ਸ਼ੱਕ ਜ਼ਰੂਰ ਹੋ ਜਾਂਦਾ ਹੈ ਕਿ ਇਸ ਦੋਹੇ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਹੀ ਦੱਸਣ ਵਾਲੇ ਸੱਜਣ ਸਹਿਜ ਸੁਭਾਅ ਹੀ ਇਹ ਗੱਲ ਸਾਬਤ ਕਰੀ ਜਾਂਦੇ ਹਨ ਕਿ ਗੁਰੂ ਤੇਗ ਬਹਾਦਰ ਸਾਹਿਬ ਨਾਲੋਂ ਬਾਲਕ ਗੋਬਿੰਦ ਰਾਇ ਜੀ ਦਾ ਗਿਆਨ ਉਸ ਨੌਂ ਸਾਲ ਦੀ ਛੋਟੀ ਜਿਹੀ ਅਵਸਥਾ ਵਿਚ ਹੀ ਬਹੁਤ ਜ਼ਿਆਦਾ ਸੀ। ਗੁਰੂ ਦੇ ਗਿਆਨ ਬਾਰੇ ਅਸੀਂ ਉਮਰ ਦੇ ਲਿਹਾਜ਼ ਨਾਲ ਕਿੰਤੂ ਨਹੀਂ ਕਰ ਸਕਦੇ — ਪਰ ਏਥੇ ਸਵਾਲ ਇਹ ਹੈ ਕਿ ਕੀ ਬਾਲਕ ਗੋਬਿੰਦ ਰਾਇ ਜੀ ਨੂੰ ਉਸ ਵੇਲੇ ਤਕ ਗੁਰਿਆਈ ਮਿਲ ਚੁਕੀ ਸੀ ? ਜਵਾਬ ਹੈ — ਨਹੀਂ। ਫਿਰ ਗੋਬਿੰਦ ਰਾਇ ਜੀ ਵੱਲੋਂ ਪਿਤਾ ਗੁਰੂ ਦਾ 'ਬਲੁ' ਵਲ ਧਿਆਨ ਦਿਵਾਉਣਾ ਕਿਸੇ ਤਰ੍ਹਾਂ ਵੀ ਜਚਦਾ ਨਹੀਂ।

ਹਕੀਕਤ ਇਹ ਹੈ; ਸਲੋਕਾਂ ਵਿਚ ਆਏ ਦੋਵੇਂ ਦੋਹਰੇ ਹੀ ਨੌਵੇਂ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਹਨ ਤੇ ਆਪ ਨੇ ਦੋਹਾਂ ਦੋਹਰਿਆਂ ਵਿਚ 'ਬਲੁ' ਦੀ ਪ੍ਰੋੜ੍ਹਤਾ ਕੀਤੀ ਹੈ।

ਪਰ ਵਿਦਵਾਨ ਇਤਿਹਾਸਕਾਰਾਂ ਨੇ ਦੋ ਵਿਚੋਂ ਇਕ ਦੋਹਰਾ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਨਾਲ ਜੋੜ ਕੇ ਸਿਰਫ਼ ਇਹੋ ਕੋਸ਼ਿਸ਼ ਕੀਤੀ ਹੈ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ **ਪਹਿਲੇ ਤੇ ਦਸਵੇਂ** ਸਤਿਗੁਰੂ ਸਾਹਿਬਾਂ ਨਾਲ ਜੋੜ ਕੇ ਫਿਰ ਦਸਵੇਂ ਸਤਿਗੁਰੂ ਦੀ ਜ਼ਬਾਨੀ ਹੀ ਗ੍ਰੰਥ ਨੂੰ ਗੁਰਿਆਈ ਦੀ ਗੱਲ ਚਲਾ ਕੇ 'ਗ੍ਰੰਥ ਗੁਰੂ' ਦੇ ਹੱਕ ਵਿਚ ਇਕ ਹੋਰ ਦਲੀਲ ਜੋੜ ਲਈ ਜਾਏ ।

ਪਰ ਜੋੜ ਤੋੜ ਨਾਲ ਸੱਚ ਕਦੋਂ ਬਦਲਦਾ ਹੈ ?

ਛੇਆਂ ਸਤਿਗੁਰਾਂ ਦੀ ਬਾਣੀ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਹੈ — ਦਸਾਂ ਦੀ ਨਹੀਂ । ਭਗਤਾਂ ਸੰਤਾਂ ਫ਼ਕੀਰਾਂ ਦੀ ਬਾਣੀ ਵੀ ਏਸੇ ਵਿਚ ਦਰਜ ਹੈ ।

ਜੇ 'ਸ਼ਬਦ ਗੁਰੂ' ਹੈ ਤਾਂ ਫਿਰ **੧੯** ਤੋਂ ਬਾਅਦ ਦੀ ਬਾਣੀ ਦਾ ਕੀ ਅਰਥ ਹੈ ?

ਜੇ 'ਬਾਣੀ ਗੁਰੂ' ਹੈ ਤਾਂ ਫਿਰ ਇਹ ਤੁਕਾਂ ਲਿਖਣ ਵਾਲੇ ਚੌਥੇ ਸਤਿਗੁਰੂ ਤੋਂ ਬਾਅਦ ਹੋਰ ਗੁਰੂ ਸਾਹਿਬਾਨ ਦੀ ਬਾਣੀ ਦਾ ਕੀ ਮਨੋਰਥ ਹੈ ? ਕੀ ਉਹਨਾਂ ਤਕ ਲਿਖੀ ਗਈ ਬਾਣੀ ਹੀ ਗੁਰਿਆਈ ਲਈ ਨਾਕਾਫ਼ੀ ਸੀ ? ਤੇ ਫਿਰ ਉਹਨਾਂ ਨੇ ਪਹਿਲੇ ਤਿੰਨ ਗੁਰੂਆਂ ਨਾਲੋਂ ਵੱਖਰੀ ਗੱਲ ਕਿਹੜੀ ਆਖੀ ਹੈ ।

ਅਤੇ ਫਿਰ ਉਹਨਾਂ ਤੋਂ ਬਾਅਦ ਪੰਜਵੇਂ ਤੋਂ ਲੈ ਕੇ ਦਸਵੇਂ ਤਕ ਹੀ ਸਹੀ — ਹੋਰ ਪੰਜ ਸਤਿਗੁਰੂ ਗੁਰਿਆਈ ਦੀ ਜ਼ਿੰਮੇਵਾਰੀ ਨਿਭਾਉਣ ਦੀ ਥਾਂ ਹੋਰ ਕੀ ਕਰਦੇ ਸਨ ?

ਸੋ ਪਹਿਲੇ ਦਸ ਗੁਰੂ ਸਾਹਿਬਾਂ ਵਿਚੋਂ ਜੇ ਚਾਰ ਗੁਰੂ ਸਾਹਿਬਾਂ ਦੀ ਬਾਣੀ ਸ੍ਰੀ ਆਦਿ ਗ੍ਰੰਥ ਵਿਚ ਨਹੀਂ ਹੈ ਤਾਂ ਇਸ ਦਾ ਇਹ ਅਰਥ ਨਹੀਂ ਕਿ ਉਹਨਾਂ ਨੇ ਕੋਈ ਬਾਣੀ ਉਚਾਰੀ ਹੀ ਨਹੀਂ ਜਾਂ ਉਹ ਗੁਰੂ ਹੀ ਨਹੀਂ ਹੋਏ । ਬਾਣੀ ਗੁਰੂ ਗੁਰੂ ਹੈ ਬਾਣੀ ਦੇ ਅਰਥ ਜੇ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਨੂੰ ਹੀ ਗੁਰੂ ਮੰਨਣ ਦੇ ਪੱਖ ਵਿਚ ਕਰਨੇ ਹੋਣ ਤਦ ਤਾਂ ਨਿਸਚੇ ਹੀ ਇਸ ਮਤ ਦੇ ਦਾਅਵੇਦਾਰ ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਹਰਿ ਰਾਇ ਸਾਹਿਬ, ਗੁਰੂ ਹਰਿ ਕ੍ਰਿਸ਼ਨ ਜੀ ਮਹਾਰਾਜ ਅਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਗੁਰਿਆਈ ਨੂੰ ਵੀ ਕਿੰਤੂ ਕਰਨਾ ਚੀਹੀਦਾ ਹੈ — ਪਰ, ਗੁਰੂ ਦੀ ਗੁਰਿਆਈ ਦਾ ਪੈਮਾਨਾ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਵਿਚ ਯੋਗਦਾਨ ਹੀ ਨਹੀਂ — ਸਗੋਂ ਗੁਰੂ ਦਾ ਹਰ ਬੋਲ ਹਰ ਬਚਨ ਹੀ ਗੁਰੂ ਬਾਣੀ ਹੈ । ਗੁਰੂ ਤਾਂ ਆਦਿ ਕਾਲ — 'ਪਵਨ ਅਰੰਭੁ ਸਤਿਗੁਰ ਮਤਿ ਵੇਲਾ ।' — ਤੋਂ ਹੁੰਦੇ ਆਏ ਹਨ ਤੇ ਅਨੰਤ ਕਾਲ ਤਕ ਹੁੰਦੇ ਰਹਿਣਗੇ । ਪਰ ਉਹਨਾਂ ਲਈ ਇਹ ਸ਼ਰਤ ਨਾ ਕਦੇ ਰੱਖੀ ਗਈ ਹੈ ਅਤੇ ਨਾ ਹੀ ਰੱਖੀ ਜਾ ਸਕਦੀ ਹੈ ਕਿ ਗੁਰੂ ਉਹੋ ਹੀ ਹੈ ਜਿਸ ਨੇ ਕਵਿਤਾ ਵਿਚ ਬਾਣੀ ਰਚੀ ਹੋਵੇ । ਸੋ ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਹਰਿ ਰਾਇ ਜੀ, ਗੁਰੂ ਹਰਿ ਕ੍ਰਿਸ਼ਨ ਜੀ, ਬਿਨਾਂ ਕਵਿਤਾ ਵਿਚ ਬਾਣੀ ਰਚਨ ਦੇ ਹੀ ਗੁਰੂ ਹਨ । ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਬਹੁਤ ਸਾਰੀ ਬਾਣੀ ਕਵਿਤਾ ਵਿਚ ਰਚੀ ਹੈ, ਪਰ ਉਹ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਨਹੀਂ । ਫਿਰ ਵੀ ਇਹ ਚਾਰੇ ਵੀ ਸਾਡੇ ਪਰਮ ਪੂਜ ਸਤਿਗੁਰੂ ਹਨ ।

# ਸਤਿਗੁਰੂ

**ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜ੍ਹੀ ਗੁਰੂ ਚਲੰਦੀ ॥**

(ਸਿਰੀ ਰਾਗ ਮਹਲਾ ੪, ਆਦਿ ਗ੍ਰੰਥ ਪੰਨਾ ੭੯)

ਅਧਿਆਤਮਕ ਚਿੰਤਨ ਦੇ ਇਤਿਹਾਸਕ ਅਮਲ ਵਿਚ ਸਤਿਗੁਰੂ ਨਾਨਕ ਦੇਵ ਜੀ ਦੀ ਗੁਰੂ ਪਰੰਪਰਾ ਦਾ ਸਭ ਤੋਂ ਵਡਾ ਯੋਗਦਾਨ ਹੈ 'ਸਤਿਗੁਰ ਪ੍ਰਸਾਦਿ' ਦੀ ਧਾਰਨਾ ਦੀ ਸਥਾਪਨਾ ਅਤੇ ਉਸ ਲਈ ਲਗਾਤਾਰ ਅੰਦੋਲਨ ਕਰਨ ਵਾਲੇ ਗੁਰਮੁਖਿ ਸੰਗਠਨ ਦੀ ਕਾਇਮੀ ।

ਅਧਿਆਤਮ-ਖੇਤਰ ਵਿਚ ਸਤਿਗੁਰੂ ਨਾਨਕ ਦੇਵ ਜੀ ਦਾ ਇਹ ਗੁਰਮੁਖਿ ਸੰਗਠਨ ਸਭ ਤੋਂ ਨਵੀਨ ਹੈ ਤੇ ਸਾਰੇ ਜੁਗਾਂ ਦੇ ਪੂਰੇ ਅਧਿਆਤਮ-ਚਿੰਤਨ ਦਾ ਵਿਕਸਿਤ ਪ੍ਰਤੀਨਿਧੀ । ਸੰਗਠਨ ਦੀ ਅਗੁਵਾਈ **ਸਦ 'ਪੀੜ੍ਹੀ ਗੁਰੂ ਚਲੰਦੀ' ਦੇ** ਸਿਧਾਂਤ ਅਨੁਸਾਰ ਹਮੇਸ਼ਾ **ਸਤਿਗੁਰੂ ਪੁਰਖ** ਕਰਦਾ ਹੈ ।

ਇਸ ਦੇ ਨਾਲ ਹੀ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ ਇਸ ਸੰਗਠਨ ਦੀ ਇਕ ਬਹੁਤ ਹੀ ਮਹੱਤਵਪੂਰਨ ਸਹਾਇਕ ਧਿਰ ਹੈ ਜੋ ਹਰ ਪੜ੍ਹਨ-ਸੁਣਨ ਵਾਲੇ ਨੂੰ ਇਤਿਹਾਸ ਦੇ ਸਮੁਚੇ ਅਧਿਆਤਮਕ ਚਿੰਤਨ ਨਾਲ ਜੋੜੀ ਰਖਦੀ ਹੈ ।

ਇਨ੍ਹਾਂ ਦੋਹਾਂ ਗ੍ਰੰਥਾਂ ਦੀ ਬਾਣੀ ਦੀ ਮੌਜੂਦਗੀ ਅਤੇ ਇਸ ਬਾਣੀ ਦੇ ਕੀਰਤਨ-ਪਾਠ ਦੇ ਚਲਦਿਆਂ, ਕਿਸੇ ਵੀ ਪਾਸਿਉਂ ਹੋਣ ਵਾਲੀ ਕੋਈ ਵੀ ਕੋਸ਼ਿਸ਼, 'ਗੁਰਮੁਖਿ ਸਿੱਖ' ਨੂੰ **ਅਕਾਲ ਪੁਰਖ** ਨਾਲ ਮਿਲਾਣ ਵਾਲੇ **ਸਤਗੁਰੂ ਪੁਰਖ** ਦੇ ਸਿਧਾਂਤ ਨੂੰ ਬਦਲ ਨਹੀਂ ਸਕਦੀ ।

ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਸਤਿਗੁਰੂ ਸਾਹਿਬਾਨ ਨੂੰ ਹਰੀ ਦੇ ਅਵਤਾਰ ਅਤੇ ਜੁਗ ਅਵਤਾਰਾਂ ਨੂੰ ਸਤਿਗੁਰੂ ਦੇ ਰੂਪ ਵਿਚ ਮੰਨਿਆਂ ਗਿਆ ਹੈ ।

ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥
ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥
**ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥**
**ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥**

(ਸਵਈਏ, ਆਦਿ ਗ੍ਰੰਥ ਪੰਨਾ ੧੩੯੦)

ਫਿਰ ਲਿਖਿਆ ਹੈ ।

ਜੀਤਹਿ ਜਮ ਲੋਕੁ ਪਤਿਤ ਜੇ ਪ੍ਰਾਣੀ ਹਰਿਜਨ ਸਿਵਗੁਰ ਗ੍ਯਾਨਿ ਰਤੇ ॥

**ਰਘੁਬੰਸਿ ਤਿਲਕੁ ਸੁੰਦਰੁ ਦਸਰਥ ਘਰਿ ਮੁਨਿ ਬੰਛਹਿ ਜਾ ਕੀ ਸਰਣੰ ॥**
**ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾਕੀ ਸ੍ਰੀ ਰਾਮਦਾਸੁ ਤਾਰਣ ਤਰਣ ॥**

(ਸਵਈਏ, ਆਦਿ ਗ੍ਰੰਥ ਪੰਨਾ ੧੪੦੧)

ਸਤਿਗੁਰੂ ਰਾਮਦਾਸ ਜੀ ਦੀ ਉਪਮਾ ਕਰਦਿਆਂ ਫਿਰ ਕਿਹਾ ਹੈ :

**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥**
**ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ ॥**
**ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥**
**ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ**
**ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ ॥**
ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ
ਈਸੁ ਬੰਮ੍ਹੁ ਗ੍ਹਾਨੁ ਧ੍ਹਾਨੁ ਧਰਤ ਹੀਐ ਚਾਹਿ ਜੀਉ ॥
**ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖ ਸਦਾ ਤੁਹੀ**
**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥**
ਰਾਮ ਨਾਮ ਪਰਮ ਧਾਮ ਸੁਧ ਬੁਧ ਨਿਰੀਕਾਰ
ਬੇਸੁਮਾਰ ਸਰਬਰ ਕਉ ਕਾਹਿ ਜੀਉ ॥...

ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ ਛਦਮ
ਅਪਰੰਪਰ ਪਾਰਬ੍ਰਹਮ ਲਖੈ ਕਉਨੁ ਤਾਹਿ ਜੀਉ ॥
**ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖ ਸਦਾ ਤੁਹੀ**
**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥**
**ਪੀਤ ਬਸਨ ਕੁੰਦ ਦਸਨ ਪ੍ਰਿਅ ਸਹਿਤ ਕੰਠ ਮਾਲ**
**ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ ॥...**

(ਸਵਈਏ, ਆਦਿ ਗ੍ਰੰਥ ਪੰਨਾ ੧੪੦੨)

ਏਥੇ 'ਵਾਹਿਗੁਰੂ' ਸ਼ਬਦ ਦੀ ਵਰਤੋਂ ਸਤਿਗੁਰੂ ਲਈ ਹੀ ਕੀਤੀ ਗਈ ਹੈ ਜੋ ਕਿ ਸਤਿਗੁਰੂ ਦੀ ਧਨਤਾ ਦਾ ਲਖਾਇਕ ਹੈ : ਵਾਹਿਗੁਰੂ, ਜਾਂ ਵਾਹੁ ਵਾਹੁ — ਜਿਸ ਰੂਪ ਵਿਚ ਸ੍ਰੀ ਆਦਿ ਗ੍ਰੰਥ ਵਿਚ ਆਇਆ ਹੈ — ਉਹ ਦੇਹਧਾਰੀ ਸਤਿਗੁਰੂ ਲਈ ਹੀ ਵਰਤਿਆ ਗਿਆ ਹੈ। ਜੇ 'ਵਾਹਿਗੁਰੂ' ਬਾਰੇ ਪ੍ਰਚਲਤ ਧਾਰਨਾ ਨੂੰ ਵੀ ਸਹੀ ਮੰਨਣਾ ਹੋਵੇ ਤਦ ਵੀ ਤੱਥ ਰੂਪ ਵਿਚ ਇਹੋ ਗੱਲ ਆਏਗੀ ਕਿ ਸਤਿਗੁਰੂ ਨੂੰ 'ਵਾਹੁ ਵਾਹੁ' ਜਾਂ ਵਾਹਿਗੁਰੂ ਵਾਹਿਗੁਰੂ ਆਖਦਿਆਂ ਆਖਦਿਆਂ ਇਹ ਵਾਹਿਗੁਰੂ ਸ਼ਬਦ 'ਸਤਿਗੁਰੂ' ਦੇ 'ਹਰੀ' ਰੂਪ ਦੀ ਸਿਫ਼ਤ ਸਲਾਹ ਨਾਲ ਜਾ ਜੁੜਿਆ ਹੈ।

**ਸਤਿਗੁਰੂ ਸਤਿਗੁਰੂ ਸਤਿਗੁਰੂ ਗੋਬਿੰਦ ਜੀਉ ॥**

(ਸਵਈਏ, ਆਦਿ ਗ੍ਰੰਥ ਪੰਨਾ ੧੪੦੩)

ਇਨ੍ਹਾਂ ਪੰਕਤੀਆਂ ਵਿਚ ਸਤਿਗੁਰੂ ਤੇ ਹਰੀ ਜਾਂ ਗੋਬਿੰਦ ਨੂੰ ਇਕੋ ਰੂਪ ਦੱਸਿਆ ਹੈ।

ਬਲਿਹਿ ਛਲਨ ਸਬਲ ਮਲਨ ਭਗਤਿ ਫਲਨ
ਕਾਨ੍ਹ ਕੁਅਰ ਨਿਹਕਲੰਕ ਬਜੀ ਡੰਕ ਚੜ੍ਹੂ ਦਲ ਰਵਿੰਦ ਜੀਉ ॥
ਰਾਮ ਰਵਨ ਦੁਰਤ ਦਵਨ ਸਕਲ ਭਵਨ ਕੁਸਲ ਕਰਣ
ਸਰਬ ਭੂਤ ਆਪ ਹੀ ਦੇਵਾਧਿਦੇਵ ਸਹਸ ਮੁਖ ਫਨਿੰਦ ਜੀਉ ॥
ਜਰਮ ਕਰਮ ਮਛ ਕਛ ਹੁਅ ਬਰਾਹ ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ ॥
ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ ਸਤਿਗੁਰੂ ਸਤਿਗੁਰੂ ਸਤਿਗੁਰ ਗੁਬਿੰਦ ਜੀਉ ॥

ਸ੍ਰੀ ਗੁਰੂ ਸ੍ਰੀ ਗੁਰੂ ਸ੍ਰੀ ਗੁਰੂ ਸਤਿ ਜੀਉ ॥...

**ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹ ਗੁਰੂ ਤੇਰਾ ਸਭੁ ਸਦਕਾ ॥**
**ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ ॥**
ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ ॥
ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭਹੂ ਕਉ ਤਦ ਕਾ ॥
ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹ ਗੁਰੂ ਤੇਰਾ ਸਭੁ ਸਦਕਾ ॥
ਵਾਹੁ ਵਾਹੁ ਕਾ ਬਡਾ ਤਮਾਸਾ ॥
ਆਪੇ ਹਸੈ ਆਪਿ ਹੀ ਚਿਤਵੈ ਆਪੇ ਚੰਦੁ ਸੂਰੁ ਪਰਗਾਸਾ ॥
ਆਪੇ ਜਲੁ ਆਪੇ ਥਲੁ ਥੰਮ੍ਹਣੁ ਆਪੇ ਕੀਆ ਘਟਿ ਘਟਿ ਬਾਸਾ ॥
ਆਪੇ ਨਰੁ ਆਪੇ ਫੁਨਿ ਨਾਰੀ ਆਪੇ ਸਾਰਿ ਆਪ ਹੀ ਪਾਸਾ ॥
ਗੁਰਮੁਖਿ ਸੰਗਤਿ ਸਭੈ ਬਿਚਾਰਹੁ ਵਾਹੁ ਵਾਹੁ ਕਾ ਬਡਾ ਤਮਾਸਾ ॥
ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ ॥...

ਏਥੇ ਭਗਵਤ ਗੀਤਾ ਵਿਚ ਅਰਜੁਨ ਵੱਲੋਂ ਸ੍ਰੀ ਕ੍ਰਿਸ਼ਣ ਦੀ ਮਹਿਮਾ ਵਿਚ ਆਖੀ ਗਈ ਗੱਲ ਯਾਦ ਆ ਜਾਂਦੀ ਹੈ :

"ਅਤੇ ਹੇ ਹਰੀ, ਤੁਸੀਂ ਵਾਯੂ, ਯਮਰਾਜ, ਅਗਨੀ, ਵਰੁਣ, ਚੰਦ੍ਰਮਾ ਅਤੇ ਪ੍ਰਜਾ ਦੇ ਸਵਾਮੀ ਬ੍ਰਹਮਾ ਦੇ ਵੀ ਪਿਤਾ ਓ, ਤੁਹਾਨੂੰ ਹਜ਼ਾਰਾਂ ਵਾਰ ਨਮਸਕਾਰ, ਨਮਸਕਾਰ ਹੋਵੇ । ਤੁਹਾਨੂੰ ਵਾਰ ਵਾਰ ਨਮਸਕਾਰ ।"

ਗੀਤਾ — ੧੧.੩੯

**ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯਾ ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ ॥**
**ਮਾਨਹਿ ਰੁਦ੍ਰਾਦਿਕ ਬ੍ਰਹਮਾਦਿਕ ਕਾਲ ਕਾ ਕਾਲੁ ਨਿਰੰਜਨ ਜਚਨਾ ॥**
ਗੁਰ ਪ੍ਰਸਾਦਿ ਪਾਈਐ ਪਰਮਾਰਥੁ ਸਤਿ ਸੰਗਤਿ ਸੇਤੀ ਮਨੁ ਖਚਨਾ ॥
ਕੀਆ ਖੇਲੁ ਬਡ ਮੇਲੁ ਤਮਾਸਾ ਵਾਹ ਗੁਰੂ ਤੇਰੀ ਸਭ ਰਚਨਾ ॥
ਅਗਮ ਅਨੰਤੁ ਅਨਾਦਿ ਆਦਿ ਜਿਸੁ ਕੋਇ ਨ ਜਾਣੈ ॥
ਸਿਵ ਬਿਰੰਚਿ ਧਰਿ ਧ੍ਯ੍ਯਾਨੁ ਨਿਤਹਿ ਜਿਸੁ ਬੇਦੁ ਬਖਾਣੈ ॥
ਨਿਰੰਕਾਰੁ ਨਿਰਵੈਰੁ ਅਵਰੁ ਨਹੀ ਦੂਸਰ ਕੋਈ ॥
ਭੰਜਨ ਗੜ੍ਹਣ ਸਮਥੁ ਤਰਣ ਤਾਰਣ ਪ੍ਰਭੁ ਸੋਈ ॥
ਨਾਨਾ ਪ੍ਰਕਾਰ ਜਿਨਿ ਜਗੁ ਕੀਓ ਜਨੁ ਮਥੁਰਾ ਰਸਨਾ ਰਸੈ ॥
**ਸ੍ਰੀ ਸਤਿਨਾਮੁ ਕਰਤਾ ਪੁਰਖੁ ਗੁਰ ਰਾਮ ਦਾਸ ਚਿਤਹ ਬਸੈ ॥...**

(ਸਵਈਏ, ਆਦਿ ਗ੍ਰੰਥ ਪੰਨਾ ੧੪੦੩-੪)

**ਗੁਰੂ ਰਾਮ ਦਾਸ ਸਚੁ ਸਲ੍ਯ੍ਯ ਭਣਿ ਤੂ ਅਟਲੁ ਰਾਜਿ ਅਭਗੁ ਦਲਿ ॥**
**ਤੂ ਸਤਿਗੁਰੂ ਚਹੁ ਜੁਗੀ ਆਪਿ ਆਪੇ ਪਰਮੇਸਰੁ ॥**
ਸੁਰਿ ਨਰ ਸਾਧਿਕ ਸਿਧ ਸਿਖ ਸੇਵੰਤ ਧੁਰਹ ਧੁਰੁ ॥
ਆਦਿ ਜੁਗਾਦਿ ਅਨਾਦਿ ਕਲਾ ਧਾਰੀ ਤ੍ਰਿਹੁ ਲੋਅਹ ॥
ਅਗਮ ਨਿਗਮ ਉਧਰਣ ਜਰਾ ਜੰਮਿਹਿ ਆਰੋਅਹ ॥
**ਗੁਰ ਅਮਰ ਦਾਸਿ ਥਿਰੁ ਥਪਿਅਉ ਪਰਗਾਮੀ ਤਾਰਣ ਤਰਣ ॥**
ਅਘ ਅੰਤਕ ਬਦੈ ਨ ਸਲ੍ਯ੍ਯ ਕਵਿ ਗੁਰ ਰਾਮ ਦਾਸ ਤੇਰੀ ਸਰਣ ॥

(ਸਵਈਏ, ਆਦਿ ਗ੍ਰੰਥ ਪੰਨਾ ੧੪੦੬)

ਗੁਰੂ ਅਰਜਨ ਦੇਵ ਜੀ ਬਾਰੇ ਇੰਜ ਬਾਣੀ ਉਚਾਰੀ ਹੈ —

**ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ ॥**
**ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ ਹਰਿ ਜਾਪੁ ਨ ਛਾਡਉ ਏਕ ਘਰੀ ॥**
ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲੁ ਹੈ ਸੰਗਤਿ ਸ੍ਰਿਸਟਿ ਨਿਹਾਲੁ ਕਰੀ ॥
**ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ ॥**
ਜਗ ਅਉਰੁ ਨ ਯਾਹਿ ਮਹਾ ਤਮ ਮੈ **ਅਵਤਾਰੁ ਉਜਾਗਰੁ ਆਨਿ ਕੀਅਉ ॥**
**ਤਿਨ ਕੇ ਦੁਖ ਕੋਟਿਕ ਦੂਰਿ ਗਏ ਮਥੁਰਾ ਜਿਨ੍ਹ ਅੰਮ੍ਰਿਤ ਨਾਮੁ ਪੀਅਉ ॥**
**ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨਿ ਬੀਅਉ ॥**
**ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ ॥**
ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥
ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿਹੈ ਨਹੀ ਰੇ ਪਛੁਤਾਯਉ ॥
ਤਤੁ ਬਿਚਾਰੁ ਯਹੈ ਮਥੁਰਾ **ਜਗ ਤਾਰਨ ਕਉ ਅਵਤਾਰੁ ਬਨਾਯਉ ॥**
**ਜਪਉ ਜਿਨ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ ॥**
ਕਲਿ ਸਮੁਦ੍ਰ ਭਏ ਰੂਪ ਪ੍ਰਗਟਿ ਹਰਿਨਾਮ ਉਧਾਰਨੁ ॥
ਬਸਹਿ ਸੰਤ ਜਿਸੁ ਰਿਦੈ ਦੁਖ ਦਾਰਿਦ੍ਰ ਨਿਵਾਰਨੁ ॥
ਨਿਰਮਲ ਭੇਖ ਅਪਾਰ ਤਾਸੁ ਬਿਨੁ ਅਵਰੁ ਨ ਕੋਈ ॥
ਮਨ ਬਚ ਜਿਨਿ ਜਾਣਿਅਉ ਭਯਉ ਤਿਹ ਸਮਸਰਿ ਸੋਈ ॥
ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥
**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ ਹਰਿ ।**

(ਸਵਈਏ, ਆਦਿ ਗ੍ਰੰਥ ਪੰਨਾ ੧੪੦੯)

## ਵਾਹਿਗੁਰੂ

"ਵਾਹਿਗੁਰੂ" ਸ਼ਬਦ ਦੀ ਵਰਤੋਂ ਜਿੱਥੇ ਅਤੇ ਜਿਸ ਨੇ ਵੀ ਕੀਤੀ ਹੈ ਉਹ ਦੇਹਧਾਰੀ ਸਤਿਗੁਰੂ ਲਈ ਹੀ ਕੀਤੀ ਹੈ । ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਵਿਚ ਵਾਹੁ ਵਾਹੁ, ਵਾਹਿ ਵਾਹਿ, ਵਾਹ ਵਾਹ ਅਤੇ ਵਾਹਿਗੁਰੂ ਵਾਹਿਗੁਰੂ, ਵੇਲੇ ਦੇ ਜਾਂ ਉਸ ਤੋਂ ਪਹਿਲਾਂ ਦੇ ਸਤਿਗੁਰੂ ਲਈ ਹੀ ਕਿਹਾ ਗਿਆ ਹੈ । "ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਹ" ਵੀ ਓਸੇ ਸਤਿਗੁਰੂ ਲਈ ਆਖਿਆ ਗਿਆ ਹੈ ਜਿਸ ਨੇ ਅੰਮ੍ਰਿਤ ਛਕਾ ਕੇ ਖ਼ਾਲਸਾ ਦੀ ਸਾਜਨਾ ਕੀਤੀ ਸੀ । ਇਹ ਖ਼ਾਲਸਾ ਕਿਸੇ ਅਦਿਖ ਸ਼ਕਤੀ ਨੇ ਨਹੀਂ ਸੀ ਸਾਜਿਆ — ਸਗੋਂ ਦਸਮ ਸਤਿਗੁਰੂ ਨੇ ਆਪ ਸਾਜਿਆ ਸੀ ਤੇ ਓਸੇ ਦਾ ਹੀ ਅਖਵਾਉਂਦਾ ਹੈ ।

ਭਾਈ ਗੁਰਦਾਸ ਜੀ ਨੇ ਵੀ ਜਿਥੇ ਜਿਥੇ ਇਸ ਸ਼ਬਦ ਦੀ ਵਰਤੋਂ ਕੀਤੀ ਹੈ ਉਹ ਦੇਹਧਾਰੀ ਸਤਿਗੁਰੂ ਲਈ ਹੀ ਕੀਤੀ ਹੈ—

ਸਤਿਗੁਰ ਸਚੇ ਵਾਹੁ ਸਦ ਕੁਰਬਾਣੀਐ ॥

(ਵਾਰ ੨੧, ਪਉੜੀ ੧)

**ਪੂਰਾ ਸਤਿਗੁਰ ਗੁਰਾਂ ਗੁਰੁ ਮੰਤ੍ਰ ਮੂਲ ਗੁਰੁ ਬਚਨ ਸੁਹੇਲੇ ॥**
ਅਕਥ ਕਥਾ ਗੁਰੂ ਸਬਦੁ ਹੈ ਨੇਤਿ ਨੇਤਿ ਨਮੋ ਨਮੋ ਕੇਲੇ ॥

ਗੁਰਮੁਖ ਸੁਖ ਫਲੁ ਅੰਮ੍ਰਿਤ ਵੇਲੇ ।

(ਵਾਰ ੧੬, ਪਉੜੀ ੨੦ )

ਨਿਰੰਕਾਰ ਆਕਾਰੁ ਕਰਿ ਜੋਤਿ ਸਰੂਪ ਅਨੂਪ ਦਿਖਾਇਆ ॥
ਬੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦੁ ਸੁਣਾਇਆ ॥
ਚਾਰਿ ਵਰਨ ਚਾਰ ਮਜਹਬਾ ਚਰਣ ਕਵਲ ਸਰਣਾਗਤਿ ਆਇਆ ॥
ਪਾਰਸ ਪਰਸਿ ਅਪਰਸ ਜਗਿ ਅਸਟ ਧਾਤੁ ਇਕੁ ਧਾਤੁ ਕਰਾਇਆ ॥
ਪੈਰੀ ਪਾਇ ਨਿਵਾਇਕੈ ਹਉਮੈ ਰੋਗੁ ਅਸਾਧੁ ਮਿਟਾਇਆ ॥
ਹੁਕਮਿ ਰਜਾਈ ਚਲਣਾ ਗੁਰਮੁਖਿ ਗਾਡੀ ਰਾਹੁ ਚਲਾਇਆ ॥
ਪੂਰੈ ਪੂਰਾ ਥਾਟੁ ਬਣਾਇਆ ॥

(ਵਾਰ ੧੨ ਪਉੜੀ ੧੭ )

ਸਪੱਸ਼ਟ ਤੌਰ ਤੇ ਵੇਖਿਆ ਜਾਣਿਆ ਜਾ ਸਕਦਾ ਹੈ ਕਿ ਭਾਈ ਗੁਰਦਾਸ ਜੀ ਨੇ ਇਸ ਪਉੜੀ ਵਿਚ ਸਤਿਗੁਰੂ ਦੀ ਮਹਿਮਾ ਗਾਈ ਹੈ। ਇਸ ਵਿਚ ਦੱਸਿਆ ਹੈ ਕਿ ਨਿਰੰਕਾਰ ਨੇ ਆਕਾਰ ਧਾਰ ਕੇ ਅਰਥਾਤ ਸਤਿਗੁਰੂ ਦੇ ਰੂਪ ਵਿਚ ਆਣ ਕੇ ਜੋਤਿ ਸਰੂਪ ਸਤਿਗੁਰੂ ਦਾ ਉਪਮਾ ਰਹਿਤ ਰੂਪ ਦਿਖਾਇਆ ਹੈ।ਉਹ ਰੂਪ ਵੇਦਾਂ ਕਤੇਬਾਂ ਤੋਂ ਅਗੋਚਰ ਹੈ ਕਿਉਂਕਿ ਵੇਦ ਕਤੇਬ ਦੇਹ ਧਾਰੀ ਸਤਿਗੁਰੂ ਦੀ ਮਹਿਮਾ ਨਹੀਂ ਜਾਣਦੇ। ਜਿਸ ਸਤਿਗੁਰੂ ਬਾਰੇ ਵੇਦ ਕਤੇਬ ਕੁਝ ਨਹੀਂ ਜਾਣਦੇ, ਹੇ ਸਤਿਗੁਰੂ ਤੂੰ ਧੰਨ ਹੈਂ, ਤੂੰ ਵਾਹ ਵਾਹ ਹੈਂ ਜਿਸ ਨੇ ਸਤਿਗੁਰੂ ਦਾ ਸ਼ਬਦ ਸੁਣਾਇਆ ਹੈ। ਹੇ ਸਤਿਗੁਰੂ ਤੂੰ ਚਾਰ ਵਰਨਾਂ, ਚਹੁੰ ਮਜ਼ਹਬਾਂ ਨੂੰ ਸਤਿਗੁਰੂ ਦੇ ਚਰਨ ਕਵਲਾਂ ਦੀ ਸ਼ਰਨ ਲਿਆਂਦਾ ਹੈ। ਤੂੰ ਲੋਕਾਂ ਨੂੰ ਪੈਰੀਂ ਪਉਣਾ ਸਿਖਾ ਕੇ ਉਨ੍ਹਾਂ ਦੇ ਹਉਮੈ ਦੇ ਅਸਾਧ ਰੋਗ ਤੋਂ ਉਨ੍ਹਾਂ ਨੂੰ ਛੁਡਾਇਆ ਹੈ।

ਬ੍ਰਹਮ
ਗੁਰ ਮੂਰਤਿ ਪੂਰਨ,ਪਾਰਬ੍ਰਹਮੁ ਅਬਿਗਤਿ ਅਬਿਨਾਸੀ ॥
ਪਾਰਬ੍ਰਹਮੁ ਗੁਰ ਸਬਦੁ ਹੈ ਸਤਿ ਸੰਗਿ ਨਿਵਾਸੀ ॥ (ਵਾਰ ੯, ਪਾਉੜੀ ੧)

## ਵਾਹਿਗੁਰੂ ਮੰਤ੍ਰ

ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਦੀ ਅੰਤਿਮ ਪਉੜੀ (੪੯) ਵਿਚ ਸਤਿਗੁਰੂ ਲਈ ਹੀ 'ਵਾਹਿਗੁਰੂ' ਸ਼ਬਦ ਦੀ ਵਰਤੋਂ ਦੀ ਸਾਰੀ ਬਣਤ ਸਮਝਾਈ ਹੈ।

ਸਤਿਜੁਗਿ ਸਤਿਗੁਰ ਵਾਸ ਦੇਵ ਵਵਾ ਵਿਸਨਾ ਨਾਮੁ ਜਪਾਵੈ ।
ਦੁਆਪੁਰਿ ਸਤਿਗੁਰ ਹਰੀ ਕ੍ਰਿਸ਼ਨ ਹਾਹਾ ਹਰਿ ਹਰਿ ਨਾਮੁ ਜਪਾਵੈ ।
ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖੁ ਪਾਵੈ ।
ਕਲਿਜੁਗਿ ਨਾਨਕ ਗੁਰ ਗੋਬਿੰਦ ਗਗਾ ਗੋਬਿੰਦ ਨਾਮੁ ਅਲਾਵੈ ।
ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚਿ ਜਾਇ ਸਮਾਵੈ ।
ਚਾਰੋ ਅਛਰ ਇਕੁ ਕਰਿ ਵਾਹਿਗੁਰੂ ਜਪੁ ਮੰਤ੍ਰ ਜਪਾਵੈ ।
ਜਹਾ ਤੇ ਉਪਜਿਆ ਫਿਰਿ ਤਹਾ ਸਮਾਵੈ ।

ਇਹ ਵਿਆਖਿਆ ਹੈ ਉਸ ਸ਼ਬਦ 'ਵਾਹਿਗੁਰੂ' ਦੀ ਜਿਹੜਾ ਆਦਿ ਗ੍ਰੰਥ ਸਾਹਿਬ ਵਿਚ ਉਸ 'ਸਤਿਗੁਰੂ' ਲਈ ਵਰਤਿਆ ਗਿਆ ਹੈ ਜਿਹੜਾ ਕਲਿਜੁਗ ਵਿਚ ਰਹਬਰੀ ਕਰ ਰਿਹਾ ਹੈ। ਇਸ ਕਲਿਜੁਗ ਤੋਂ ਪਹਿਲਾਂ ਦੇ ਤਿੰਨਾਂ ਜੁਗਾਂ ਵਿਚ ਭਾਈ ਸਾਹਿਬ ਨੇ ਤਿੰਨ ਸਤਿਗੁਰੂ ਦੱਸੇ ਹਨ—

"ਸਤਿਜੁਗਿ ਸਤਿਗੁਰ ਵਾਸਦੇਵ", "ਦੁਆਪੁਰਿ ਸਤਿਗੁਰ ਹਰੀ ਕ੍ਰਿਸ਼ਨ", "ਤ੍ਰੇਤੇ ਸਤਿਗੁਰ ਰਾਮ ਜੀ", — ਅਤੇ ਚੌਥੇ ਜੁਗ — "ਕਲਿਜੁਗਿ ਨਾਨਕ ਗੁਰ ਗੋਬਿੰਦੁ" । ਧਾਰਮਕ ਮਾਨਤਾ ਅਨੁਸਾਰ ਚਾਰ ਹੀ ਜੁਗ ਹੁੰਦੇ ਹਨ । ਤੇ ਚੌਹਾਂ ਜੁਗਾਂ ਵਿਚ ਹੀ ਸਤਿਗੁਰੂ ਅਗਵਾਈ ਦੇਂਦਾ ਹੈ । ਚੌਂਹ ਜੁਗਾਂ ਦੇ ਸਤਿਗੁਰੂਆਂ ਦੀ ਪੂਰਨ ਇਕਾਈ ਨੂੰ ਭਾਈ ਸਾਹਿਬ ਨੇ ਹਰ ਜੁਗ ਦੇ ਪਹਿਲੇ ਅੱਖਰ ਨਾਲ 'ਵਾਹਿਗੁਰੂ' ਸ਼ਬਦ ਦਿੱਤਾ ਹੈ — ਜੋ ਕਿ ਹਰ ਜੁਗ ਵਿਚ ਤੇ ਚਹੁੰ ਜੁਗਾਂ ਵਿਚ ਵੀ ਸਤਿਗੁਰੂ ਦਾ ਹੀ ਲਖਾਇਕ ਹੈ । ਇਸ 'ਵਾਹਿਗੁਰੂ' ਪ੍ਰਮਾਣ ਨਾਲ ਭਾਈ ਸਾਹਿਬ ਨੇ ਹਰ ਜੁਗ ਵਿਚ ਦੇਹਧਾਰੀ ਸਤਿਗੁਰੂ ਦੀ ਮਹਾਨਤਾ ਸਿੱਧ ਕੀਤੀ ਹੈ ਤੇ ਪ੍ਰਮਾਣਤ ਕੀਤਾ ਹੈ ਕਿ ਸਤਿਗੁਰੂ ਤੋਂ ਬਿਨਾਂ ਕੋਈ ਵੀ ਜੁਗ ਵਿਰਵਾ ਨਹੀਂ ਰਿਹਾ ।

ਚਾਰੇ ਜਾਗੇ ਚਹੁ ਜੁਗੀ **ਪੰਚਾਇਣ** ਵਿਚਿ ਜਾਇ ਸਮਾਵੈ ।

ਪੰਚਾਇਣ ਦਾ ਅਰਥ ਅਕਾਲ ਪੁਰਖ ਬ੍ਰਹਮ ਹੈ । ਚਾਰੇ ਜੁਗ ਜਦੋਂ ਆਪਣੀ ਆਰਜਾ ਪੂਰੀ ਕਰ ਲੈਂਦੇ ਹਨ ਤਾਂ ਆਪਣੇ ਮੂਲ ਨਿਰਾਕਾਰ ਬ੍ਰਹਮ ਵਿਚ ਜਾ ਸਮਾਉਂਦੇ ਹਨ । ਚਾਰੇ ਅੱਖਰ ਜੋ ਕਿ ਚਹੁੰ ਜੁਗਾਂ ਦੇ ਚਾਰ ਸਤਿਗੁਰਾਂ ਦੇ ਲਖਾਇਕ ਹਨ — ਇਹ ਵੀ ਜੁਗਾਂ ਦੇ ਹਿਸਾਬ ਆਪਣੇ ਮੂਲ ਨਿਰਾਕਾਰ ਬ੍ਰਹਮ ਵਿਚ ਜਾ ਸਮਾਉਂਦੇ ਹਨ । ਇਹ ਚਾਰੇ ਪਹਿਲੇ ਅੱਖਰ ਇਹ ਵੀ ਪ੍ਰਮਾਣਤ ਕਰਦੇ ਹਨ ਕਿ ਹਰ ਜੁਗ ਦਾ ਦੇਹਧਾਰੀ ਸਤਿਗੁਰੂ ਧਰਤੀ ਉਪਰ ਅਕਾਲ ਪੁਰਖ ਦਾ ਹੀ ਸਾਕਾਰ ਸੁਰੂਪ ਹੁੰਦਾ ਹੈ — ਏਸੇ ਲਈ ਭਾਈ ਸਾਹਿਬ ਨੇ ਵੀ ਸ੍ਰੀ ਆਦਿ ਗ੍ਰੰਥ ਦੇ ਬਾਣੀ ਕਾਰਾਂ ਵਾਂਗ ਸਤਿਗੁਰੂ ਨੂੰ 'ਵਾਹਿਗੁਰੂ' ਕਹਿ ਕੇ ਆਪਣੀ ਵਿਦਵਤਾ ਨਾਲ ਅੱਖਰਾਂ ਵਿਚ ਉਸ ਦੀ ਬਣਤ ਵੀ ਬਣਾ ਕੇ ਦੱਸੀ ਹੈ ।

ਭਾਈ ਸਾਹਿਬ ਦੀਆਂ ਵਾਰਾਂ ਦੀ ਪੋਥੀ ਦੀ ਕਿਸੇ ਵੀ ਵਾਰ ਦੇ ਅਰੰਭ ਵਿਚ ਮੰਗਲ ਦੇ ਰੂਪ ਵਿਚ 'ਵਾਹਿਗੁਰੂ' ਨਹੀਂ ਲਿਖਿਆ ਹੋਇਆ । ਸਗੋਂ '੧ਓ ਸਤਿਗੁਰ ਪ੍ਰਸਾਦਿ' ਹੀ ਲਿਖਿਆ ਮਿਲਦਾ ਹੈ । ਕਿਉਂਕਿ ਅਕਾਲਪੁਰਖ ਜਿਸ ਦਾ ਉਪਲਖ਼ਸ਼ਣ ਓਅੰਕਾਰ ਹੈ — ਸਤਿਗੁਰੂ ਦੀ ਕਿਰਪਾ ਨਾਲ ਹਾਸਿਲ ਹੁੰਦਾ ਹੈ । ਇਸ ਲਈ ੧ਓ ਸਤਿਗੁਰ ਪ੍ਰਸਾਦਿ ਹੀ ਕਿਹਾ ਹੈ । 'ਵਾਹਿਗੁਰੂ' ਸ਼ਬਦ ਦੀ ਵਿਆਖਿਆ ਤਾਂ ਕੇਵਲ ਭਾਈ ਸਾਹਿਬ ਦੀ ਵਿਦਿਆ ਦਾ ਰਚਨਾ ਕੌਸ਼ਲ ਹੈ— ਜਿਸ ਨੂੰ ਆਦਿ ਗ੍ਰੰਥ ਦੇ ਬਾਣੀਕਾਰਾਂ ਨੇ ਵਜੂਦ ਵਿਚ ਆਣ ਕੇ ਸਤਿਗੁਰੂ ਦੀ ਮਹਿਮਾ ਲਈ ਇਕ ਸ਼ਬਦ ਦੇ ਰੂਪ ਵਿਚ ਵਰਤਿਆ ਹੈ ।

ਸਤਿਗੁਰੂ ਸਾਹਿਬਾਨ ਦੇ 'ਹੁਕਮ ਨਾਮੇ' — ਜੋ ਕਿ ਡਾ: ਗੰਡਾ ਸਿੰਘ ਜੀ ਨੇ ਸੰਪਾਦਿਤ ਕੀਤੇ ਹਨ — ਉਨ੍ਹਾਂ ਦੀਆਂ ਛੋਟੋ ਪ੍ਰਤੀਆਂ ਵਿਚ ਵੀ ਕਿਸੇ ਵੀ ਹੁਕਮ ਨਾਮੇ ਦੇ ਆਰੰਭ ਵਿਚ 'ਵਾਹਿਗੁਰੂ' ਨਹੀਂ ਵਰਤਿਆ ਗਿਆ । ਇਨ੍ਹਾਂ ਹੁਕਮ ਨਾਮਿਆਂ ਵਿਚ—ਹੁਕਮ ਨਾਮੇ ਤੋਂ ਉਪਰ ਜਾਂ ਤੇ "੧ਓ" ਹੈ — ਜਾਂ "੧ਓ ਗੁਰ ਸਤਿ" ਜਾਂ "੧ਓ ਸਤਿਗੁਰੁ" "੧ਓ ਸਤਿਗੁਰੂ ਜੀ" "੧ਓ ਸਤਿਗੁਰੂ ਜੀਓ" ਲਿਖਿਆ ਮਿਲਦਾ ਹੈ ।

## ਸਤਿਗੁਰੂ–ਅਵਤਾਰ

'ਅਵਤਾਰ' ਸ਼ਬਦ ਸੰਬੰਧੀ ਇਥੇ ਕਿਸੇ ਵੱਲੋਂ ਕਿੰਤੂ ਵੀ ਕੀਤੀ ਜਾ ਸਕਦੀ ਹੈ ਕਿਉਂਕਿ ਕਈ ਵਿਦਵਾਨ ਲਿਖਦੇ ਹਨ ਕਿ ਸਤਿਗੁਰੂ ਸਾਹਿਬਾਨ ਅਵਤਾਰ ਦੇ ਖ਼ਿਲਾਫ਼ ਸਨ । ਉਹ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਬਾਣੀ ਵਿਚੋਂ ਹੀ ਹਵਾਲਾ ਦੇਂਦੇ ਹਨ—

ਮਹਿਮਾ ਨਾ ਜਾਨਹਿ ਬੇਦ ॥
ਬ੍ਰਹਮੇ ਨਹੀਂ ਜਾਨਹਿ ਭੇਦ ॥
ਅਵਤਾਰ ਨ ਜਾਨਹਿ ਅੰਤੁ ॥
ਪਰਮੇਸਰੁ ਪਾਰਬ੍ਰਹਮ ਬੇਅੰਤੁ ॥

ਅਪਨੀ ਗਤਿ ਆਪਿ ਜਾਨੈ ॥
ਸੁਣਿ ਸੁਣਿ ਅਵਰ ਵਖਾਨੈ । ਰਹਾਓ ॥
ਸੰਕਰਾ ਨਹੀ ਜਾਨਹਿ ਭੇਵ ॥
ਖੋਜਤ ਹਾਰੇ ਦੇਵ ॥
ਦੇਵੀਆ ਨਹੀਂ ਜਾਨੈ ਮਰਮ ॥
ਸਭ ਊਪਰਿ ਅਲਖ ਪਾਰਬ੍ਰਹਮ ॥

(ਰਾਮ ਕਲੀ ਮਹਲਾ ੫, ਆਦਿ ਗ੍ਰੰਥ ਪੰਨਾ ੮੯੪)

ਏਥੇ ਭੇਦ ਜਾਂ ਅੰਤ ਨਾ ਜਾਨਣ ਵਾਲੇ ਉਹੋ ਦੇਵ ਜਾਂ ਕਥਿਤ ਅਵਤਾਰ ਦੱਸੇ ਗਏ ਹਨ ਜਿਨ੍ਹਾਂ ਦੀ ਰਚਨਾ ਹੀ ਪਰਮੇਸ਼ਰ ਨੇ ਆਪ ਕੀਤੀ ਹੈ। ਧਰਮ ਦੇ ਸਿਲਸਿਲੇਵਾਰ ਇਤਿਹਾਸ ਵਿਚ ਇਹੋ ਜਿਹੇ ਬਹੁਤ ਸਾਰੇ ਨਾਂ ਆਉਂਦੇ ਹਨ ਜਿਨ੍ਹਾਂ ਨੂੰ ਵੇਲੇ ਵੇਲੇ ਅਵਤਾਰ ਜਾਂ ਈਸ਼ਵਰ ਕਿਹਾ ਕਹਾਇਆ ਜਾਂਦਾ ਰਿਹਾ ਹੈ। ਪਰ ਜਾਂ ਤੇ ਉਨ੍ਹਾਂ ਦੀ ਪਰਮੇਸ਼ਰ ਦੀਆਂ ਅਦਿੱਖ ਸ਼ਕਤੀਆਂ ਦੇ ਮਨੋ ਕਲਪਤ ਪ੍ਰਤੱਖ ਰੂਪਾਂ ਵਜੋਂ ਕਲਪਨਾ ਕੀਤੀ ਜਾਂਦੀ ਰਹੀ ਹੈ ਜਾਂ ਪ੍ਰਤੀਕਾਂ ਦੇ ਰੂਪ ਵਿਚ ਈਸ਼ਵਰ ਦੀਆਂ ਸ਼ਕਤੀਆਂ ਦੀ। ਇੰਦ੍ਰ, ਵਰੁਣ, ਅਗਨੀ, ਮਰੁਤ ਆਦਿ ਇਹੋ ਜਿਹੇ ਦੇਵ ਅਵਤਾਰ ਕਲਪੇ ਜਾਂਦੇ ਰਹੇ ਜਿਨ੍ਹਾਂ ਦੇ ਵੱਸ ਵਿਚ ਮਹਾਂ ਵਿਨਾਸ਼ਕਾਰੀ ਤੇ ਮਹਾਨ ਰਖਸ਼ਕ ਸ਼ਕਤੀਆਂ ਹੋਣਾ ਮੰਨਿਆ ਗਿਆ। ਵੈਦਿਕ ਜੁਗ ਦੇ ਲੋਕ ਇਨ੍ਹਾਂ ਸ਼ਕਤੀਆਂ ਦੇ ਕਥਿਤ ਮਾਲਿਕਾਂ ਨੂੰ ਪੂਜਾ ਅਰਚਨਾ ਨਾਲ ਪ੍ਰਸੰਨ ਕਰਕੇ ਉਨ੍ਹਾਂ ਦੀ ਕਰੋਪੀ ਤੋਂ ਬਚਣ ਅਤੇ ਆਪਣੇ ਜੀਵਨ ਨੂੰ ਸੁਖ ਸ਼ਾਂਤੀ ਤੇ ਸਮਰਿੱਧੀ ਭਰਿਆ ਬਣਾਨ ਲਈ ਉਨ੍ਹਾਂ ਦੀਆਂ ਖ਼ੁਸ਼ੀਆਂ ਦੀ ਯਾਚਨਾ ਕਰਦੇ ਸਨ। ਸਮਾਂ ਬੀਤਣ ਦੇ ਨਾਲ ਕਈ ਸਾਰੇ ਦੇਵਤੇ 'ਇਕ' ਵਿਚ ਮਿਲਦੇ ਤੇ ਸਿਮਟਦੇ ਗਏ।

## ਤਿੰਨ ਗੁਣ, ਤ੍ਰੀਮੂਰਤੀ ਤੇ ਜਗਤ

ਬ੍ਰਹਮਾ, ਬਿਸ਼ਨ, ਮਹੇਸ਼— ਇਹ ਤਿੰਨ ਦੇਵਤੇ ਜਾਂ ਅਵਤਾਰ ਭਾਰਤ ਦੇ ਧਾਰਮਕ ਇਤਿਹਾਸ ਵਿਚ ਕ੍ਰਮ ਅਨੁਸਾਰ ਪ੍ਰਤੀਕ ਰੂਪ ਵਿਚ ਮੰਨੇ ਗਏ ਹਨ। ਇਹਨਾਂ ਨੂੰ ਪਾਰਬ੍ਰਹਮ ਦੀਆਂ ਤਿੰਨ ਮੁਖੀ ਸ਼ਕਤੀਆਂ — ਬਣਾਨ, ਰੱਖਣ ਤੇ ਸਮੇਟਣ ਵਾਲੀਆਂ — ਦੇ ਰੂਪ ਵਿਚ ਬਿਆਨਿਆ ਗਿਆ ਹੈ। ਧਾਰਮਕ ਸੋਚ ਦੇ ਲੰਮੇ ਇਤਿਹਾਸ ਵਿਚ ਇਕ ਸਮੇਂ ਕੁਦਰਤ ਦੇ 'ਤਿੰਨ ਗੁਣਾਂ' ਦੇ ਪ੍ਰਤੀਕ ਵਜੋਂ ਵੀ ਇਹਨਾਂ ਤਿੰਨਾਂ ਨੂੰ ਜਾਣਿਆ ਮੰਨਿਆਂ ਜਾਣ ਲੱਗਾ।

ਵੈਦਿਕ ਜੁਗ ਦੇ ਅਨੇਕਾਂ ਦੇਵ-ਅਵਤਾਰ ਉਪਨਿਸ਼ਦ ਜੁਗ ਵਿਚ ਆਣ ਕੇ 'ਇਕ' ਵਿਚ ਮਿਲ ਗਏ। ਜਗਤ ਰਚਨਾ ਦੀ ਜਿਹੜੀ ਜਿਗਿਆਸਾ ਵੈਦਿਕ ਕਾਲ ਵਿਚ ਅਨੇਕਾਂ ਦੇਵੀ ਦੇਵਤਿਆਂ ਦੀ ਕਲਪਨਾ ਨਾਲ ਭਰੀ ਪਈ ਸੀ, ਉਹ ਚਿੰਤਨ ਦੇ ਲੰਮੇਰੇ ਪੰਧ ਵਿਚੋਂ ਲੰਘਦੀ ਵਿਗਸਦੀ ਉਪਨਿਸ਼ਦ ਕਾਲ ਵਿਚ ਆਣ ਕੇ 'ਇਕ ਬ੍ਰਹਮ' ਉਪਰ ਪੁਜ ਗਈ।

ਬ੍ਰਹਮਾ, ਬਿਸ਼ਨ, ਮਹੇਸ਼ ਬਾਰੇ ਸੋਚ ਉਸੇ ਵਿਚਲੇ ਦੌਰ ਦੀ ਸੋਚ ਹੈ ਤੇ ਇਹਨਾਂ ਨੂੰ ਬ੍ਰਹਮ ਦੀ ਤ੍ਰੈਗੁਣੀ ਪ੍ਰਕਿਰਤੀ-ਸ਼ਕਤੀ ਜਾਂ ਸਰਗੁਣ ਰੂਪ ਵਿਚ ਸਾਡੇ ਸਤਿਗੁਰਾਂ ਨੇ ਵੀ ਪਰਵਾਨਗੀ ਦਿੱਤੀ ਹੈ। ਬੇਸ਼ਕ ਇਸ ਗੱਲ ਬਾਰੇ ਦੋ ਮਤ ਨਹੀਂ ਹਨ ਕਿ ਇਸ ਜਗਤ ਨੂੰ ਰਚਨ, ਪਾਲਣ, ਤੇ ਸਮੇਟਣ, ਵਾਲਾ ਇਕੋ ਇਕ ਅਕਾਲ ਪੁਰਖ ਹੀ ਸਤਿਗੁਰਾਂ ਨੇ ਮੰਨਿਆ ਹੈ। ਪਰ ਜਗਤ ਦੇ ਬਣਨ ਤੇ ਸਿਮਟਣ ਦਾ ਜਿਹੜਾ ਅਮਲ ਹੈ, ਉਸ ਵਿਚ ਸਤਿਗੁਰਾਂ ਨੇ ਤ੍ਰੈਗੁਣੀ ਮਾਇਆ, ਬ੍ਰਹਮਾ, ਬਿਸ਼ਨ ਤੇ ਮਹੇਸ਼ ਨੂੰ ਪੂਰੀ ਤਰ੍ਹਾਂ ਅਧਿਕਾਰੀ ਮੰਨਿਆ ਹੈ।

ਮਾਇਆ, ਤ੍ਰੈਗੁਣ ਅਤੇ ਬ੍ਰਹਮਾ, ਬਿਸ਼ਨ ਮਹੇਸ਼ ਦੀ ਤ੍ਰੀਮੂਰਤੀ ਗੁਣਬਾਣੀ ਵਿਚ ਕਈ ਵਾਰੀ ਵੱਖ ਵੱਖ ਅਮਲਾਂ ਵਿਚ ਦਿਸਦੇ ਹਨ ਤੇ ਕਈ ਵਾਰੀ ਇਕ ਦੂਜੇ ਦੇ ਪਰਯਾਯ ਵਾਚੀ ਰੂਪ ਵਿਚ। ਗੁਰੂ ਅਮਰਦਾਸ ਜੀ ਮਾਰੂ ਰਾਗ ਵਿਚ ਫੁਰਮਾਉਂਦੇ ਹਨ :

ਨਿਰੰਕਾਰਿ ਆਕਾਰੁ ਉਪਾਇਆ ॥
ਮਾਇਆ ਮੋਹੁ ਹੁਕਮਿ ਬਣਾਇਆ ॥
ਆਪੇ ਖੇਲ ਕਰੇ ਸਭਿ ਕਰਤਾ ਸੁਣਿ ਸਾਚਾ ਮੰਨਿ ਵਸਾਇਦਾ ॥
ਮਾਇਆ ਮਾਈ ਤ੍ਰੈਗੁਣ ਪਰਸੂਤਿ ਜਮਾਇਆ ॥
ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ ॥
ਵਰੇ ਮਾਹ ਵਾਰ ਥਿਤੀ ਕਰਿ ਇਸੁ ਜਗ ਮਹਿ ਸੋਝੀ ਪਾਇਦਾ ॥...

(ਮਾਰੂ ਮਹਲਾ ੩, ਆਦਿ ਗ੍ਰੰਥ, ਪੰਨਾ ੧੦੬੬)

ਜਪੁਜੀ ਸਾਹਿਬ ਵਿਚ ਸਤਿਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ :

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥ (ਆਦਿ ਗ੍ਰੰਥ, ਪੰਨਾ ੭)

'ਬ੍ਰਹਮਾ' ਅਤੇ 'ਵੇਦ' ਇਹ ਵੀ ਇਕ ਦੂਜੇ ਨਾਲ ਸੰਬੰਧਤ ਹਨ । ਜਿੱਥੇ ਬ੍ਰਹਮਾ ਹੈ, ਉਥੇ ਵੇਦ ਵੀ ਹਨ ਅਤੇ ਜਿੱਥੇ ਵੇਦ ਹਨ, ਓਥੇ ਬ੍ਰਹਮਾ ਦੀ ਕਲਪਨਾ ਆਪਣੇ ਆਪ ਹੋ ਜਾਂਦੀ ਹੈ ।

ਜਿਵੇਂ ਬ੍ਰਹਮਾ, ਬਿਸ਼ਨ, ਮਹੇਸ਼ ਨੂੰ ਤਿੰਨਾਂ ਗੁਣਾਂ ਦੇ ਪ੍ਰਤੀਕ ਰੂਪ ਵਿਚ ਵੇਖਿਆ ਜਾਂਦਾ ਹੈ ਓਵੇਂ ਹੀ 'ਵੇਦ' ਨੂੰ ਵੀ ।

ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ ॥
ਮਹਾਦੇਉ ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤ ਅਹੰਕਾਰਾ ॥
ਕਿਸਨੁ (ਵਿਸ਼ਣੂ) ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ ॥

(ਵਡਹੰਸ ਮਹਲਾ ੩, ਆਦਿ ਗ੍ਰੰਥ, ਪੰਨਾ ੫੫੯)

ਤ੍ਰੈਗੁਣ ਅਚੇਤ ਨਾਮੁ ਚੇਤਹਿ ਨਾਹੀ ਬਿਨੁ ਨਾਵੈ ਬਿਨਸਿ ਜਾਈ ॥
ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ ਤ੍ਰਿਗੁਣਿ ਭਰਮਿ ਭੁਲਾਈ ॥
ਗੁਰ ਪਰਸਾਦੀ ਤ੍ਰਿਕੁਟੀ ਛੂਟੈ ਚਉਥੈ ਪਦਿ ਲਿਵ ਲਾਈ ॥

(ਰਾਮਕਲੀ ਮਹਲਾ ੩, ਆਦਿ ਗ੍ਰੰਥ, ਪੰਨਾ ੯੦੯)

ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ॥
ਚਾਰੇ ਬੇਦ ਕਥਹਿ ਆਕਾਰੁ ॥
ਤੀਨਿ ਅਵਸਥਾ ਕਹਹਿ ਵਖਿਆਨੁ ॥
ਤੁਰੀ ਅਵਸਥਾ ਸਤਿਗੁਰ ਤੇ ਹਰਿ ਜਾਨੁ ॥

(ਗਉੜੀ ਮਹਲਾ ੧, ਆਦਿ ਗ੍ਰੰਥ, ਪੰਨਾ ੧੫੪)

ਸਾਮ ਵੇਦੁ ਰੁਗੁ ਜੁਜਰੁ ਅਥਰਬਣੁ ॥
ਬ੍ਰਹਮੇ ਮੁਖਿ ਮਾਇਆ ਹੈ ਤ੍ਰੈਗੁਣ ॥

(ਮਾਰੂ ਮਹਲਾ ੧, ਆਦਿ ਗ੍ਰੰਥ, ਪੰਨਾ ੧੦੩੮)

ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ ॥
ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ ॥

ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ ॥
ਤਿਨ ਭੀ ਅੰਤੁ ਨ ਪਾਇਆ ਤਾ ਕਾ ਕਿਆ ਕਰਿ ਆਖਿ ਵੀਚਾਰੀ ॥
ਤੂੰ ਸਚਾ ਤੇਰਾ ਕੀਆ ਸਭੁ ਸਾਚਾ ਦੇਹਿ ਤ ਸਾਚੁ ਵਖਾਣੀ ॥
ਜਾ ਕਉ ਸਚੁ ਬੁਝਾਵਹਿ ਅਪਣਾ ਸਹਜੇ ਨਾਮਿ ਸਮਾਣੀ ॥

(ਆਸਾ ਮਹਲਾ ੩, ਅਸਟਪਦੀਆਂ, ਆਦਿ ਗ੍ਰੰਥ, ਪੰਨਾ ੪੨੩)

ਪਰ ਬ੍ਰਹਮਾ, ਬਿਸ਼ਨ, ਮਹੇਸ਼ ਦਾ ਕੇਵਲ ਇਹੋ ਰੂਪ ਹੀ ਗੁਰਬਾਣੀ ਵਿਚ ਨਹੀਂ ਦਿੱਤਾ ਹੋਇਆ, ਸਗੋਂ ਇਕ ਹੋਰ ਰੂਪ ਵੀ ਹੈ ਤੇ ਉਹ ਇਸ ਤੋਂ ਸਰੇਸ਼ਟ ਹੈ।

ਬ੍ਰਹਮਾ ਬਿਸਨੁ ਮਹੇਸੁ ਸਰੇਸਟ ਨਾਮਿ ਰਤੇ ਵੀਚਾਰੀ ॥
ਖਾਣੀ ਬਾਣੀ ਗਗਨ ਪਤਾਲੀ ਜੰਤਾ ਜੋਤਿ ਤੁਮਾਰੀ ॥

(ਮਾਰੂ ਮਹਲਾ ੧ ਆਦਿ ਗ੍ਰੰਥ ਪੰਨਾ ੧੦੧੩)

ਏਸੇ ਤਰ੍ਹਾਂ ਵੇਦਾਂ ਬਾਰੇ ਵੀ ਕਿਹਾ ਹੈ :

ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ ॥

(ਰਾਮਕਲੀ ਮਹਲਾ ੩, ਆਦਿ ਗ੍ਰੰਥ ਪੰਨਾ ੯੧੯)

ਨਾਨਕ ਸੋਧੇ ਸਿੰਮ੍ਰਿਤਿ ਬੇਦ ॥
ਪਾਰਬ੍ਰਹਮ ਗੁਰ ਨਾਹੀ ਭੇਦ ॥

(ਭੈਰਉ ਮਹਲਾ ੫, ਆਦਿ ਗ੍ਰੰਥ ਪੰਨਾ ੧੧੪੨)

ਚਾਰਿ ਪੁਕਾਰਹਿ ਨਾ ਤੂ ਮਾਨਹਿ ॥
ਖਟੁ ਭੀ ਏਕਾ ਬਾਤ ਵਖਾਨਹਿ ॥
ਦਸ ਅਸਟਿ ਮਿਲਿ ਏਕੋ ਕਹਿਆ ॥
ਤਾ ਭੀ ਜੋਗੀ ਭੇਦੁ ਨ ਲਹਿਆ ॥

(ਰਾਮਕਲੀ ਮਹਲਾ ੫, ਆਦਿ ਗ੍ਰੰਥ ਪੰਨਾ ੮੮੬)

ਪਤਿਤ ਪਾਵਨ ਪ੍ਰਭ ਬਿਰਦੁ ਬੇਦਿ ਲੇਖਿਆ ॥
ਪਾਰਬ੍ਰਹਮੁ ਸੋ ਨੈਨਹੁ ਪੇਖਿਆ ॥

(ਬਿਲਾਵਲ ਮਹਲਾ ੫, ਆਦਿ ਗ੍ਰੰਥ ਪੰਨਾ ੮੦੫)

ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਗਤ ਦੀ ਰਚਨਾ ਦੱਸਦਿਆਂ ਹੋਇਆਂ ਬ੍ਰਹਮਾ ਨੂੰ ਇਕ ਪਰਮੁਖ ਸ਼ਕਤੀ ਦੇ ਰੂਪ ਵਿਚ ਬਿਆਨ ਕੀਤਾ ਹੈ :

ਓਅੰਕਾਰਿ ਬ੍ਰਹਮਾ ਉਤਪਤਿ ॥
ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥
ਓਅੰਕਾਰਿ ਬੇਦ ਨਿਰਮਏ ॥
ਓਅੰਕਾਰਿ ਸਬਦਿ ਉਧਰੇ ॥
ਓਅੰਕਾਰਿ ਗੁਰਮੁਖਿ ਤਰੇ ॥
ਓਨਮ ਅਖਰੁ ਸੁਣਹੁ ਬੀਚਾਰੁ ॥
ਓਨਮ ਅਖਰੁ ਤ੍ਰਿਭਵਣ ਸਾਰੁ ॥

(ਦੱਖਣੀ ਓਅੰਕਾਰ ਮਹਲਾ ੧ ਆਦਿ ਗ੍ਰੰਥ ਪੰਨਾ ੯੨੯)

ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਜਗਤ ਰਚਨਾ ਦਾ ਬਿਆਨ ਕਰਦਿਆਂ ਸਿੱਧੇ ਰੂਪ ਵਿਚ ਇਹਨਾਂ ਤਿਨਾਂ ਦਾ ਜ਼ਿਕਰ ਨਾ ਕਰਕੇ ਤਿੰਨ੍ਹਾ ਗੁਣਾ ਤੇ ਵੇਦ ਦੇ ਪਰਸੰਗ ਵਿਚ ਕਰ ਦਿੱਤਾ ਹੈ :

ਓਅੰਕਾਰਿ ਉਤਪਾਤੀ ॥
ਕੀਆ ਦਿਨਸੁ ਸਭ ਰਾਤੀ ॥
ਵਣੁ ਤ੍ਰਿਣੁ ਤ੍ਰਿਭਵਣ ਪਾਣੀ ॥
ਚਾਰਿ ਬੇਦ ਚਾਰੇ ਖਾਣੀ ॥
ਖੰਡ ਦੀਪ ਸਭਿ ਲੋਆ ॥
ਏਕ ਕਵਾਵੈ ਤੇ ਸਭਿ ਹੋਆ ॥
ਕਰਣੈ ਹਾਰਾ ਬੂਝਹੁ ਰੇ ॥
ਸਤਿਗੁਰੁ ਮਿਲੈ ਤ ਸੂਝੈ ਰੇ ॥ ਰਹਾਉ ॥
ਤ੍ਰੈ ਗੁਣ ਕੀਆ ਪਸਾਰਾ ॥
ਨਰਕ ਸੁਰਗ ਅਵਤਾਰਾ ॥
ਹਉਮੈ ਆਵੈ ਜਾਈ ॥
ਮਨੁ ਟਿਕਣੁ ਨ ਪਾਵੈ ਰਾਈ ॥
ਬਾਝੁ ਗੁਰੂ ਗੁਬਾਰਾ ॥
ਮਿਲਿ ਸਤਿਗੁਰ ਨਿਸਤਾਰਾ ॥

(ਮਾਰੂ ਮਹਲਾ ੫, ਆਦਿ ਗ੍ਰੰਥ ਪੰਨਾ ੧੦੦੩)

ਸਤਿਗੁਰੂ ਨਾਨਕ ਦੇਵ ਜੀ ਨੇ ਰਾਗ ਬਿਲਾਵਲ ਵਿਚ ਜਗਤ ਰਚਨਾ ਦਾ ਵਰਨਣ ਕਰਦਿਆਂ ਫੁਰਮਾਇਆ ਹੈ :

ਆਪੇ ਸਚੁ ਕੀਆ ਕਰ ਜੋੜਿ ॥
ਅੰਡਜ ਫੋੜਿ ਜੋੜਿ ਵਿਛੋੜਿ ॥
ਧਰਤਿ ਅਕਾਸੁ ਕੀਏ ਬੈਸਣ ਕਉ ਥਾਉ ॥
ਰਾਤਿ ਦਿਨੰਤੁ ਕੀਏ ਭਉ ਭਾਉ ॥
ਜਿਨਿ ਕੀਏ ਕਰਿ ਵੇਖਣਹਾਰਾ ॥
ਅਵਰੁ ਨ ਦੂਜਾ ਸਿਰਜਣਹਾਰਾ ॥
ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ ॥
ਦੇਵੀ ਦੇਵ ਉਪਾਏ ਵੇਸਾ ॥ ...

(ਆਦਿ ਗ੍ਰੰਥ ਪੰਨਾ ੮੩੯)

ਉਪਰ ਦਿੱਤੀ ਸਤਿਗੁਰਾਂ ਦੀ ਬਾਣੀ ਨੂੰ ਅਸੀਂ ਜੇ ਵੈਦਿਕ ਜੁਗ ਤੋਂ ਸਤਿਗੁਰਾਂ ਦੇ ਸਮੇਂ ਤਕ ਦੀਆਂ ਧਾਰਮਕ ਮਾਨਤਾਵਾਂ ਦੇ ਸੰਦਰਭ ਵਿਚ ਵੇਖੀਏ ਤਾਂ ਬ੍ਰਹਮਾ ਬਿਸ਼ਨ ਮਹੇਸ਼, ਅਤੇ ਵੇਦਾਂ ਬਾਰੇ ਦਿੱਤੇ ਵਿਚਾਰ ਸਾਡੇ ਸਾਹਮਣੇ ਕੁਝ ਖ਼ਾਸ ਤੱਥ ਉਜਾਗਰ ਕਰਦੇ ਹਨ ।

ਵੈਦਿਕ ਕਾਲ ਵਿਚ ਬ੍ਰਹਮਾ ਨੂੰ ਪਹਿਲਾਂ ਤੇ ਸੁਯੰਭੂ ਹਿਰਣਯ ਗਰਭ — ਕਰਤਾਰ ਦੇ ਰੂਪ ਵਿਚ ਹੀ ਮਾਨਤਾ ਮਿਲੀ ਸੀ — ਪਰ ਬਾਅਦ ਵਿਚ ਉਸ ਦਾ ਤੇ 'ਬ੍ਰਹਮ' ਦਾ ਭੇਦ ਕਰ ਦਿੱਤਾ ਗਿਆ । ਫਿਰ ਵੀ ਬ੍ਰਹਮਾ ਨੂੰ 'ਈਸ਼ਵਰ' ਤਾਂ ਮੰਨਿਆ ਹੀ ਗਿਆ, ਜੋ ਕਿ 'ਬ੍ਰਹਮ' ਦੇ ਬੀਜ ਤੋਂ ਉਤਪੰਨ ਹੋਇਆ ਅਤੇ ਅੱਗੋਂ ਉਸ ਨੇ ਸਾਰੀ ਰਚਨਾ ਕੀਤੀ । ਭਾਰਤੀ ਦਰਸ਼ਨ ਵਿਚ 'ਈਸ਼ਵਰ' ਨਿਰੰਕਾਰ ਬ੍ਰਹਮ ਦੇ ਸਰਗੁਣ ਸਰੂਪ ਵਜੋਂ ਵਖਾਣਿਆ ਜਾਂਦਾ ਹੈ । ਡਾ: ਰਾਧਾ ਕ੍ਰਿਸ਼ਨਨ ਦੇ ਕਥਨ ਅਨੁਸਾਰ ਰਿਗ ਵੇਦ ਵਿਚ ਕਿਹਾ ਗਿਆ ਹੈ — "ਆਰੰਭ ਵਿਚ ਹਿਰਣਯਗਰਭ ਸੀ ।

ਆਪਣੇ ਜਨਮ ਤੋਂ ਹੀ ਉਹ ਸ੍ਰਿਸ਼ਟੀ ਦਾ ਇੱਕੋ ਇਕ ਈਸ਼ਵਰ ਸੀ । ਉਸ ਨੇ ਦ੍ਰਿੜ੍ਹ ਪ੍ਰਿਥਵੀ ਅਤੇ ਇਸ ਉਜਲੇ ਆਕਾਸ਼ ਨੂੰ ਬਣਾਇਆ ।[1]

"ਬ੍ਰਹਮ ਪੁਰਾਣ ਵਿਚ ਦੱਸਿਆ ਗਿਆ ਹੈ ਕਿ ਈਸ਼ਵਰ ਨੇ ਪਹਿਲਾਂ ਜਲ ਉਤਪੰਨ ਕੀਤਾ, ਜਿਸ ਨੂੰ 'ਨਾਰ' ਕਹਿੰਦੇ ਹਨ, ਅਤੇ ਉਸ ਵਿਚ ਆਪਣਾ ਬੀਜ ਰਖ ਦਿੱਤਾ । ਏਸੇ ਲਈ ਇਹ 'ਨਾਰਾਯਣ' ਕਹਾਉਂਦਾ ਹੈ । ਉਹ ਬੀਜ ਵਧ ਕੇ ਸੋਨੇ ਦਾ ਆਂਡਾ (ਹਿਰਣਯ ਗਰਭ) ਬਣ ਗਿਆ, ਜਿਸ ਵਿਚੋਂ ਬ੍ਰਹਮਾ ਖ਼ੁਦ ਆਪਣੀ ਇੱਛਿਆ ਨਾਲ ਉਤਪਨ ਹੋਇਆ । ਏਸੇ ਲਈ ਉਹ ਸ੍ਵਯੰਭੂ ਕਹਾਇਆ । ਬ੍ਰਹਮਾ ਨੇ ਉਸ ਆਂਡੇ ਨੂੰ ਸਵਰਗ ਤੇ ਪ੍ਰਿਥਵੀ, ਦੋ ਅੱਧਾਂ ਵਿਚ ਵੰਡ ਦਿੱਤਾ ।"

ਏਸੇ ਸੰਦਰਭ ਵਿਚ ਹੀ ਸਤਿਗੁਰਾਂ ਦੀ ਇਹ ਬਾਣੀ ਹੈ :

ਆਪੇ ਸਚੁ ਕੀਆ ਕਰ ਜੋੜਿ ॥
ਅੰਡਜ ਫੋੜਿ ਜੋੜਿ ਵਿਛੋੜਿ ॥

ਡਾ: ਰਾਧਾ ਕ੍ਰਿਸ਼ਨਨ ਅਗੇ ਲਿਖਦੇ ਹਨ :

"ਬ੍ਰਹਿਮੰਡ ਪੁਰਾਣ ਵਿਚ ਕਿਹਾ ਗਿਆ ਹੈ, ਬ੍ਰਹਮਾ — ਜਿਸ ਨੂੰ ਨਾਰਾਯਨ ਆਖਦੇ ਹਨ — ਜਲ ਉਪਰ ਬਿਰਾਜਮਾਨ ਹੋਇਆ ।"[2]

"ਇਹ ਵਿਚਾਰ ਵੀ ਸਾਨੂੰ ਮਿਲਦਾ ਹੈ ਕਿ ਬ੍ਰਹਮ ਤੋਂ ਹੀ ਈਸ਼ਵਰ ਬ੍ਰਹਮਾ ਦੀ ਰਚਨਾ ਹੋਈ ਜੋ ਕਿ ਇਕ ਸੋਨੇ ਦੇ ਆਂਡੇ ਵਿਚੋਂ ਨਿਕਲਿਆ ਅਤੇ ਜਿਹੜਾ ਸਭ ਪ੍ਰਾਣੀਆਂ ਦੇ ਸ਼ਰੀਰ ਨੂੰ ਬਣਾਉਂਦਾ ਹੈ । ਵਿਸ਼ਵ ਰੂਪੀ 'ਅੰਡ' ਜਾਂ 'ਬ੍ਰਹਮੰਡ' ਦਾ ਭਾਵ ਲਗਾਤਾਰ ਹੀ ਰਿਹਾ ਹੈ ।"[3]

ਸਤਿਗੁਰਾਂ ਨੇ ਆਪਣੀ ਬਾਣੀ ਵਿਚ ਕਿਸੇ ਵੀ ਪੁਰਾਤਨ ਕਥਾ ਨੂੰ ਮੰਨਣੋਂ ਸਿਰਿਓਂ ਹੀ ਇਨਕਾਰ ਨਹੀਂ ਕੀਤਾ, ਸਗੋਂ ਸਮੇਂ ਦੇ ਲੰਮੇ ਚਿੰਤਨ ਨਾਲ ਵਿਕਸਿਤ, ਤੇ ਉਪਨਿਸ਼ਦਾਂ ਰਾਹੀਂ ਪੇਸ਼ ਹੋਏ, ਭਗਵਤ ਗੀਤਾ ਰਾਹੀਂ ਨਿਖਰੇ ਅਤੇ ਸਤਿਗੁਰਾਂ ਵੱਲੋਂ ਪਰਮਾਣਤ ਹੋਏ ਵਿਚਾਰ ਨੂੰ ਪੁਰਾਤਨ ਕਥਾ ਨਾਲ ਜੋੜ ਕੇ ਸੋਧਿਆ ਹੈ । ਤੇ ਉਹ ਵਿਚਾਰ ਇਹ ਹੈ ਕਿ ਜਗਤ ਦੀ ਰਚਨਾ, ਤ੍ਰਿਗੁਣ ਮਈ ਮਾਇਆ ਦੀ ਰਚਨਾ, ਬ੍ਰਹਮਾ ਬਿਸ਼ਨ ਮਹੇਸ਼ ਦੀ ਰਚਨਾ — ਓਅੰਕਾਰ ਤੋਂ ਹੋਈ ਹੈ । ਇਕ ਪਾਰਬ੍ਰਹਮ ਤੋਂ ਬਿਨਾਂ ਕੋਈ ਸ੍ਵਯੰਭੂ ਜਾਂ 'ਸੈਭੰ' ਨਹੀਂ ਤੇ ਸਤਿਗੁਰੂ ਤੋਂ ਬਗੈਰ ਉਸ ਨੂੰ ਜਾਣਿਆ ਨਹੀਂ ਜਾ ਸਕਦਾ । ਵੇਦਾਂ ਵਿਚ ਕੀਤੀ ਉਸ ਕੋਸ਼ਿਸ਼ ਦਾ ਸਨਮਾਨ ਕੀਤਾ ਹੈ ਜਿਹੜੀ ਇਕ ਹਰੀ ਜਾਂ 'ਨਾਮ' ਦੀ ਭਾਲ ਵਿਚ ਕੀਤੀ ਗਈ ਹੈ, ਪਰ ਵੇਦਾਂ ਦੀ ਬਹੁਤੀ ਬਾਣੀ ਤ੍ਰੈਗੁਣੀ ਮਾਇਆ ਵਿਚ ਭਰਮਦੇ ਸੁਖਾਂ ਦੁਖਾਂ, ਨਰਕਾਂ ਸੁਰਗਾਂ ਬਾਰੇ ਹੀ ਹੈ । ਜਾਂ ਫਿਰ ਪਦਾਰਥਕ ਉੱਨਤੀ ਲਈ ਕੀਤੇ ਜਾਣ ਵਾਲੇ ਯੱਗਾਂ ਦੀ ਮਹਿਮਾ ਹੈ । ਚੋਥੇ, ਤੁਰੀਆ ਪਦ ਦੀ ਪ੍ਰਾਪਤੀ ਲਈ ਵਿਸ਼ੇਸ਼ ਜਤਨ ਨਹੀਂ ਹੈ । ਸਗੋਂ ਵੇਦਾਂਤ ਕਿਸ ਮਰਜ ਦੀ ਦਵਾ ਹੈ ?

ਕਥਾ ਕਹਾਣੀ ਬੇਦੀਂ ਆਣੀ ਪਾਪੁ ਪੁੰਨੁ ਬੀਚਾਰੁ ॥
ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ ॥
ਉਤਮ ਮਧਮ ਜਾਤੀਂ ਜਿਨਸੀ ਭਰਮਿ ਭਵੈ ਸੰਸਾਰੁ ॥
ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀਂ ਕਰਮਿ ਧਿਆਈ ॥
ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ ।
ਨਾਨਕ ਅਗਹੁ ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ ॥ (ਸਲੋਕ ਮਹਲਾ ੨, ਆਦਿ ਗ੍ਰੰਥ, ਪੰਨਾ ੧੨੪੩)

੧ ਰਿਗ ਵੇਦ, ੧੦੧੨੧.੧ ।
੨ ਡਾ: ਰਾਧਾ ਕ੍ਰਿਸ਼ਨਨ 'ਉਪਨਿਸ਼ਦਾਂ ਦੀ ਭੂਮਿਕਾ' (ਹਿੰਦੀ) ਪੰਨਾ ੩੮ ।
੩ ਡਾ: ਰਾਧਾ ਕ੍ਰਿਸ਼ਨਨ 'ਭਾਰਤੀ ਦਰਸ਼ਨ' (ਹਿੰਦੀ) ਪੰਨਾ ੪੬੧-੬੨ ।

ਜਹ ਆਪਿ ਰਚਿਓ ਪਰਪੰਚੁ ਅਕਾਰੁ ॥
ਤਿਹੁ ਗੁਣ ਮਹਿ ਕੀਨੋ ਬਿਸਥਾਰੁ ॥
ਪਾਪੁ ਪੁੰਨੁ ਤਹ ਭਈ ਕਹਾਵਤ ॥
ਕੋਊ ਨਰਕ ਕੋਈ ਸੁਰਗ ਬੰਛਾਵਤ ॥
ਆਲ ਜਾਲ ਮਾਇਆ ਜੰਜਾਲ ॥
ਹਉਮੈ ਮੋਹ ਭਰਮ ਭੈ ਭਾਰ ॥
ਦੂਖ ਸੂਖ ਮਾਨ ਅਪਮਾਨ ॥
ਅਨਿਕ ਪ੍ਰਕਾਰ ਕੀਓ ਬਖ੍ਯਾਨ ॥
ਆਪਨ ਖੇਲੁ ਆਪਿ ਕਰਿ ਦੇਖੈ ॥
ਖੇਲੁ ਸੰਕੋਚੈ ਤਉ ਨਾਨਕ ਏਕੈ ॥ (ਗਉੜੀ ਸੁਖਮਨੀ ਮਹਲਾ ੫, ਆਦਿ ਗ੍ਰੰਥ, ਪੰਨਾ ੨੯੧-੯੨)

ਆਧੁਨਿਕ ਜੁਗ ਦੇ ਵਿਦਵਾਨ ਮਹਾਂਰਿਸ਼ੀ ਅਰਵਿੰਦੂ ਘੋਸ਼ ਤੇ ਡਾ: ਰਾਧਾ ਕ੍ਰਿਸ਼ਨਨ ਨੇ ਵੀ ਬ੍ਰਹਮਾਂ, ਬਿਸ਼ਨ, ਮਹੇਸ਼ ਨੂੰ ਪ੍ਰਕਿਰਤੀ ਦੇ ਤਿੰਨਾਂ ਗੁਣਾ ਦੇ ਪ੍ਰਤੀਕ ਰੂਪ ਵਿਚ ਮੰਨਿਆ ਹੈ। ਸ੍ਰੀ ਅਰਵਿੰਦੂ ਘੋਸ਼ ਲਿਖਦੇ ਹਨ :

"ਜੇ ਅਸੀਂ ਵਧੇਰੇ ਵਿਆਪਕ ਸੰਗਿਆ ਚਾਹੁੰਦੇ ਹਾਂ ਤਾਂ ਜਾਪਦਾ ਹੈ ਕਿ ਅਸੀਂ ਭਾਰਤ ਦੀ ਧਾਰਮਕ ਰੂਪਾਤਮਕ ਯੋਜਨਾ ਵਿਚੋਂ ਉਸ ਦਾ ਕੁਝ ਇਸ਼ਾਰਾ ਲੱਭ ਸਕਦੇ ਹਾਂ ਜਿਹੜਾ ਇਹਨਾਂ ਤਿੰਨਾਂ ਗੁਣਾਂ ਨੂੰ ਇਕ ਇਕ ਵਿਸ਼ਵ ਦੇਵਤਾ ਨਾਲ ਜੋੜ ਕੇ ਕੀਤਾ ਗਿਆ ਹੈ। ਰਖਸ਼ਕ ਵਿਸ਼ਣੂ ਦਾ ਗੁਣ 'ਸਤ੍ਵ' ਹੈ, ਸ੍ਰਿਸ਼ਟੀ ਕਰਤਾ ਬ੍ਰਹਮਾ ਦਾ ਗੁਣ 'ਰਜ' ਹੈ ਅਤੇ ਸੰਘਾਰ ਕਰਨ ਵਾਲੇ ਰੁਦ੍ਰ ਦਾ ਗੁਣ 'ਤਮ' ਹੈ। ਇਸ ਯੋਜਨਾ ਦੇ ਪਿੱਛੇ ਇਸ ਤ੍ਰਿਪੱਖੀ ਵਿਸ਼ੇਸ਼ਣ ਦੀ ਦਲੀਲ ਭਰਪੂਰ ਖੋਜ ਕੀਤਿਆਂ ਅਸੀਂ ਤਿੰਨਾਂ ਗੁਣਾਂ ਨੂੰ ਵਿਸ਼ਵ ਸ਼ਕਤੀ ਦੀ ਕ੍ਰਿਆ ਦੇ ਵੱਖ ਵੱਖ ਭਾਵ ਰੂਪਾਂ ਨੂੰ ਗ੍ਰਹਿਣ ਕਰ ਕੇ ਆਖ ਸਕਦੇ ਹਾਂ ਕਿ ਇਹ ਕੁਦਰਤ ਦੀਆਂ ਤਿੰਨ ਸਹਿਚਾਰੀ ਤੇ ਅਨਿਖੜਵੀਆਂ ਸ਼ਕਤੀਆਂ ਹਨ : ਸਾਮਯ, ਪ੍ਰਵਿਰਤੀ ਤੇ ਨਿਸਚਲਤਾ।"[੧]

## ਸੁੰਨ ਸਮਾਧਿ-ਰੂਪ

ਸਤਿਗੁਰਾਂ ਦੇ ਜਿਸ ਅਵਤਾਰ ਰੂਪ ਦੀ ਮਹਿਮਾ ਸ੍ਰੀ ਆਦਿ ਗ੍ਰੰਥ ਵਿਚ ਗਾਈ ਗਈ ਹੈ, ਧਾਰਮਕ, ਇਤਿਹਾਸ ਲੇਖਨ ਦੇ ਪੱਖ ਤੋਂ ਉਸ ਦਾ ਆਰੰਭ ਭਗਵਤ ਗੀਤਾ ਤੋਂ ਹੁੰਦਾ ਹੈ। ਗੀਤਾਕਾਰ ਦੇ ਸਿਧਾਂਤ ਅਨੁਸਾਰ ਪਰਮੇਸ਼ਰ ਖ਼ੁਦ ਜੁਗ ਪੁਰਸ਼ ਦੇ ਰੂਪ ਵਿਚ ਬਾਕਾਇਦਾ ਦੇਹ ਧਾਰ ਕੇ ਆਉਂਦਾ ਹੈ ਤੇ ਲੰਮੇ ਸਮੇਂ ਤਕ ਸਮਾਜ ਦੀ ਅਗਵਾਈ ਕਰਦਾ ਹੈ।

ਗੀਤਾ ਭਾਰਤ ਦੇ ਧਾਰਮਕ ਸਾਹਿਤ ਵਿਚ ਇਕ ਉਹ ਗ੍ਰੰਥ ਹੈ, ਜਿਸ ਰਾਹੀਂ ਪਰਮੇਸ਼ਰ ਨੂੰ ਦਹਧਾਰੀ ਗੁਰੂ ਦੇ ਸਾਖਸ਼ਾਤ ਸਰਗੁਣ, ਮਨੁੱਖੀ ਸਰੂਪ ਵਿਚ ਪ੍ਰਥਮ ਪੁਰਸ਼ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਬ੍ਰਹਮ ਬਾਰੇ ਚਿੰਤਨ ਵੇਦ ਦੇ ਅਨੇਕਾਂ ਦੇਵੀ-ਦੇਵਤਿਆਂ ਦੇ ਵਿਕਾਸ ਕ੍ਰਮ ਵਿਚੋਂ ਲੰਘ ਕੇ ਵੇਦਾਂਤ ਦੇ ਇਕੋ ਇਕ ਨਿਰਗੁਣ ਸਰਬ ਸ਼ਕਤੀਮਾਨ, ਸਰਬਵਿਆਪੀ ਬ੍ਰਹਮ ਤਕ ਪੁਜ ਚੁਕਾ ਸੀ। ਆਤਮਾ-ਪਰਮਾਤਮਾ ਦੀ ਏਕਤਾ ਚਰਚਾ ਵਿਚ ਆ ਚੁਕੀ ਸੀ। ਪਰ ਇਹ ਸਵਾਲ ਅਜੇ ਹੱਲ ਹੋਣ ਵਾਲਾ ਸੀ ਕਿ ਆਖਿਰ ਉਹ ਕੌਣ ਹੈ ? ਕਿਹੋ ਜਿਹਾ ਹੈ ? ਜਿਹੜਾ ਇਸ ਸਾਰੀ ਸ੍ਰਿਸ਼ਟੀ ਦਾ ਹਰਤਾ ਕਰਤਾ ਹੈ। ਉਪਨਿਸ਼ਦ ਕਹਿੰਦੇ ਸਨ, ਉਹ ਅਰੂਪ ਹੈ। ਅਸੀਮ ਹੈ। ਅਸੀਂ ਪ੍ਰਕ੍ਰਿਤੀ ਦੀ ਸੀਮਾ ਵਿਚ ਹਾਂ। ਇਸ ਲਈ ਅਸੀਂ ਉਸ ਅਸੀਮ ਨੂੰ ਜਾਣ ਨਹੀਂ ਸਕਦੇ, ਵੇਖ ਨਹੀਂ ਸਕਦੇ। ਕੇਵਲ ਮਹਿਸੂਸ ਕਰ ਸਕਦੇ ਹਾਂ। ਉਸ ਦੇ ਸਰਗੁਣੀ ਪਸਾਰੇ ਤੋਂ ਉਸ ਦੀ ਪ੍ਰਕ੍ਰਿਤੀ ਦੇ ਕਾਰੋਬਾਰ ਤੋਂ। ਜੇ ਉਸ ਨੂੰ ਉਸ ਦੇ ਅਸਲ ਸੁੰਨ

੧ ਅਰਵਿੰਦੂ ਘੋਸ਼ — 'ਗੀਤਾ' (ਬੰਗਾਲੀ) ਪੰਨਾ ੪੨੭।

ਸਮਾਧਿ ਜਾਂ ਨਿਰੰਕਾਰ ਰੂਪ ਵਿਚ ਵੇਖਣਾ ਜਾਨਣਾ ਚਹੋਂ ਤਾਂ ਉਹ ਮੁਮਕਿਨ ਨਹੀਂ, ਕਿਉਂਕਿ ਉਸ ਦਾ ਉਹ ਰੂਪ, ਰੂਪ ਹੀ ਨਹੀਂ। ਸਤਿਗੁਰੂ ਨਾਨਕ ਦੇਵ ਜੀ ਨੇ ਬ੍ਰਹਮ ਦੇ ਉਸ ਸਰੂਪ ਨੂੰ ਇਹਨਾਂ ਸ਼ਬਦਾਂ ਵਿਚ ਬਿਆਨ ਕੀਤਾ ਹੈ :

ਅਰਬਦ ਨਰਬਦ ਧੁੰਧੂਕਾਰਾ ॥
ਧਰਣਿ ਨ ਗਗਨਾ ਹੁਕਮੁ ਅਪਾਰਾ ॥
ਨ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥
ਖਾਣੀ ਨ ਬਾਣੀ ਪਉਣ ਨ ਪਾਣੀ ॥
ਓਪਤਿ ਖਪਤਿ ਨ ਆਵਣ ਜਾਣੀ ॥
ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ ॥
ਨ ਤਦਿ ਸੁਰਗੁ ਮਛੁ ਪਇਆਲਾ ॥
ਦੋਜਕੁ ਭਿਸਤੁ ਨਹੀ ਖੈ ਕਾਲਾ ॥
ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ ॥
ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥
ਅਵਰੁ ਨ ਦੀਸੈ ਏਕੋ ਸੋਈ ॥
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ ॥
ਨਾ ਤਦਿ ਜਤੀ ਸਤੀ ਬਨਵਾਸੀ ॥
ਨਾ ਤਦਿ ਸਿਧ ਸਾਧਿਕ ਸੁਖ ਵਾਸੀ ॥
ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ ॥
ਜਪ ਤਪ ਸੰਜਮ ਨ ਬ੍ਰਤ ਪੂਜਾ ॥
ਨਾ ਕੋ ਆਖਿ ਵਖਾਣੈ ਦੂਜਾ ॥
ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ ॥
ਨਾ ਸੁਚਿ ਸੰਜਮਿ ਤੁਲਸੀ ਮਾਲਾ ॥
ਗੋਪੀ ਕਾਨੁ ਨ ਗਊ ਗੁੋਆਲਾ ॥
ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ ॥
ਕਰਮ ਧਰਮ ਨਹੀ ਮਾਇਆ ਮਾਖੀ ॥
ਜਾਤਿ ਜਨਮੁ ਨਹੀ ਦੀਸੈ ਆਖੀ ॥
ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ ॥
ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ ॥
ਨਾ ਤਦਿ ਗੋਰਖੁ ਨਾ ਮਾਛਿੰਦੋ ॥
ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ ॥
ਵਰਨ ਭੇਖ ਨਹੀ ਬ੍ਰਹਮਣ ਖਤ੍ਰੀ ॥
ਦੇਉ ਨ ਦੇਹੁਰਾ ਗਊ ਗਾਇਤ੍ਰੀ ॥
ਹੋਮ ਜਗ ਨਹੀਂ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ ॥
ਨਾ ਕੋ ਮੁਲਾ ਨਾ ਕੋ ਕਾਜੀ ॥
ਨਾ ਕੋ ਸੇਖੁ ਮਸਾਇਕੁ ਹਾਜੀ ॥
ਰਈਅਤਿ ਰਾਓ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ ॥
ਭਾਉ ਨ ਭਗਤੀ ਨਾ ਸਿਵ ਸਕਤੀ ॥

ਸਾਜਨੁ ਮੀਤੁ ਬਿੰਦੁ ਨਹੀ ਰਕਤੀ ॥
ਆਪੇ ਸਾਹੁ ਆਪੇ ਵਣਜਾਰਾ ਸਾਚੇ ਏਹੋ ਭਾਇਦਾ ॥
ਬੇਦ ਕਤੇਬ ਨ ਸਿੰਮ੍ਰਿਤਿ ਸਾਸਤ ॥
ਪਾਠ ਪੁਰਾਣ ਉਦੈ ਨਹੀ ਆਸਤ ॥
ਕਹਤਾ ਬਕਤਾ ਆਪਿ ਅਗੋਚਰੁ ॥
ਆਪੇ ਅਲਖੁ ਲਖਾਇਦਾ ॥...

(ਮਾਰੂ ਮਹਲਾ ੧, ਆਦਿ ਗ੍ਰੰਥ ਪੰਨਾ ੧੦੩੫-੩੬)

ਇਹ ਚਿਤਰਨ ਕੀਤਾ ਹੈ ਸਤਿਗੁਰੂ ਨਾਨਕ ਨੇ ਉਸ ਬ੍ਰਹਮ ਦਾ ਜਿਹੜਾ ਬਿਨਾਂ ਆਕਾਰ ਤੋਂ ਅਰਥਾਤ ਨਿਰਾਕਾਰ ਜਾਂ ਨਿਰੰਕਾਰ ਹੈ, ਜੋ ਦੇਹ ਧਾਰੀ ਨਹੀਂ। ਉਹ ਨਿਰੰਕਾਰ ਬ੍ਰਹਮ ਹੈ।

ਟਿਪਣੀ ਸਪੱਸ਼ਟ ਹੈ ਕਿ ਇਸ ਬ੍ਰਹਮ ਨੂੰ ਵੇਖਣ ਦੀ ਲੋੜ ਨਹੀਂ। ਕਿਉਂਕਿ ਜਦੋਂ ਵੇਖਣ ਵਾਲਾ ਹੀ ਕੋਈ ਨਹੀਂ ਤਾਂ ਫਿਰ ਵੇਖਣ ਦੀ ਲੋੜ ਦਾ ਕੀ ਅਰਥ? ਜਦੋ ਸੁੰਨ ਸਮਾਧ ਸਰੂਪ ਹਦੇ ਤਾਂ ਲੋੜ ਨਹੀ ਸੀ ਪ੍ਰ ਹੁਣ ਤਾਂ ਵੇਖਣ ਵਾਲੇ ਬਹੁਤ ਹਨ ਤੇ ਵੇਖਣ ਦੀ ਲੋੜ ਵੀ ਹੈ ਵੇਖੋ ਗ੍ਰੰਥ ਮੁਕਤ ਨਹੀ

## ਸਾਕਾਰ ਸਰੂਪ

ਅਤੇ ਜਦੋਂ ਬ੍ਰਹਮ ਸਾਕਾਰ ਹੁੰਦਾ ਹੈ — ਆਕਾਰ ਧਾਰਨ ਕਰਦਾ ਹੈ — ਉਸ ਵੇਲੇ ਦਾ ਵਰਨਣ ਵੀ ਸਤਿਗੁਰੂ ਨਾਨਕ ਨੇ ਹੀ ਕੀਤਾ ਹੈ—

ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥
ਬਾਝੁ ਕਲਾ ਆਡਾਣੁ ਰਹਾਇਆ ॥
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ ॥
ਵਿਰਲੇ ਕਉ ਗੁਰ ਸਬਦੁ ਸੁਣਾਇਆ ॥
ਕਰਿ ਕਰਿ ਦੇਖੈ ਹੁਕਮੁ ਸਬਾਇਆ ॥
ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ ॥
**ਤਾ ਕਾ ਅੰਤੁ ਨ ਜਾਣੈ ਕੋਈ ॥**
**ਪੂਰੇ ਗੁਰ ਤੇ ਸੋਝੀ ਹੋਈ ॥**
ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ ॥
ਆਪੇ ਆਪੁ ਉਪਾਇ ਨਿਰਾਲਾ ॥
ਸਾਚਾ ਥਾਨੁ ਕੀਓ ਦਇਆਲਾ ॥
ਪਉਣ ਪਾਣੀ ਅਗਨੀ ਕਾ ਬੰਧਨੁ ਕਾਇਆ ਕੋਟੁ ਰਚਾਇਦਾ ॥
ਨਉ ਘਰ ਥਾਪੇ ਥਾਪਣ ਹਾਰੈ ॥
ਦਸਵੈ ਵਾਸਾ ਅਲਖ ਅਪਾਰੈ ॥
ਸਾਇਰ ਸਪਤ ਭਰੇ ਜਲਿ ਨਿਰਮਲ ਗੁਰਮੁਖਿ ਮੈਲੁ ਨ ਲਾਇਦਾ ॥
ਰਵਿ ਸਸਿ ਦੀਪਕ ਜੋਤਿ ਸਬਾਈ ॥
ਆਪੇ ਕਰਿ ਵੇਖੈ ਵਡਿਆਈ ॥
ਜੋਤਿ ਸਰੂਪ ਸਦਾ ਸੁਖ ਦਾਤਾ ਸਚੇ ਸੋਭਾ ਪਾਇਦਾ ॥

ਗੜ ਮਹਿ ਹਾਟ ਪਟਣ ਵਾਪਾਰਾ ॥
ਪੂਰੈ ਤੋਲਿ ਤੋਲੈ ਵਣਜਾਰਾ ॥
ਆਪੇ ਰਤਨੁ ਵਿਸਾਹੇ ਲੇਵੈ ਆਪੇ ਕੀਮਤਿ ਪਾਇਦਾ ॥
ਕੀਮਤਿ ਪਾਈ ਪਾਵਣ ਹਾਰੈ ॥
ਵੇਪਰਵਾਹ ਪੂਰੇ ਭੰਡਾਰੈ ॥
ਸਰਬ ਕਲਾ ਲੇ ਆਪੇ ਰਹਿਆ ਗੁਰਮੁਖਿ ਕਿਸੈ ਬੁਝਾਇਦਾ ॥
(ਮਾਰੂ ਮਹਲਾ ੧ ਆਦਿ ਗ੍ਰੰਥ ਪੰਨਾ ੧੦੩੯)

ਇਹ ਉਸ ਦਾ ਸਾਕਾਰ ਸਰੂਪ ਹੈ । ਪਰ ਉਹ ਸਵਾਲ ਤਾਂ ਜਿਉਂ ਦਾ ਤਿਉਂ ਹੀ ਰਹਿ ਗਿਆ ਕਿ "ਉਹ ਕਿਹੋ ਜਿਹਾ ਹੈ ?" ਅਤੇ ਇਹ ਸਵਾਲ ਉਸ ਮਨੁੱਖ ਦਾ ਹੈ ਜਿਸ ਨੂੰ ਅਕਾਲ ਪੁਰਖ ਨੇ ਸੋਚਣ ਲਈ, ਜਾਨਣ ਲਈ ਬੁੱਧੀ ਦਿੱਤੀ ਹੈ । ਪ੍ਰੀਤ ਕਰਨ ਲਈ ਹਿਰਦਾ ਦਿੱਤਾ ਹੈ ।

ਇਹ ਸਵਾਲ ਮਨੁੱਖ ਨੇ ਆਦਿ ਕਾਲ ਤੋਂ ਕੀਤਾ ਹੈ ਤੇ ਇਸ ਦੇ ਜਵਾਬ ਵਿਚ ਹੀ ਉਸ ਨੇ ਕੁਦਰਤੀ ਸ਼ਕਤੀਆਂ ਦੇ ਪ੍ਰਤੀਕ ਦੇਵੀ ਦੇਵਤੇ ਕਲਪੇ ਸਨ । ਉਨ੍ਹਾਂ ਨੂੰ ਉਸ ਨੇ ਪ੍ਰੇਮ ਵੀ ਕੀਤਾ, ਉਨ੍ਹਾਂ ਦੀ ਭਗਤੀ ਵੀ ਕੀਤੀ ਤੇ ਉਨ੍ਹਾਂ ਕੋਲੋਂ ਉਹ ਡਰਿਆ ਵੀ । ਉਨ੍ਹਾਂ ਨੂੰ ਪ੍ਰਸੰਨ ਕਰਨ ਲਈ ਮਨੁੱਖ ਨੇ ਅਣਚਾਹੇ ਕਰਮ ਵੀ ਕੀਤੇ — ਜਿਨ੍ਹਾਂ ਨੂੰ ਬਾਅਦ ਦੀ ਧਾਰਮਕ ਸੂਝ ਨੇ ਨਿੰਦਿਆ । ਬ੍ਰਹਮਾ ਬਿਸ਼ਨ ਮਹੇਸ਼ ਤਿੰਨਾਂ ਗੁਣਾਂ ਜਾਂ ਤ੍ਰੈ ਗੁਣ ਮਾਇਆ ਦੇ ਪਰਯਾਯ ਬਣ ਗਏ । ਵੇਦ ਤਿੰਨਾਂ ਗੁਣਾਂ ਦਾ ਵਖਾਣ ਕਰਨ ਵਾਲੇ ਮੰਨੇ ਗਏ — ਫਿਰ ਸਵਾਲ ਜਾਗਿਆ — ਤਾਂ ਫਿਰ ਉਹ ਕੌਣ ਹੈ ? ਉਹ ਕਿਹੋ ਜਿਹਾ ਹੈ ? ਕੀ ਉਸ ਨੂੰ ਕਿਸੇ ਇਹੋ ਜਿਹੇ ਰੂਪ ਵਿਚ ਨਹੀਂ ਵੇਖਿਆ ਜਾ ਸਕਦਾ — ਜਿਹੜਾ ਸਾਡੀ ਪਹੁੰਚ ਤੇ ਸੋਚ ਦੇ ਸਭ ਤੋਂ ਨੇੜੇ ਹੋਵੇ ? ਕੀ ਉਸ ਨਾਲ ਗੱਲਾਂ ਨਹੀਂ ਕੀਤੀਆਂ ਜਾ ਸਕਦੀਆਂ ? ਕੀ ਉਸ ਦੇ ਹਿਰਦੇ ਨਾਲ ਆਪਣਾ ਹਿਰਦਾ ਨਹੀਂ ਧੜਕਾਇਆ ਜਾ ਸਕਦਾ ? ਕੀ ਉਸ ਦੀ ਅੱਖ ਨਾਲ ਅੱਖ ਨਹੀਂ ਮਿਲਾਈ ਜਾ ਸਕਦੀ ? ਕੀ ਉਹ ਇਹੋ ਜਿਹਾ ਨਹੀਂ ਹੋ ਸਕਦਾ ਕਿ ਉਸ ਉਪਰ ਨਿਰਭਰ ਕੀਤਾ ਜਾ ਸਕੇ ?

ਇਹੋ ਜਿਹਾ ਤੇ ਕੋਈ ਓਹੋ ਹੀ ਹੋ ਸਕਦਾ ਸੀ ਜਿਹੜਾ ਸਾਡੇ ਹੀ ਵਰਗਾ ਤਾਂ ਹੋਵੇ, ਪਰ ਚਰਿਤ੍ਰ ਵਿਚ ਸਾਥੋਂ ਮਹਾਨ ਹੋਵੇ ।

ਡਾ: ਰਾਧਾ ਕ੍ਰਿਸ਼ਨਨ ਕਹਿੰਦੇ ਹਨ — "ਸਰਵੋਪਰੀ ਬ੍ਰਹਮ ਦੇ ਪ੍ਰਤੀ ਭਗਤੀ ਇਕ ਸਰੀਰਧਾਰੀ ਈਸ਼ਵਰ ਨੂੰ ਮੰਨਣ ਨਾਲ ਹੀ ਸੰਭਵ ਹੈ, ਜੋ ਇਕ ਮੂਰਤੀਮਾਨ ਵਿਅਕਤੀ ਹੈ ਅਤੇ ਅਨੰਦ ਤੇ ਸੌਂਦਰਯ ਨਾਲ ਭਰਪੂਰ ਹੈ । ਅਸੀਂ ਆਪਣੇ ਮਨਾਂ ਦੀ ਛਾਇਆ ਜਾਂ ਝਾਉਲੇ ਨਾਲ ਪ੍ਰੇਮ ਨਹੀਂ ਕਰ ਸਕਦੇ । ਮੂਰਤ ਰੂਪ ਹੀ ਸਹਿਚਾਰੀ ਭਾਵ, ਅਥਵਾ ਦੋਸਤੀ ਜਾਂ ਪਰਸਪਰ ਭਾਵ ਨੂੰ ਉਪਲਖ਼ਸ਼ਿਤ ਕਰਦਾ ਹੈ । ਵਿਅਕਤੀਗਤ ਸਹਾਇਕ ਹੀ ਵਿਅਕਤੀਗਤ ਜ਼ਰੂਰਤ ਨੂੰ ਪੂਰਿਆਂ ਕਰਨ ਵਿਚ ਸਹਾਇਕ ਹੋ ਸਕਦਾ ਹੈ । ਇਸ ਤਰ੍ਹਾਂ ਅਜੇਹਾ ਈਸ਼ਵਰ ਜਿਸ ਦੇ ਅੰਦਰ ਪ੍ਰੇਮ ਪੂਰਨ ਹਿਰਦੇ ਦਾ ਪਰਵੇਸ਼ ਹੋਇਆ ਹੋਵੇ, — ਉਹ ਈਸ਼ਵਰ ਨਹੀਂ ਹੈ, ਜਿਹੜਾ ਖ਼ੂਨ ਦੀ ਹੋਲੀ ਤੋਂ ਅਨੰਦ ਲੈਂਦਾ ਹੋਵੇ ਅਤੇ ਨਾ ਹੀ ਅਜੇਹਾ ਈਸ਼ਵਰ ਹੈ ਜਿਹੜਾ ਅਮੂਰਤ ਰੂਪ ਵਿਚ ਡੂੰਘੀ ਨੀਂਦ ਵਿਚ ਸੁੱਤਾ ਰਹਿੰਦਾ ਹੋਵੇ, ਜਦੋਂ ਕਿ ਦੁਖ ਦੇ ਭਾਰ ਨਾਲ ਤੜਫਦੇ ਹਿਰਦੇ ਸਹਾਇਤਾ ਲਈ ਪੁਕਾਰ ਕਰਦੇ ਰਹਿੰਦੇ ਹੋਣ — ਸਗੋਂ ਉਹ ਪ੍ਰੇਮ ਸਰੂਪ ਹੈ ਅਜੇਹੇ ਵਿਅਕਤੀ ਲਈ, ਜਿਹੜਾ ਆਪਣਾ ਸਭ ਕੁਝ ਈਸ਼ਵਰ ਨੂੰ ਸਮਰਪਤ ਕਰ ਦੇਂਦਾ ਹੈ ਅਤੇ ਉਸ ਦੇ ਚਰਨਾਂ ਵਿਚ ਆਪਣੇ ਆਪ ਨੂੰ ਝੁਕਾ ਦੇਂਦਾ ਹੈ । ਉਸ ਨੂੰ ਪ੍ਰਭੂ ਦਾ ਦਰ ਖੁਲ੍ਹਾ ਮਿਲਦਾ ਹੈ । ਈਸ਼ਵਰ ਦੀ ਬਾਣੀ ਐਲਾਨ ਕਰਦੀ ਹੈ ਕਿ ਇਹ ਮੇਰਾ ਪ੍ਰਤਿ ਗਿਆਤ (ਪ੍ਰਸਿੱਧ) ਬਚਨ ਹੈ ਕਿ ਉਹ, ਜਿਹੜਾ ਮੈਨੂੰ ਪ੍ਰੇਮ ਕਰਦਾ ਹੈ, ਨਸ਼ਟ ਨਹੀਂ ਹੁੰਦਾ ।"[੧]

ਉਪਨਿਸ਼ਦ ਦੇ ਰਿਸ਼ੀ ਨੇ ਜਿਗਿਆਸੂ ਮਨੁੱਖ ਨੂੰ ਦੱਸਿਆ — "ਤੱਤ੍ਵਮਸੀ" — ਉਹ ਤੂੰ ਹੀ ਹੈਂ । ਤੂੰ ਹੀ ਆਤਮਾ ਹੈਂ, ਤੂੰ ਹੀ ਬ੍ਰਹਮ ਹੈ — ਉਪਨਿਸ਼ਦ ਦੇ ਰਿਸ਼ੀ ਨੇ ਫਿਰ ਪ੍ਰਥਮ ਪੁਰਸ਼ ਦੇ ਰੂਪ ਵਿਚ ਕਿਹਾ, "ਸੋਹੰ", —

੧ ਭਾਰਤੀ ਦਰਸ਼ਨ (ਹਿੰਦੀ) ਪੰਨਾ ੫੧੯

ਉਹ ਮੈਂ ਹੀ ਹਾਂ — ਉਪਨਿਸ਼ਦ ਦੇ ਰਿਸ਼ੀ ਨੇ ਹੀ ਫਿਰ ਪ੍ਰਥਮ ਪੁਰਸ਼ ਦੇ ਰੂਪ ਵਿਚ ਕਿਹਾ — "ਅਹੰ ਬ੍ਰਹਮਸਮੀ"— ਮੈਂ ਹੀ ਬ੍ਰਹਮ ਹਾਂ — ।

ਠੀਕ ਹੈ । ਪਰ ਇਸ ਨਾਲ ਇਤਿਹਾਸ ਦੇ ਮਨੁੱਖ ਦੀ ਤਸੱਲੀ ਨਹੀਂ ਹੁੰਦੀ । ਏਨਾ ਗਿਆਨ, ਏਨੀ ਰਿਸ਼ੀ-ਸਾਧਨਾ ਉਸ ਨੂੰ ਹਾਸਿਲ ਨਹੀਂ ਕਿ ਉਹ ਆਪਣਾ ਮੂਲ ਬ੍ਰਹਮ ਰੂਪ ਝਟ ਪਟ ਪਛਾਣ ਲਵੇ ਤੇ ਬਿਨਾਂ ਹੰਕਾਰ ਤੋਂ ਜਿਉ ਸਕੇ । ਫਿਰ ਉਹ ਤਾਂ ਜਗਤ ਵਿਚ ਹੈ । ਉਸ ਜਗਤ ਵਿਚ — ਜਿੱਥੇ ਤ੍ਰਿਗੁਣੀ ਮਾਇਆ ਦਾ ਪਸਾਰਾ ਹੈ — ਉਸ ਜਗਤ ਵਿਚ ਉਸ ਨੂੰ ਕਿਸੇ ਉਸ ਉੱਚ ਹਸਤੀ ਦੀ ਲੋੜ ਹੈ ਜਿਸ ਦੀ ਉਹ ਭਗਤੀ ਵੀ ਕਰ ਸਕੇ, ਜਿਸ ਦੀ ਸ਼ਕਤੀ ਨੂੰ ਉਹ ਆਪਣੀ ਸ਼ਕਤੀ ਸਮਝ ਸਕੇ । ਜਿਸ ਨੂੰ ਉਹ ਸਭ ਤੋਂ ਵੱਧ ਆਪਣਾ — ਆਪਣਾ ਆਪ ਹੀ ਮੰਨ ਸਕੇ । ਤਦੇ ਉਸ ਦੀ ਜਿਗਿਆਸਾ ਕਾਇਮ ਰਹੀ । ਉਸ ਦੀ ਇਸ ਜਿਗਿਆਸਾ ਕਾਰਨ ਹੀ ਪੁਰੋਹਤ ਉਸ ਨੂੰ ਕਰਮ ਕਾਂਡ ਵਿਚ ਫਸਾਉਂਦਾ ਹੈ — ਪਰ ਉਹ ਭਾਲ ਵਿਚ ਹੈ ਕਿਸੇ ਉਸ ਦੀ — ਜਿਹੜਾ ਉਹਨੂੰ ਗ਼ੈਬੀ ਸ਼ਕਤੀਆਂ ਦੇ ਡਰ ਤੋਂ ਬਰੀ ਕਰ ਦੇਵੇ — ਜਿਨ੍ਹਾਂ ਦੇ ਡਰ ਵਿਚੋਂ ਹੀ ਵੇਦਾਂ ਦਾ ਸਾਰਾ ਕਰਮ ਕਾਂਡ ਤੇ ਮੰਤ੍ਰ ਤੰਤ੍ਰ ਨਿਕਲਿਆ ਹੈ ।

ਧਾਰਮਕ ਚਿੰਤਨ ਦੇ ਲੰਮੇਰੇ ਸਫ਼ਰ ਤੋਂ ਬਾਅਦ ਇਕ ਪੜਾਅ ਆਉਂਦਾ ਹੈ ਜਦੋਂ ਭਗਵਾਨ ਕ੍ਰਿਸ਼ਣ ਐਲਾਨ ਕਰਦੇ ਹਨ ਕਿ "ਉਹ ਮੈਂ ਹੀ ਹਾਂ । ਮੈਂ ਅਜਨਮਾ ਹਾਂ, ਅਵਿਨਾਸ਼ੀ ਹਾਂ । ਸਾਰੀ ਪ੍ਰਕਿਰਤੀ ਦਾ ਸਵਾਮੀ ਤੇ ਇਸ ਦੇ ਅਮਲ ਨੂੰ ਚਲਾਈ ਰਖਣ ਵਾਲਾ ਹੋਣ ਦੇ ਬਾਵਜੂਦ ਸਮੇਂ ਸਮੇਂ ਆਪਣੀ ਰਚੀ ਮਾਇਆ ਦੁਆਰਾ ਜਨਮ ਲੈਂਦਾ ਹਾਂ । ਜਦੋਂ ਜਦੋਂ ਵੀ ਧਰਮ ਦੀ ਹਾਨੀ ਅਤੇ ਅਧਰਮ ਦਾ ਪਸਾਰਾ ਵਧਦਾ ਹੈ ਓਦੋਂ ਓਦੋਂ ਹੀ ਮੈਂ ਅਵਤਾਰ ਧਾਰਦਾ ਹਾਂ ।" ਸ੍ਰੀ ਕ੍ਰਿਸ਼ਣ ਅਰਜੁਨ ਨੂੰ ਕਹਿੰਦੇ ਹਨ — ਕਿ "ਮੇਰੇ ਤੇ ਤੇਰੇ ਅਨੇਕਾਂ ਜਨਮ ਹੋ ਚੁਕੇ ਹਨ — ਤੂੰ ਨਹੀਂ ਜਾਣਦਾ ਮੈਂ ਜਾਣਦਾ ਹਾਂ । ਮੈਂ ਮਨੁੱਖਾ ਜਨਮ ਧਾਰ ਕੇ ਦੁਸ਼ਟਾਂ ਦਾ ਨਾਸ ਕਰਦਾ ਹਾਂ, ਸੰਤਾਂ ਦਾ ਪ੍ਰਕਾਸ਼ ਕਰਦਾ ਹਾਂ । ਧਰਮ ਦੀ ਸਥਾਪਨਾ ਕਰਦਾ ਹਾਂ ਅਧਰਮ ਨੂੰ ਖ਼ਤਮ ਕਰਦਾ ਹਾਂ ।"

ਗੀਤਾ — ਇਕ ਉਹ ਗ੍ਰੰਥ ਹੈ — ਜਿਸ ਵਿਚ ਕੁਲ ਵੇਦ ਸ਼ਾਸਤਰਾਂ ਦੇ ਗਿਆਨ ਨੂੰ ਸਮੋ ਕੇ ਉਨ੍ਹਾਂ ਦਾ ਵਿਸ਼ਲੇਸ਼ਣ ਕਰ ਕੇ ਸਾਰ ਰੂਪ ਵਿਚ ਉਨ੍ਹਾਂ ਦਾ ਨਿਚੋੜ ਪੇਸ਼ ਕੀਤਾ ਹੈ ਤੇ ਸਾਰੇ ਇਤਿਹਾਸ ਦੇ ਧਾਰਮਕ ਚਿੰਤਨ ਨੂੰ ਸਪੱਸ਼ਟ ਰੂਪ ਦੇ ਕੇ ਭਵਿੱਖ ਲਈ ਦਿਸ਼ਾ ਨਿਰਦੇਸ਼ ਕੀਤਾ ਗਿਆ ਹੈ । ਸ੍ਰਿਸ਼ਟੀ ਦੇ ਅਰੰਭ ਤੋਂ ਲੈ ਕੇ ਪਰਲੋ ਤਕ — ਨਿਰੰਕਾਰ ਬ੍ਰਹਮ ਦੇ ਨਿਰਗੁਣ-ਸਰਗੁਣ ਸਰੂਪ, ਮਾਇਆ, ਪ੍ਰਕਿਰਤੀ ਤੇ ਜੀਵ ਬਾਰੇ ਸਪੱਸ਼ਟ ਨਿਰਣਾ ਦਿੱਤਾ ਹੈ ਤੇ ਸਭ ਕੁਝ ਦੇ ਮੂਲ ਵਿਚ ਉਹ ਇਕ ਬ੍ਰਹਮ ਦੱਸਿਆ ਹੈ, ਜਿਹੜਾ ਨਿਰਗੁਣ ਨਿਰਾਕਾਰ ਤਾਂ ਹੈ, ਪਰ ਮਹਾਂ ਭਾਰਤ ਦੇ ਜੁੱਧ ਸਮੇਂ ਅਰਜੁਨ ਦੇ ਸਾਹਮਣੇ ਮਨੁੱਖੀ ਦੇਹ ਵਿਚ, ਉਸ ਦੇ ਗੁਰੂ ਦੇ ਰੂਪ ਵਿਚ, ਪੂਰੇ ਅਧਿਕਾਰ ਨਾਲ ਐਲਾਨ ਕਰ ਰਿਹਾ ਹੈ ਕਿ — ਉਹ ਮੈਂ ਹੀ ਹਾਂ — ਜਿਸ ਨੇ ਇਹ ਸਾਰੀ ਰਚਨਾ ਰਚੀ ਹੈ । ਇਸ ਨੇ ਮੇਰੇ ਵਿਚ ਹੀ ਸਮਾ ਜਾਣਾ ਹੈ ।

## ਆਦਿ ਗ੍ਰੰਥ ਅਨੁਸਾਰ ਪੁਰਖ

ਗੀਤਾ ਤੋਂ ਬਾਅਦ ਭਾਰਤ ਦੇ ਧਾਰਮਿਕ ਸਾਹਿਤ ਵਿਚ ਸ੍ਰੀ ਆਦਿ ਗ੍ਰੰਥ ਦੀ ਰਚਨਾ ਫਿਰ ਇਕ ਇਹੋ ਜਿਹੇ ਗ੍ਰੰਥ ਦੇ ਰੂਪ ਵਿਚ ਹੋਈ — ਜਿਸ ਵਿਚ ਜੁਗਾਂ ਜੁਗਾਤਰਾਂ ਦੇ ਧਾਰਮਿਕ ਚਿੰਤਨ ਨੂੰ, ਇਸ ਗ੍ਰੰਥ ਦੀ ਬਾਣੀ ਰਚਨ ਦੇ ਸਮੇਂ ਤਕ ਚੱਲੇ ਕੁਲ ਮਤ ਮਤਾਂਤਰਾਂ ਨੂੰ ਉਨ੍ਹਾਂ ਦੇ ਸਾਰ ਰੂਪ ਵਿਚ ਪੇਸ਼ ਕੀਤਾ ਤੇ ਗੀਤਾਕਾਰ ਵਾਂਗ — ਸ੍ਰੀ ਆਦਿ ਗ੍ਰੰਥ ਦੇ ਬਾਣੀ ਕਾਰਾਂ ਨੇ ਸਮੁੱਚੇ ਧਾਰਮਿਕ ਚਿੰਤਨ ਬਾਰੇ ਆਪਣਾ ਸਪੱਸ਼ਟ ਨਿਰਣਾ ਦਿੱਤਾ ਹੈ ।

ਗੀਤਾ ਦੇ ਭਗਵਾਨ-ਗੁਰੂ ਨੇ ਪ੍ਰਥਮ ਪੁਰਸ਼ ਦੇ ਰੂਪ ਵਿਚ ਸਾਰੀ ਗੱਲ ਕੀਤੀ ਹੈ । ਓਦੋਂ ਏਸੇ ਸ਼ੈਲੀ ਦੀ ਹੀ ਲੋੜ ਸੀ । ਕਿਉਂਕਿ ਗੁਰੂ ਅਵਤਾਰ ਦੀ ਸਪੱਸ਼ਟ ਧਾਰਨਾ ਨੂੰ ਦ੍ਰਿੜਾਉਣਾ ਸੀ । ਮੱਧਮ ਪੁਰਸ਼ ਦੀ ਸ਼ੈਲੀ ਵਿਚ ਜੁਗਾਂ ਤੋਂ ਗੱਲ ਹੁੰਦੀ ਆ ਰਹੀ ਸੀ, ਪਰ ਧਾਰਮਕ ਚਿੰਤਨ ਦਾ ਇਹ ਇਕ ਇਹੋ ਜਿਹਾ ਪੜਾਅ ਸੀ ਜਿਸ ਉਪਰ ਸਾਰੀ ਸੋਚ ਨੂੰ ਨਵੀਂ ਦਿਸ਼ਾ ਦਿੱਤੀ ਜਾਣੀ ਸੀ । ਅਨੇਕ ਦੇਵੀ ਦੇਵਤਿਆਂ ਤੋਂ ਇਕ ਬ੍ਰਹਮ ; ਤੇ ਉਸ ਇਕ ਬ੍ਰਹਮ ਦਾ

ਸਾਕਾਰ ਸਗੁਣ ਮਨੁੱਖੀ ਦੇਹ ਵਿਚ 'ਗੁਰੂ' ਦੇ ਰੂਪ ਵਿਚ ਪ੍ਰਕਾਸ਼। ਇਹ ਤਦ ਹੀ ਸੰਭਵ ਸੀ — ਜੇ ਭਗਵਾਨ-ਗੁਰੂ ਸਾਹਮਣੇ ਖਲੋ ਕੇ ਮੂੰਹੋਂ ਬੋਲ ਕੇ ਆਖਦਾ ਕਿ "ਉਹ ਮੈਂ ਹੀ ਹਾਂ ਜਿਹੜਾ ਤੇਰੇ ਹਿਰਦੇ ਦੇ ਅੰਦਰ ਹਾਂ — ਤੇਰਾ ਸਭ ਤੋਂ ਵੱਧ ਆਪਣਾ — ਤੇਰਾ ਆਪਣਾ ਆਪ। ਮੇਰੇ ਵਿਚ ਹੀ ਸਾਰਾ ਬ੍ਰਹਿਮੰਡ ਹੈ। ਮੈਂ ਹੀ ਵਿਰਾਟ ਹਾਂ, ਮੈਂ ਹੀ ਅਤੀ ਸੂਖਮ ਹਾਂ। ਮੈਂ ਹੀ ਤੇਰਾ ਮੀਤ ਹਾਂ, ਤੇਰਾ ਪਿਤਾ ਹਾਂ, ਮਾਤਾ, ਪੁੱਤਰ ਹਾਂ, ਭ੍ਰਾਤਾ ਹਾਂ, ਸਵਾਮੀ ਹਾਂ ਤੇ ਸੇਵਕ ਹਾਂ।" ਧਾਰਮਕ ਚਿੰਤਨ ਵਿਚ ਗੀਤਾਕਾਰ ਦੀ ਸਭ ਤੋਂ ਪ੍ਰਮੁਖ ਦੇਣ — ਮਨੁੱਖਾ ਦੇਹਧਾਰੀ ਭਗਵਾਨ-ਗੁਰੂ ਹੈ ਤੇ ਏਸੇ ਦੇਣ ਨੇ ਹੀ ਸਾਰੀ ਸੋਚ ਦਾ ਮੁਹਾਣ ਬਦਲ ਦਿੱਤਾ।

ਸ੍ਰੀ ਆਦਿ ਗ੍ਰੰਥ ਦੇ ਬਾਣੀਕਾਰਾਂ ਨੇ ਭਗਵਾਨ-ਗੁਰੂ ਨੂੰ ਮੱਧਮ ਪੁਰਸ਼ ਦੇ ਰੂਪ ਵਿਚ ਬਿਆਨ ਕੀਤਾ ਹੈ ਤੇ ਇਹ ਗੱਲ ਦਾਅਵੇ ਨਾਲ ਆਖੀ ਜਾ ਸਕਦੀ ਹੈ ਕਿ ਆਦਿ ਗ੍ਰੰਥ ਦੇ ਬਾਣੀਕਾਰਾਂ ਨੇ ਗੀਤਾ ਦੇ ਭਗਵਾਨ-ਗੁਰੂ ਨੂੰ ਇਕ ਅਰਜੁਨ ਦੇ ਭਗਵਾਨ-ਗੁਰੂ ਅਤੇ ਮੀਤ ਗੁਰੂ ਨੂੰ ਜਨ ਜਨ ਦਾ ਮੀਤ ਗੁਰੂ ਬਣਾ ਦਿੱਤਾ ਹੈ।

ਗੁਰਬਾਣੀ ਵਿਚ ਹਰੀ ਨਿਰਗੁਣ ਵੀ ਹੈ ਤੇ ਸਰਗੁਣ ਵੀ। ਅਰੂਪ ਵੀ ਅਤੇ ਰੂਪ ਵਾਲਾ ਵੀ। ਪਰ ਉਹ ਜਿਸ ਰੰਗ ਵਿਚ ਵੀ ਹੈ, ਆਪੇ ਆਪ ਹੈ। ਦੂਜਾ ਕੋਈ ਨਹੀਂ। ਅਤੇ ਉਸ ਨੂੰ ਜਾਣਿਆਂ ਜਾ ਸਕਦਾ ਹੈ ਸਤਿਗੁਰੂ ਰਾਹੀਂ — 'ਸਤਿਗੁਰ ਪ੍ਰਸਾਦਿ' ਨਾਲ।

ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ॥
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨਾ ਭਰਮਾ ॥
ਸਾਚੇ ਸਚਿਆਰ ਵਿਟਹੁ ਕੁਰਬਾਣੁ ॥
ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ ॥ ਰਹਾਓ ॥
ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨਾ ਨਾਰੀ ॥
ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ ॥
ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ ॥
**ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ ॥**

(ਸੋਰਠ ਮਹਲਾ ੧, ਆਦਿ ਗ੍ਰੰਥ ਪੰਨਾ ੫੯੭)

ਦੂਜਾ ਰੂਪ ਦੱਸਿਆ ਹੈ :

ਪੁੜੁ ਧਰਤੀ ਪੁੜੁ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ ॥
ਸਗਲ ਭਵਨ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ ॥
ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ ॥
ਜਲਿ ਥਲਿ ਮਹੀਅਲਿ ਭਰਿ ਪੁਰਿ ਲੀਣਾ ਆਪੇ ਸਰਬ ਸਮਾਣਾ ॥ ਰਹਾਉ ॥
ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ ॥
ਇਕਤੁ ਰੂਪ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ ॥
ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ ॥
ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ ॥
ਤੇਰੇ ਗੁਣ ਬਹੁਤੇ ਮੈ ਏਕੁ ਨ ਜਾਣਿਆ ਮੈ ਮੂਰਖ ਕਿਛੁ ਦੀਜੈ ॥
ਪ੍ਰਣਵਤਿ ਨਾਨਕ ਸੁਣਿ ਮੇਰੇ ਸਾਹਬਾ ਡੁਬਦਾ ਪਥਰੁ ਲੀਜੈ ॥

(ਸੋਰਠ ਮਹਲਾ ੧, ਆਦਿ ਗ੍ਰੰਥ ਪੰਨਾ ੫੯੬)

ਆਪੇ ਖਾਣੀ ਆਪੇ ਬਾਣੀ ਆਪੇ ਖੰਡ ਵਰਭੰਡ ਕਰੇ ॥
ਆਪਿ ਸਮੁੰਦੁ ਆਪਿ ਹੈ ਸਾਗਰ ਆਪੇ ਹੀ ਵਿਚਿ ਰਤਨ ਧਰੇ ॥
**ਆਪਿ ਲਹਾਇ ਕਰੇ ਜਿਸੁ ਕਿਰਪਾ ਜਿਸ ਨੋ ਗੁਰਮੁਖਿ ਕਰੇ ਹਰੇ ॥**

ਆਪੇ ਭਉਜਲੁ ਆਪਿ ਬੋਹਿਥਾ ਆਪੇ ਖੇਵਟੁ ਆਪਿ ਤਰੇ ॥
ਆਪੇ ਕਰੇ ਕਰਾਏ ਕਰਤਾ ਅਵਰੁ ਨ ਦੂਜਾ ਤੁਝੈ ਸਰੇ ॥

(ਸਲੋਕ ਮਹਲਾ ੩, ਆਦਿ ਗ੍ਰੰਥ ਪੰਨਾ ੫੫੨)

ਹਰੀ ਜਿਸ ਰੰਗ ਵਿਚ ਵੀ ਹੈ — ਉਸ ਨੂੰ ਜਾਣਨ ਲਈ ਗੁਰੂ ਸਤਿਗੁਰੂ, ਗੁਰਮੁਖਿ, ਸਾਧ, ਸੰਤ (ਇਹ ਸਭੇ ਨਾਂ ਸਤਿਗੁਰੂ ਦੇ ਹਨ) ਦੀ ਲੋੜ ਹੈ।

ਏਕਸ ਬਿਨੁ ਮੈਂ ਅਵਰੁ ਨ ਜਾਨਾ ਸਤਿਗੁਰਿ ਬੂਝ ਬੁਝਾਈ ॥
ਅਗਮ ਅਗੋਚਰੁ ਅਨਾਥੁ ਅਜੋਨੀ ਗੁਰਮਤਿ ਏਕੋ ਜਾਨਿਆ ॥
ਸੁਭਰ ਭਰੇ ਨਾਹੀ ਚਿਤੁ ਡੋਲੈ ਮਨ ਹੀ ਤੇ ਮਨੁ ਮਾਨਿਆ ॥
ਗੁਰ ਪਰਸਾਦੀ ਅਕਥਉ ਕਥੀਐ ਕਹਉ ਕਹਾਵੈ ਸੋਈ ॥
ਨਾਨਕ ਦੀਨ ਦਇਆਲ ਹਮਾਰੇ ਅਵਰੁ ਨਾ ਜਾਨਿਆ ਕੋਈ।

(ਸਾਰੰਗ ਅਸਟਪਦੀਆ ਮਹਲਾ ੧ ਆਦਿ ਗ੍ਰੰਥ ਪੰਨਾ ੧੨੩੩)

ਸਵਾਲ ਸਿਧਾਂਤ ਦਾ ਹੈ। ਗੁਰੂ ਦੇਹਧਾਰੀ ਹੀ ਹੋਵੇ ਜਾਂ ਕਿਸੇ ਵੀ ਹੋਰ ਰੂਪ ਵਿਚ ? ਸਤਿਗੁਰੂ ਰਾਮ ਦਾਸ ਜੀ ਮਹਾਰਾਜ ਨੇ ਦੇਹਧਾਰੀ ਗੁਰੂ ਦੀ ਲੋੜ ਨੂੰ ਜ਼ਰੂਰੀ ਦੱਸਿਦਿਆਂ ਉਹ ਦਲੀਲ ਦਿੱਤੀ ਹੈ ਜਿਸ ਤੋਂ ਅਗੇ ਹੋਰ ਕੋਈ ਦਲੀਲ ਚੱਲ ਹੀ ਨਹੀਂ ਸਕਦੀ। ਆਪ ਨੇ ਫੁਰਮਾਇਆ ਹੈ :

ਗੁਰ ਸੇਵਾ ਆਪਿ ਹਰਿ ਭਾਵੈ ॥
ਕ੍ਰਿਸਨੁ ਬਲਭਦ੍ਰ ਗੁਰਪਗ ਲਗਿ ਧਿਆਵੈ।

(ਗਉੜੀ ਗੁਆਰੇਰੀ ਮਹਲਾ ੪ ਆਦਿ ਗ੍ਰੰਥ ਪੰਨਾ ੧੬੫)

ਜਿਹੜਾ ਕ੍ਰਿਸ਼ਣ ਆਪ ਹਰੀ ਹੈ। ਜਿਸ ਨੇ ਭਗਵਾਨ-ਗੁਰੂ ਦੇ ਦੇਹਧਾਰੀ ਰੂਪ ਵਿਚ ਜਨਮ ਲਿਆ ਹੈ ਉਹ ਖ਼ੁਦ ਮਿਸਾਲ ਕਾਇਮ ਕਰਦਾ ਹੈ। ਹਰੀ ਆਪ ਮਨੁੱਖਾ ਦੇਹ ਧਾਰ ਕੇ ਗੁਰੂ ਦੇ ਰੂਪ ਵਿਚ ਆਉਂਦਾ ਹੈ — ਤਦ ਵੀ ਉਸ ਲਈ ਇਹ ਜ਼ਰੂਰੀ ਹੈ ਕਿ ਉਹ ਦੇਹ ਦੇ ਧਰਮ ਨੂੰ ਨਿਬਾਹੁੰਦਿਆਂ ਹੋਇਆਂ ਦੇਹਧਾਰੀ ਗੁਰੂ ਧਾਰਨ ਕਰੇ। ਸਤਿਗੁਰੂ ਰਾਮ ਦਾਸ ਜੀ ਫੁਰਮਾਉਂਦੇ ਹਨ ਕਿ ਸ੍ਰੀ ਕ੍ਰਿਸ਼ਨ ਨੇ ਹਰੀ ਹੁੰਦਿਆਂ ਹੋਇਆਂ ਵੀ 'ਸੰਦੀਪਨ' ਰਿਸ਼ੀ ਨੂੰ ਗੁਰੂ ਧਾਰਿਆ, ਉਸ ਦੀ ਸੇਵਾ ਕੀਤੀ ਤੇ ਉਸ ਦੇ ਚਰਨਾਂ ਨੂੰ ਪੂਜਿਆ।

ਗੁਰ ਸੇਵਾ ਬਾਰੇ ਤੀਜੇ ਸਤਿਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ — ਕਿ ਗੁਰੂ ਦੀ ਸੇਵਾ ਚਹੁੰ ਜੁਗਾਂ ਵਿਚ ਹੀ ਹੋਈ ਹੈ —

ਗੁਰ ਸੇਵਾ ਜੁਗ ਚਾਰੇ ਹੋਈ ॥
ਪੂਰਾ ਜਨੁ ਕਾਰ ਕਮਾਵੈ ਕੋਈ ॥
ਅਖੁਟੁ ਨਾਮ ਧਨੁ ਹਰਿ ਤੋਟਿ ਨ ਹੋਈ ॥
ਐਥੈ ਸਦਾ ਸੁਖੁ ਦਰਿ ਸੋਭਾ ਹੋਈ।
ਏ ਮਨ ਮੇਰੇ ਭਰਮੁ ਨ ਕੀਜੈ ॥
ਗੁਰਮੁਖਿ ਸੇਵਾ ਅੰਮ੍ਰਿਤ ਰਸੁ ਪੀਜੈ ॥

(ਗਉੜੀ ਗੁਆਰੇਰੀ ਮਹਲਾ ੩ ਆਦਿ ਗ੍ਰੰਥ ਪੰਨਾ ੧੬੧)

ਕੋਈ ਭੁਲੇਖਾ ਨਹੀਂ। ਇਹ ਗੁਰੂ ਸੇਵਾ ਵਾਲੀ ਕਾਰ ਉਹੋ ਹੀ ਕਮਾ ਸਕਦਾ ਹੈ ਜਿਹੜਾ ਹਰੀ ਨੂੰ ਪੂਰੀ ਤਰ੍ਹਾਂ ਸਮਰਪਤ ਹੈ, ਉਸ ਦਾ 'ਜਨੁ' ਹੈ। ਤੇ ਜੇ ਇਹ ਕਾਰ ਕਮਾ ਲਵੇ ਤਾਂ ਐਥੇ — ਇਸ ਜਗਤ ਵਿਚ — ਸੁਖੁ ਮਿਲਦਾ ਹੈ ਅਤੇ ਹਰੀ ਦੇ ਦਰ ਤੇ ਗਿਆਂ ਸੋਭਾ ਮਿਲਦੀ ਹੈ। ਸਤਿਗੁਰੂ ਜੀ ਭੁਲੇਖਾ ਕੱਢਣ ਲਈ ਹੀ ਕਹਿੰਦੇ ਹਨ —

ਏ ਮਨ ਮੇਰੇ ਭਰਮੁ ਨ ਕੀਜੈ ॥
ਗੁਰਮੁਖਿ ਸੇਵਾ ਅੰਮ੍ਰਿਤ ਰਸੁ ਪੀਜੈ ॥

ਸਤਿਗੁਰਾਂ ਨੇ ਆਪ ਹੀ ਗੁਰੂ ਨੂੰ ਬੋਹਿਥ (ਜਹਾਜ਼) ਕਿਹਾ ਹੈ — ਜਿਹੜਾ ਸੰਸਾਰ ਸਾਗਰ ਤੋਂ ਪਾਰ ਕਰ ਕੇ ਹਰੀ ਨਾਲ ਮਿਲਾਉਂਦਾ ਹੈ। ਉਸ ਦੀ ਨਿਸ਼ਾਨੀ ਵੀ ਦੱਸੀ ਹੈ—

ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ ॥
ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ ॥
**ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ ॥**
**ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰ ਡੁਬਦਾ ਲਏ ਤਰਾਇ ॥**
**ਕਿਤੁ ਮੁਖਿ ਗੁਰਿ ਸਾਲਾਹੀਐ ਕਰਣ ਕਾਰਣ ਸਮਰਥੁ ॥**
**ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ ॥**
ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ ॥
ਗੁਰੁ ਪਰਮੇਸਰੁ ਸੇਵਿਆ ਭੈ ਭੰਜਨੁ ਦੁਖ ਲਥੁ ॥
ਸਤਿਗੁਰ ਗਹਿਰ ਗਭੀਰੁ ਹੈ ਸੁਖ ਸਾਗਰੁ ਅਘ ਖੰਡੁ ॥
ਜਿਨਿ ਗੁਰੁ ਸੇਵਿਆ ਆਪਣਾ ਜਮਦੂਤ ਨਾ ਲਾਗੈ ਡੰਡੁ ॥
**ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ ॥**
ਨਾਮੁ ਨਿਧਾਨੁ ਸਤਿਗੁਰਿ ਦੀਆ ਸੁਖੁ ਨਾਨਕ ਮਨ ਮਹਿ ਮੰਡੁ ॥
(ਸ੍ਰੀ ਰਾਗ ਮਹਲਾ ੫ ਆਦਿ ਗ੍ਰੰਥ ਪੰਨਾ ੪੯)

ਏਥੇ ਜਦੋਂ ਇਹ ਕਿਹਾ ਜਾਂਦਾ ਹੈ —

ਗੁਰ ਪਰਮੇਸਰੁ ਪਾਰਬ੍ਰਹਮ ਗੁਰ ਡੁਬਦਾ ਲਏ ਤਰਾਇ ॥
ਕਿਤੁ ਮੁਖਿ ਗੁਰਿ ਸਾਲਾਹੀਐ ਕਰਣ ਕਾਰਣ ਸਮਰਥੁ ॥

ਤਾਂ ਇਹ ਓਹੋ ਅਧਿਕਾਰ ਵਰਤਿਆ ਜਾਂਦਾ ਹੈ ਜਿਸ ਅਧਿਕਾਰ ਨਾਲ ਭਗਵਾਨ ਕ੍ਰਿਸ਼ਣ ਨੇ ਕਿਹਾ ਸੀ — ਮੈਂ ਹੀ ਪਰਮੇਸ਼ਰ ਹਾਂ। ਏਥੇ ਵੀ ਗੁਰੂ ਹੀ ਗੁਰੂ ਬਾਰੇ ਕਹਿ ਰਹੇ ਹਨ ਕਿ "ਗੁਰ ਪਰਮੇਸਰੁ ਸੇਵਿਆ ਭੈ ਭੰਜਨੁ ਦੁਖ ਲਥੁ।" ਫਿਰ ਕਹਿੰਦੇ ਹਨ —

**ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ ॥**

ਗੁਰੂ ਦੇ ਤੁਲ ਹੋਰ ਕੁਝ ਵੀ ਨਹੀਂ ਹੋ ਸਕਦਾ। ਫਿਰ ਫੁਰਮਾਉਂਦੇ ਹਨ —

**ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ ॥**

ਗੁਰੂ ਦਾ ਹੱਥ ਤਾਂ ਮਨੁੱਖਾ ਦੇਹੀ ਵਾਲਾ ਹੱਥ ਹੀ ਹੋ ਸਕਦਾ ਹੈ—ਨਿਰਗੁਣ ਨਿਰਾਕਾਰ ਹਰੀ ਆਪਣੇ ਸਰਗੁਣ ਗੁਰੂ ਸਰੂਪ ਰਾਹੀਂ ਹੀ ਇਹ ਕਾਰਜ ਕਰ ਸਕਦਾ ਹੈ।

ਸਵਾਲ ਹੈ ਕਿ ਬਾਣੀ, ਗੁਰੂ-ਹਰੀ ਦੇ ਤੁਲ ਹੋ ਸਕਦੀ ਹੈ ? ਸਤਿਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ —

ਅਖਰੀ ਨਾਮੁ ਅਖਰੀ ਸਾਲਾਹ ॥
ਅਖਰੀ ਗਿਆਨੁ ਗੀਤ ਗੁਣ ਗਾਹ ॥
ਅਖਰੀ ਲਿਖਣੁ ਬੋਲਣੁ ਬਾਣਿ ॥
ਅਖਰਾ ਸਿਰਿ ਸੰਜੋਗੁ ਵਖਾਣਿ ॥
**ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ**
ਜਿਵ ਫੁਰਮਾਇ ਤਿਵ ਤਿਵ ਪਾਹਿ ॥ —ਜਪੁ ਆਦਿ ਗ੍ਰੰਥ ਪਨਾ ੪)

ਜਿਸ ਨੇ ਇਹ ਅਖਰ ਲਿਖੇ ਹਨ ਉਹ ਇਨ੍ਹਾਂ ਅੱਖਰਾਂ ਤੋਂ ਉਪਰ ਹੈ।

**ਦ੍ਰਿਸਟਿਮਾਨ ਅਖਰ ਹੈ ਜੇਤਾ ॥**
**ਨਾਨਕ ਪਾਰਬ੍ਰਹਮ ਨਿਰਲੇਪਾ ॥** (ਬਾਵਨ ਅੱਖਰੀ ਮਹਲਾ ੫ ਗ੍ਰੰਥ ਆਦਿ ਪੰਨਾ ੨੬੧)

ਗੁਰੂ ਪਾਰਬ੍ਰਹਮ ਹੈ — ਇਸ ਲਈ ਉਹ ਆਪਣੀ ਰਚਨਾ ਤੋਂ ਉਪਰ ਹੈ — ਰਚਨਾ ਉਸ ਦੇ ਤੁਲ ਨਹੀਂ।

**ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥**
**ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥**
**ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥**
**ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ ॥**
ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ ॥
ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ ॥ ਰਹਾਉ ॥
**ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ।**
**ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥**
**ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥**
**ਗੁਰੁ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ ॥**
**ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥**
**ਗੁਰ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥**
**ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥**
**ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥**
**ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥**
ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ ॥
ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ ॥
ਹਰਿ ਨਾਨਕ ਕਦੇ ਨ ਵਿਸਰਉ ਏਹੁ ਜੀਉ ਪਿੰਡੁ ਤੇਰਾ ਸਾਸੁ ॥
(ਸ੍ਰੀ ਰਾਗ ਮਹਲਾ ੫ ਆਦਿ ਗ੍ਰੰਥ ਪੰਨਾ ੫੨)

## ਗੁਰੂ ਨਾਨਕ ਦਾ ਗੁਰੂ

ਕੁਝ ਵਿਦਵਾਨ — ਜਿਹੜੇ ਕਿ ਦੇਹਧਾਰੀ ਸਤਿਗੁਰੂ ਦੀ ਹੋਂਦ ਦੇ ਖ਼ਿਲਾਫ਼ ਹਨ — ਕਹਿੰਦੇ ਹਨ ਕਿ ਗੁਰੂ ਨਾਨਕ ਦੇਵ ਜੀ ਦਾ ਹੀ ਕੋਈ ਦੇਹਧਾਰੀ ਗੁਰੂ ਨਹੀਂ ਸੀ — ਇਸ ਲਈ ਗੁਰੂ ਨਾਨਕ ਪਰੰਪਰਾ ਅਨੁਸਾਰ ਦੇਹਧਾਰੀ ਗੁਰੂ ਦੀ ਕੋਈ ਗੁੰਜਾਇਸ਼ ਨਹੀਂ।

ਸਿੱਖ ਇਤਿਹਾਸ ਦੀ ਇਹ ਬਦਕਿਸਮਤੀ ਹੀ ਹੈ ਕਿ ਇਸ ਦੀ ਕਿਸੇ ਵੀ ਇਤਿਹਾਸਕ ਘਟਨਾ ਜਾਂ ਤੱਥ ਨੂੰ ਫੈਸਲਾਕੁਨ ਦ੍ਰਿੜ੍ਹਤਾ ਨਾਲ ਬਿਆਨ ਨਹੀਂ ਕੀਤਾ ਜਾ ਸਕਦਾ। ਸਤਿਗੁਰੂ ਨਾਨਕ ਦੇਵ ਜੀ ਦੇ ਜਨਮ ਤੇ ਦੇਹ ਤਿਆਗ ਦੀ ਵੀ ਕੋਈ ਇਕ ਪ੍ਰਮਾਣੀਕ ਤਾਰੀਖ਼ ਨਹੀਂ ਦਿੱਤੀ ਜਾ ਸਕਦੀ ਤੇ ਨਾ ਹੀ ਉਨ੍ਹਾਂ ਦੇ ਜੀਵਨ ਤੇ ਅੰਤਿਮ ਸਮੇਂ ਦੇ ਪ੍ਰਸੰਗ ਨੂੰ ਹੀ ਕੋਈ ਇਸ ਦਾਅਵੇ ਨਾਲ ਪੇਸ਼ ਕਰ ਸਕਦਾ ਹੈ ਕਿ ਠੀਕ ਇਹੋ ਹੀ ਹੈ। ਬਾਕੀ ਦੇ ਸਤਿਗੁਰੂ ਸਾਹਿਬਾਨ ਬਾਰੇ ਵੀ ਲਗਭਗ ਇਹੋ ਗੱਲ ਹੈ। ਫਿਰ ਜੇ ਇਤਿਹਾਸ ਵਿਚੋਂ ਇਹ ਪਤਾ ਨਾ ਲਗ ਸਕੇ ਕਿ ਸਤਿਗੁਰੂ ਨਾਨਕ ਦਾ ਦੇਹਧਾਰੀ ਗੁਰੂ ਕੌਣ ਸੀ ਤਾਂ ਕੋਈ ਅਨੋਖੀ ਗੱਲ ਨਹੀਂ। ਸਵਾਲ ਤਾਂ ਇਹ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਆਪ ਤਾਂ ਦੇਹ ਧਾਰ ਕੇ ਆਏ ਸਨ ਨਾ ? ਦੂਜੀ ਗੱਲ ਇਹ ਕਿ ਆਪ ਨੇ ਬਾਣੀ ਦੀ ਰਚਨਾ ਤਾਂ ਕੀਤੀ ਸੀ ਨਾ ? ਜੇ ਇਨ੍ਹਾਂ ਦੋਹਾਂ ਸਵਾਲਾਂ ਦਾ ਜਵਾਬ 'ਹਾਂ' ਵਿਚ ਹੈ ਤਾਂ ਆਪ ਦੇ ਦੇਹਧਾਰੀ ਗੁਰੂ ਦੀ ਵੀ ਹੋਂਦ ਦਾ ਪਤਾ ਆਪ ਦੀ ਬਾਣੀ ਵਿਚੋਂ ਮਿਲ ਜਾਂਦਾ ਹੈ — ਭਲੇ ਹੀ ਉਨ੍ਹਾਂ ਦੇ ਨਾਮ ਦਾ ਪਤਾ ਨਾ ਲਗਦਾ ਹੋਵੇ।

ਆਪ ਦੀ ਬਾਣੀ ਸੱਚ ਹੈ ਜਾਂ ਬਾਅਦ ਦੇ ਕੱਚੀ ਬਾਣੀ ਦੇ ਸਿਧਾਂਤਕਾਰਾਂ ਦੀ ਅਟਕਲ ਸੱਚ ਹੈ ! ਘਟੋ ਘੱਟ ਸਾਡੇ ਲਈ ਤਾਂ ਆਪ ਦੀ ਬਾਣੀ ਹੀ ਸੱਚ ਹੈ। ਆਪ ਫੁਰਮਾਉਂਦੇ ਹਨ —

ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ ॥
ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ ॥
**ਪਾਨਾਵਾੜੀ ਹੋਇ ਘਰਿ ਖਰੁ ਸਾਰ ਨਾ ਜਾਣੈ ॥**
**ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ ॥**

(ਤਿਲੰਗ ਮਹਲਾ ੧ ਆਦਿ ਗ੍ਰੰਥ ਪੰਨਾ ੭੨੫)

ਇਨ੍ਹਾਂ ਤੁਕਾਂ ਦਾ ਅਰਥ ਮੈਨੂੰ ਕਰਨ ਦੀ ਕੋਈ ਲੋੜ ਨਹੀਂ ਪ੍ਰਤੀਤ ਹੁੰਦੀ — ਵਿਦਵਾਨ ਸੱਜਣ ਖ਼ੁਦ ਹੀ ਸਮਝ ਜਾਣਗੇ।

**ਧਨੁ ਧਰਣੀ ਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ ॥**
**ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥**

(ਰਾਮਕਲੀ ਮਹਲਾ ੧ ਆਦਿ ਗ੍ਰੰਥ ਪੰਨਾ ੯੩੦)

ਏਥੇ "ਕੈ ਜਾਣੈ ਗੁਰੁ ਸੂਰਾ" ਵਾਲਾ 'ਸੂਰਾ ਗੁਰੂ' ਦੇਹਧਾਰੀ ਹੀ ਹੈ — ਸ਼ਬਦ ਨਹੀਂ, ਗ੍ਰੰਥ ਵੀ ਨਹੀਂ।

ਦਹਦਿਸ ਢੂਢਿ ਘਰੈ ਮਹਿ ਪਾਇਆ ॥
ਮੇਲੁ ਭਇਆ ਸਤਿਗੁਰੂ ਮਿਲਾਇਆ ॥

(ਰਾਮਕਲੀ ਮਹਲਾ ੧ ਆਦਿ ਗ੍ਰੰਥ ਪੰਨਾ ੯੩੨)

ਏਥੇ ਮਿਲਾਉਣ ਵਾਲਾ ਸਤਿਗੁਰੂ ਦੇਹਧਾਰੀ ਹੀ ਹੈ।

ਫਿਰ ਆਪ ਕਹਿੰਦੇ ਹਨ — ਨਾਰਾਇਣ ਵੀ ਸਦਾ ਰਹਿਣ ਵਾਲਾ ਹੈ ਅਤੇ ਗੁਰੂ ਵੀ —

**ਥਿਰੁ ਨਾਰਾਇਣ ਥਿਰੁ ਗੁਰੂ ਥਿਰੁ ਸਾਚਾ ਬੀਚਾਰੁ ॥**

(ਰਾਮਕਲੀ ਮਹਲਾ ੧ ਆਦਿ ਗ੍ਰੰਥ ਪੰਨਾ ੯੩੪)

ਧੰਧਾ ਧਾਵਤ ਰਹਿ ਗਏ ਮਨ ਮਹਿ ਸਬਦੁ ਅਨੰਦੁ ॥
ਦੁਰਜਨ ਤੇ ਸਾਜਨ ਭਏ ਭੇਟੇ ਗੁਰ ਗੋਵਿੰਦ ॥

(ਰਾਮਕਲੀ ਮਹਲਾ ੧ ਆਦਿ ਗ੍ਰੰਥ ਪੰਨਾ ੯੩੪)

**ਜਿ ਪੁਰਖੁ ਨਦਰਿ ਨ ਆਵਈ ਤਿਸਕਾ ਕਿਆ ਕਰਿ ਕਹਿਆ ਜਾਇ ॥**
**ਬਲਿਹਾਰੀ ਗੁਰ ਆਪਣੇ ਜਿਨਿ ਹਿਰਦੈ ਦਿਤਾ ਦਿਖਾਇ ॥**

(ਰਾਮ ਕਲੀ ਮਹਲਾ ੧ ਆਦਿ ਗ੍ਰੰਥ ਪੰਨਾ ੯੩੭)

ਨਿਰੰਜਨ ਪੁਰਖ ਅਤੇ ਦੇਹਧਾਰੀ ਸਤਿਗੁਰੂ ਦਾ ਫ਼ਰਕ ਏਥੇ ਪ੍ਰਤੱਖ ਕੀਤਾ ਹੈ।

ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ ॥
ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥
ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨਾ ਜਾਇ ॥
ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ॥
ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ ॥
ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ ॥ (ਰਾਮ ਕਲੀ ਮਹਲਾ ੧ ਆਦਿ ਗ੍ਰੰਥ ਪੰਨਾ ੯੪੬)

ਪਖੰਡੀ ਗੁਰੂਆਂ ਦੀ ਕਿਸੇ ਜ਼ਮਾਨੇ ਵਿਚ ਵੀ ਘਾਟ ਨਹੀਂ ਰਹੀ। ਹੋਰ ਤੇ ਹੋਰ ਗੁਰੂ ਘਰ ਵਿਚ ਹੀ ਮੁਕਾਬਲੇ

ਦੀਆਂ ਗੱਦੀਆਂ ਚਲਦੀਆਂ ਰਹੀਆਂ ਤੇ ਮੱਥੇ ਟਿਕਾਏ ਜਾਂਦੇ ਰਹੇ। ਸਤਿਗੁਰੂ ਅਰਜਨ ਦੇਵ ਜੀ ਤੋਂ ਲੈ ਕੇ ਸਤਿਗੁਰੂ ਤੇਗ਼ ਬਹਾਦੁਰ ਜੀ ਤੱਕ ਤਾਂ ਘਰ ਵਿਚੋਂ ਹੀ ਸਾਰੇ ਸਤਿਗੁਰਾਂ ਨੂੰ ਮੁਕਾਬਲੇ ਦੀਆਂ ਗੱਦੀਆਂ ਦਾ ਸਾਹਮਣਾ ਕਰਨਾ ਪਿਆ ਅਤੇ ਇਨ੍ਹਾਂ ਮੁਕਾਬਲੇ ਦੇ ਗੱਦੀਦਾਰਾਂ ਕੋਲ ਸ੍ਰੀ ਸਤਿਗੁਰੂ ਹਰਿਗੋਬਿੰਦ ਸਾਹਿਬ ਦੇ ਵੇਲੇ ਤੋਂ ਹੀ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਵੀ ਰਹੀ। ਉਸੇ ਬੀੜ ਦੇ ਆਸਰੇ ਹੀ ਉਨ੍ਹਾਂ ਨੇ ਗੱਦੀਆਂ ਚਲਾਈਆਂ ਤੇ ਧਨ ਦੌਲਤ ਹਾਸਿਲ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਵੀ ਮਸੰਦਾਂ ਦੀਆਂ ਗੱਦੀਆਂ ਦਾ ਸਾਹਮਣਾ ਕਰਨਾ ਪਿਆ ਸੀ।

ਅੱਜ ਕਲ੍ਹ ਵੀ ਪਖੰਡੀ ਗੁਰੂਆਂ ਦੀ ਕਮੀ ਨਹੀਂ। ਪਰ ਇਸ ਦਾ ਇਹ ਮਤਲਬ ਤਾਂ ਬਿਲਕੁਲ ਹੀ ਨਹੀਂ ਨਿਕਲਦਾ ਕਿ ਪਾਖੰਡ ਤੋਂ ਡਰਦਿਆਂ ਗੁਰਮਤਿ ਦੀ ਮਰਯਾਦਾ ਹੀ ਛਡ ਦਿੱਤੀ ਜਾਵੇ। ਗੁਰਮਤਿ ਤਾਂ ਦੇਹਧਾਰੀ ਗੁਰੂ ਦੀ ਹੀ ਲੋੜ ਦੱਸਦੀ ਹੈ। ਇਹੋ ਕਾਰਨ ਸੀ ਕਿ ਸਤਿਗੁਰੂ ਹਰਿ ਗੋਬਿੰਦ ਸਾਹਿਬ ਜੀ ਤੋਂ ਲੈ ਕੇ ਸਤਿਗੁਰੂ ਤੇਗ਼ ਬਹਾਦਰ ਜੀ ਤਕ ਕਿਸੇ ਵੀ ਸਤਿਗੁਰੂ ਨੇ ਆਪਣੇ ਵਡੇਰਿਆਂ ਦੀ ਰਚੀ ਹੋਈ ਬਾਣੀ ਦੀ ਬੀੜ ਨੂੰ ਆਪਣੇ ਕੋਲ ਰੱਖਣਾ ਵੀ ਜ਼ਰੂਰੀ ਨਹੀਂ ਸਮਝਿਆ। ਪਰ ਧੀਰ ਮੱਲੀਆਂ, ਮੀਣਿਆ ਮਸੰਦਾਂ ਨੇ — ਜਿਹੜੇ ਕਿ **'ਗੁਰੂ' ਨਹੀਂ ਸਨ** — ਬਾਣੀ ਦੀ ਬੀੜ ਨੂੰ ਆਪਣੇ ਕੋਲ ਰੱਖਣ ਲਈ ਜੋ ਵੀ ਝੂਠ ਸੱਚ ਬੋਲਣਾ ਪਿਆ ਉਹੋ ਬੋਲਿਆ ਤੇ ਗ਼ਲਤ ਕੰਮ ਕੀਤੇ।

ਅੱਜ ਤਾਂ ਜ਼ਮਾਨਾ ਹੋਰ ਵੀ ਤਰੱਕੀ ਕਰ ਗਿਆ ਹੈ। ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਨੂੰ ਹੱਥੀਂ ਲਿਖਣ ਲਿਖਵਾਣ ਦੀ ਕੋਈ ਖੇਚਲ-ਖ਼ਰਚ ਨਹੀਂ। ਛਾਪੇ ਖਾਨੇ ਦੀਆਂ ਛਪੀਆਂ ਬੀੜਾਂ ਏਨੇ ਕੁ ਮੁੱਲੋਂ ਬਾਜ਼ਾਰ ਵਿਚੋਂ ਮਿਲ ਜਾਂਦੀਆਂ ਹਨ ਕਿ ਕੋਈ ਵੀ ਮਾੜਾ ਮੋਟਾ ਸਰਦਾ ਪੁਜਦਾ ਵਿਅਕਤੀ ਖ਼ਰੀਦ ਸਕਦਾ ਹੈ। ਚਾਰ ਛੇ ਆਦਮੀ ਰਲ ਕੇ ਕੋਈ 'ਸਭਾ' ਜਾਂ 'ਦੀਵਾਨ' ਵੀ ਬਣਾ ਸਕਦੇ ਹਨ ਤੇ ਫਿਰ ਉਗਰਾਹੀ ਕਰਕੇ ਗੁਰਦਵਾਰਾ ਵੀ। ਗੁਰਦਵਾਰੇ ਵਿਚ ਸ੍ਰੀ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ — ਤੇ 'ਸਭਾ' ਜਾਂ 'ਦੀਵਾਨ' — ਬਿਨਾਂ ਕਿਸੇ ਰੋਕ-ਰੁਕਾਵਟ ਦੇ ਪੰਥ ਗੁਰੂ ਬਣ ਜਾਂਦਾ ਹੈ। ਇਸ ਪੰਥ ਗੁਰੂ ਦਾ ਕੰਮ ਕੀ ਹੈ : — ਇਹ ਹਿੰਦੁਸਤਾਨ ਦੇ ਤੇ ਬਾਹਰ ਦੇ ਵੀ ਸਾਰੇ ਸਿੱਖ ਜਾਣਦੇ ਹਨ।

ਪਰ ਸਤਿਗੁਰੂ ਨਾਨਕ ਨੇ 'ਗੁਰੂ' ਦੀ ਗੱਲ ਹੋਰ ਤਰ੍ਹਾਂ ਕੀਤੀ ਹੈ। ਆਪ ਨੇ ਫੁਰਮਾਇਆ ਹੈ —

**ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ॥**
**ਅਕਥੁ ਕਥਾਵੈ ਸਬਦਿ ਮਿਲਾਵੈ॥**

(ਧਨਾਸਰੀ ਮਹਲਾ ੧, ਆਦਿ ਗ੍ਰੰਥ ਪੰਨਾ ੬੮੬)

ਗੁਰੂ ਨਾਨਕ ਨੇ ਕੋਈ ਭੁਲੇਖਾ ਨਹੀਂ ਰਹਿਣ ਦਿੱਤਾ। ਉਪਰਲੀਆਂ ਦੋਹਾਂ ਪੰਕਤੀਆਂ ਵਿਚ 'ਸਬਦਿ ਤੇ ਗੁਰੂ' ਦੀ ਗੱਲ ਆਪ ਨੇ ਸਪੱਸ਼ਟ ਕਰ ਦਿੱਤੀ ਹੈ। 'ਅਕਥ ਕਥਾਵੈ' ਵਾਲਾ ਗੁਰੂ ਉਹ ਹੈ ਜਿਹੜਾ ਦੇਹਧਾਰੀ ਹੈ ਤੇ ਸੱਚ ਦ੍ਰਿੜ੍ਹਾਉਂਦਾ ਹੈ। ਸਬਦਿ ਨੂੰ ਵੀ ਇਹੋ ਦੇਹਧਾਰੀ ਹੀ ਮਿਲਾਉਂਦਾ ਹੈ। ਪਰ ਵਿਦਵਾਨਾਂ ਵਲੋਂ 'ਬਾਣੀ' ਅਤੇ 'ਸ਼ਬਦ' ਦੇ ਮਨ ਪਸੰਦ ਅਰਥ ਕਰਕੇ ਲੋਕਾਂ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਇਹ ਸ਼ਬਦ ਨੂੰ ਮਿਲਾਉਣ ਵਾਲਾ ਗੁਰੂ ਦੇਹਧਾਰੀ ਹੈ ਤੇ ਇਹੋ ਹੀ ਗੁਰੂ ਨਾਨਕ ਦੇਵ ਜੀ ਦਾ ਗੁਰੂ ਹੈ।

ਸਤਿਗੁਰੂ ਨਾਨਕ ਆਪਣੇ ਗੁਰੂ ਦੇ ਬਚਨ ਨੂੰ ਕਿਵੇਂ ਮੰਨਦੇ ਸਨ। ਇਸ ਦਾ ਅਨੂਠਾ ਹੀ ਵਰਨਣ ਆਪ ਨੇ ਕੀਤਾ ਹੈ। ਇਸ ਵਿਚ ਆਪ ਨੇ ਆਪਣੇ ਆਪ ਨੂੰ 'ਲਾਲਾ' ਜ਼ਰਖ਼ਰੀਦ ਗ਼ੁਲਾਮ ਦੱਸਿਆ ਹੈ ਤੇ ਆਪਣੇ ਸਾਰੇ ਖ਼ਾਨਦਾਨ ਨੂੰ ਵੀ — ਜਿਵੇਂ ਕਿ ਮੱਧ ਜੁਗ ਵਿਚ ਜ਼ਰਖ਼ਰੀਦ ਗ਼ੁਲਾਮਾਂ ਦੀ ਪ੍ਰਥਾ ਸੀ, ਜੋ ਕਿ ਪੀੜ੍ਹੀ ਦਰ ਪੀੜ੍ਹੀ ਗੁਲਾਮੀ ਨੂੰ ਕਾਇਮ ਰਖਦੀ ਸੀ। ਸਤਿਗੁਰਾਂ ਨੇ ਆਪਣੇ ਆਪ ਨੂੰ ਕਿਸੇ ਅਮੀਰ ਦਾ ਨਹੀਂ ਸਗੋਂ ਗੁਰੂ ਦਾ ਗ਼ੁਲਾਮ ਆਖਿਆ ਹੈ :

**ਮੂਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥**
**ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥**
ਤੇਰੇ ਲਾਲੇ ਕਿਆ ਚਤੁਰਾਈ॥
ਸਾਹਿਬ ਕਾ ਹੁਕਮੁ ਨ ਕਰਣਾ ਜਾਈ॥ ਰਹਾਉ॥
ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ॥
ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ॥

**ਪੀਅਹਿ ਤ ਪਾਣੀ ਆਣੀ ਮੀਰਾ, ਖਾਹਿ ਤ ਪੀਸਣ ਜਾਉ ॥**
**ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ ॥**
ਲੂਣ ਹਰਾਮੀ ਨਾਨਕੁ ਲਾਲਾ ਬਖਸਹਿ ਤੁਧੁ ਵਡਿਆਈ ॥
ਆਦਿ ਜੁਗਾਦਿ ਦਇਆ ਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ ॥
(ਮਾਰੂ ਮਹਲਾ ੧ ਆਦਿ ਗ੍ਰੰਥ ਪੰਨਾ ੯੯੧)

ਜ਼ਾਹਰ ਹੈ ਕਿ 'ਸ਼ਬਦ' ਗੁਰੂ ਨੂੰ ਨਾ ਪੱਖਾ ਝੁਲਾਣ ਦੀ ਲੋੜ ਹੈ, ਨਾ ਖਾਣ ਦੀ, ਨਾ ਪੀਣ ਦੀ ਤੇ ਨਾ ਹੀ ਚਰਨ ਸੇਵਾ ਦੀ।

ਸਤਿਗੁਰੂ ਅਮਰ ਦਾਸ ਜੀ ਦੱਸਦੇ ਹਨ ਕਿ ਸਤਿਗੁਰੂ ਕਿਹੋ ਜਿਹਾ ਹੋਵੇ :

**ਸੋ ਸਤਿਗੁਰੁ ਸੇਵਹੁ ਸਾਧ ਜਨੁ ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ ॥**
**ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ ਜਿਨਿ ਜਗੰਨਾਥ ਜਗਦੀਸ ਜਪਾਇਆ ॥**
**ਸੋ ਸਤਿਗੁਰ ਦੇਖਹੁ ਇਕ ਨਿਮਖ ਨਿਮਖ ਜਿਨਿ ਹਰਿ ਕਾ ਹਰਿ ਪੰਥ ਬਤਾਇਆ ॥**
**ਤਿਸੁ ਸਤਿਗੁਰ ਕੀ ਸਭ ਪਗੀ ਪਵਹੁ ਜਿਨਿ ਮੋਹ ਅੰਧੇਰੁ ਚੁਕਾਇਆ ॥**
**ਸੋ ਸਤਿਗੁਰ ਕਹਹੁ ਧੰਨੁ ਧੰਨੁ ਜਿਨਿ ਹਰਿ ਭਗਤਿ ਭੰਡਾਰ ਲਹਾਇਆ ॥**
(ਵਡਹੰਸ ਕੀ ਵਾਰ, ਸਲੋਕ ਮਹਲਾ ੩ ਆਦਿ ਗ੍ਰੰਥ ਪੰਨਾ ੫੮੯)

ਕੁਝ ਵਿਦਵਾਨਾਂ ਦੀ ਇਹ ਗੱਲ ਕਾਫ਼ੀ ਮਜ਼ੇਦਾਰ ਹੈ ਕਿ ਚੌਥੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਓਦੋਂ ਹੀ ਲਿਖ ਦਿੱਤਾ ਸੀ ਕਿ "ਬਾਣੀ ਗੁਰੂ ਗੁਰੂ ਹੈ ਬਾਣੀ" — ਇਸ ਲਈ ਦੇਹ ਧਾਰੀ ਗੁਰੂ ਦੇ ਖ਼ਿਲਾਫ਼ ਤੇ 'ਬਾਣੀ ਹੀ ਗੁਰੂ ਹੈ', ਦੇ ਸਿਧਾਂਤ ਦਾ ਮੁੱਢ ਓਦੋਂ ਹੀ ਬੱਝ ਗਿਆ ਸੀ। ਸਤਿਗੁਰੂ ਰਾਮਦਾਸ ਜੀ ਦੀਆਂ ਉਨ੍ਹਾਂ ਤੁਕਾਂ ਦੇ ਅਰਥ ਦੀ ਚਰਚਾ ਅਸੀਂ ਏਸੇ ਪੁਸਤਕ ਦੇ ਪੰਨਾ ੪੫ ਉਪਰ ਕਰ ਚੁੱਕੇ ਹਾਂ। ਏਥੇ ਅਸੀਂ ਸਤਿਗੁਰੂ ਰਾਮਦਾਸ ਜੀ ਦੀਆਂ ਹੀ ਕੁਝ ਹੋਰ ਤੁਕਾਂ ਦੇਣੀਆਂ ਚਾਹੁੰਦੇ ਹਾਂ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਆਪ ਜੀ ਦੇਹਧਾਰੀ ਗੁਰੂ ਦੇ ਕਿੰਨੇ ਜ਼ਬਰਦਸਤ ਉਪਾਸ਼ਕ ਸਨ। ਆਪ ਫੁਰਾਉਂਦੇ ਹਨ :

**ਜਿ ਹੋਂਦੈ ਗੁਰੂ ਬਹਿ ਟਿਕਿਆ ਤਿਸੁ ਜਨ ਕੀ ਵਡਿਆਈ ਵਡੀ ਹੋਈ ॥**
ਤਿਸੁ ਕਉ ਜਗਤੁ ਨਿਵਿਆ ਸਭੁ **ਪੈਰੀ ਪਇਆ ਜਸੁ ਵਰਤਿਆ ਲੋਈ ॥**
ਤਿਸ ਕਉ ਖੰਡ ਬ੍ਰਹਮੰਡ ਨਮਸਕਾਰੁ ਕਰਹਿ
**ਜਿਸ ਕੈ ਮਸਤਕਿ ਹਥੁ ਧਰਿਆ ਗੁਰਿ ਪੂਰੈ ਸੋ ਪੂਰਾ ਹੋਈ ॥**
ਗੁਰ ਕੀ ਵਡਿਆਈ ਨਿਤ ਚੜੈ ਸਵਾਈ ਅਪੜਿ ਕੋਇ ਨ ਸਕੋਈ ॥
ਜਨੁ ਨਾਨਕੁ ਹਰਿ ਕਰਤੈ ਆਪਿ ਬਹਿ ਟਿਕਿਆ ਆਪੇ ਪੈਜ ਰਖੈ ਪ੍ਰਭੁ ਸੋਈ ॥
**ਕਾਇਆ ਕੋਟੁ ਅਪਾਰੁ ਹੈ ਅੰਦਰਿ ਹਟਨਾਲੇ ॥**
**ਗੁਰਮੁਖਿ ਸਉਦਾ ਜੋ ਕਰੇ ਹਰਿ ਵਸਤੁ ਸਮਾਲੇ ॥**
**ਨਾਮੁ ਨਿਧਾਨੁ ਹਰਿ ਵਣਜੀਐ ਹੀਰੇ ਪਰਵਾਲੇ ॥**
**ਵਿਣੁ ਕਾਇਆ ਜਿ ਹੋਰਥੈ ਧਨੁ ਖੋਜਦੇ ਸੇ ਮੂੜ ਬੇਤਾਲੇ ॥**
ਸੇ ਉਝੜਿ ਭਰਮਿ ਭਵਾਈਅਹਿ ਜਿਉ ਝਾੜ ਮਿਰਗੁ ਭਾਲੇ ॥
(ਗਉੜੀ ਕੀ ਵਾਰ ਮਹਲਾ ੪ ਆਦਿ ਗ੍ਰੰਥ ਪੰਨਾ ੩੦੯)

ਅਗੇ ਚਲ ਕੇ ਏਸੇ ਰਾਗ ਵਿਚ, ਸਤਿਗੁਰੂ ਰਾਮਦਾਸ ਜੀ ਹੀ ਫੁਰਮਾਉਂਦ ਹਨ :

**ਸਾ ਧਰਤੀ ਭਈ ਹਰਿਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥**
**ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ॥**

**ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ ॥**
**ਧਨ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ**
**ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ ॥**
**ਹਰਿ ਸਤਿਗੁਰੁ ਮੇਲਹੁ ਦਇਆ ਕਰਿ ਜਨੁ ਨਾਨਕੁ ਧੋਵੈ ਪਾਇ ॥**

(ਗਉੜੀ ਕੀ ਵਾਰ ਮਹਲਾ ੪ ਆਦਿ ਗ੍ਰੰਥ ਪੰਨਾ ੩੧੦)

'ਸ਼ਬਦ' ਓਅੰਕਾਰ ਹੈ। ਅਤੇ ਉਸ ਨੂੰ ਸਤਿਗੁਰੂ ਨਾਨਕ ਨੇ 'ਅਜੂਨੀ' ਕਿਹਾ ਹੈ। 'ਅਕਾਲ ਮੂਰਤਿ' ਕਿਹਾ ਹੈ। ਤੇ ਉਹ 'ਗੁਰ ਪ੍ਰਸਾਦਿ' ਦਵਾਰਾ ਮਿਲਦਾ ਹੈ। ਉਸ ਗੁਰੂ ਦੀ ਕਿਰਪਾ ਦਵਾਰਾ ਜਿਸ ਦਾ ਸਮਾ ਹੈ — ਕਾਲ ਹੈ — ਜੋ ਦੇਹਧਾਰੀ ਹੈ। ਇਹ ਉਹ ਸਮਾਂ ਜਾਂ ਕਾਲ ਹੈ — ਜਿਸ ਨੂੰ ਵਿਦਵਾਨ ਲੋਕ 'ਗੁਰੂ ਕਾਲ' ਜਾਂ 'ਦਸ ਗੁਰੂ ਕਾਲ' ਆਖਦੇ ਹਨ! ਏਸੇ ਅਨੁਸਾਰ ਇਨ੍ਹਾਂ ਸਤਿਗੁਰੂਆਂ ਦੇ ਅਵਤਾਰ ਪੁਰਬ ਮਣਾਏ ਜਾਂਦੇ ਹਨ। ਇਨ੍ਹਾਂ ਸਤਿਗੁਰੂ ਸਾਹਿਬਾਨ ਦੇ ਦੇਹ ਸਪਰਸ਼ ਵਾਲੀ ਧਰਤੀ ਉਪਰ ਬਣੇ ਗੁਰਦਵਾਰਿਆਂ ਨੂੰ ਇਤਿਹਾਸਕ ਗੁਰਦਵਾਰੇ ਕਿਹਾ ਜਾਂਦਾ ਹੈ — ਤੇ ਕੋਈ ਇਹ ਕਹਿ ਨਹੀਂ ਸਕਦਾ ਕਿ 'ਇਤਿਹਾਸ' ਅਕਾਲ ਹੈ ਜਾਂ ਕਾਲ ਰਹਿਤ। ਇਤਿਹਾਸ ਕਾਲ ਬੱਧ ਹੈ। ਅਤੇ ਸਾਡੇ ਇਹ ਗੁਰੂ ਵੀ ਦੇਹ ਧਾਰੀ ਮਾਤਾ ਪਿਤਾ ਵਾਲੇ ਹਨ।

ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਨੇ ਦੇਹ ਧਾਰੀ ਸਤਿਗੁਰੂ ਦੀ ਮਹਿਮਾ ਇਨ੍ਹਾਂ ਸ਼ਬਦਾਂ ਵਿਚ ਗਾਈ ਹੈ —

**ਹਰਿ ਨਾਮੁ ਦੀਆ ਗੁਰਿ ਪਰਉਪਕਾਰੀ ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ॥**
**ਹੰਉ ਸਤਿਗੁਰ ਆਪਣੇ ਕੰਉ ਸਦਾ ਨਮਸਕਾਰੀ**
**ਜਿਤੁ ਮਿਲਿਐ ਹਰਿਨਾਮੁ ਮੈ ਜਾਤਾ ॥**

(ਛਡਹੰਸ ਮਹਲਾ ੩ ਆਦਿ ਗ੍ਰੰਥ ਪੰਨਾ ੫੯੨)

ਇਨ੍ਹਾਂ ਤੋਂ ਅਗਲੀਆਂ ਤੁਕਾਂ ਵਿਚ ਸਤਿਗੁਰੂ ਅਮਰਦਾਸ ਜੀ ਇਕ ਹੋਰ ਸਿਖਰ ਨੂੰ ਛੂੰਹਦੇ ਹਨ। ਆਪ ਫੁਰਮਾਉਂਦੇ ਹਨ,

**ਜਿਨ੍ਹਾਂ ਨੇ ਦੇਹ ਧਾਰੀ ਗੁਰੂ ਦੀ ਸੇਵਾ ਨਹੀਂ ਕੀਤੀ ਉਨ੍ਹਾਂ ਨੂੰ ਸਬਦ ਦਾ ਵੀ ਸਵਾਦ ਨਹੀਂ ਆਇਆ ਤੇ ਉਹ ਮੁੜ ਮੁੜ ਮਰਦੇ ਜੰਮਦੇ ਰਹਿੰਦੇ ਹਨ—**

ਗੁਰਮੁਖਿ ਸੇਵ ਨ ਕੀਨੀਆ ਹਰਿ ਨਾਮੁ ਨ ਲਗੋ ਪਿਆਰੁ ॥
**ਸਬਦੈ ਸਾਦੁ ਨ ਆਇਓ ਮਰਿ ਜਨਮੈ ਵਾਰੋ ਵਾਰ ॥**
ਮਨਮੁਖਿ ਅੰਧੁ ਨ ਚੇਤਈ ਕਿਤੁ ਆਇਆ ਸੈਸਾਰਿ ॥
ਨਾਨਕ ਜਿਨ ਕਉ ਨਦਰਿ ਕਰੇ ਸੇ ਗੁਰਮੁਖਿ ਲੰਘੇ ਪਾਰਿ ॥

(ਵਡਹੰਸ ਕੀ ਵਾਰ — ਸਲੋਕ ਮਹਲਾ ੩ ਆਦਿ ਗ੍ਰੰਥ ਪੰਨਾ ੫੯੨)

ਗੁਰਬਾਣੀ ਵਿਚ ਜਿੱਥੇ ਗੁਰੂ ਨੂੰ ਹੱਥਾਂ ਪੈਰਾਂ ਤੇ ਨਕ ਮੂੰਹ ਅੱਖਾਂ ਵਾਲਾ ਬਿਆਨ ਕੀਤਾ ਹੈ — ਓਥੇ ਹਰੀ ਨੂੰ ਵੀ ਇਨ੍ਹਾਂ ਸਾਰਿਆਂ ਅੰਗਾਂ ਵਾਲਾ ਹੀ ਦੱਸਿਆ ਹੈ — ਕਿਉਂਕਿ ਦੇਹ ਧਾਰੀ ਗੁਰੂ ਨਿਰੰਕਾਰ ਹਰੀ ਦਾ ਸਾਕਾਰ ਰੂਪ ਹੈ। ਉਸ ਦਾ ਨਿਰੰਕਾਰ ਰੂਪ — "ਅਰਬਦ ਨਰਬਦ ਧੁੰਧੂਕਾਰਾ ॥" ਵਾਲੇ ਸ਼ਬਦ ਵਿਚ ਅਤੇ ਹੋਰ ਵੀ ਅਨੇਕਾਂ ਸ਼ਬਦਾਂ ਵਿਚ ਦੱਸਿਆ ਹੈ — ਪਰ ਸ੍ਰੀ ਆਦਿ ਗ੍ਰੰਥ ਦੀ ਸਭ ਤੋਂ ਵੱਧ ਬਾਣੀ ਹਰੀ ਅਤੇ ਸਤਿਗੁਰੂ ਦੇ ਉਸੇ ਸਰੂਪ ਬਾਰੇ ਹੈ — ਜਿਸ ਨੂੰ ਮਨੁੱਖ ਆਪਣੇ ਜਿਹਾ ਕਰਕੇ ਪਛਾਣ ਸਕੇ।

ਸਤਿਗੁਰੂ ਨਾਨਕ ਦੇਵ ਜੀ ਨੇ ਰਾਗ ਵਡਹੰਸ ਵਿਚ ਇਹ ਬਾਣੀ ਉਚਾਰੀ ਹੈ—

ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥
ਸੋਹਣੇ ਨਕ ਜਿਨ ਲੰਮੜੇ ਵਾਲਾ ॥
ਕੰਚਨ ਕਾਇਆ ਸੋਇਨੇ ਕੀ ਢਾਲਾ ॥

ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥
ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ ॥
ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ॥
ਬੰਕੇ ਲੋਇਣ ਦੰਤ ਰੀਸਾਲਾ ॥
ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥
ਕੁਹਕਨਿ ਕੋਕਿਲਾ ਤਰਲ ਜੁਆਣੀ ॥
ਤਰਲਾ ਜੁਆਣੀ ਆਪਿ ਭਾਣੀ ਇਛ ਮਨ ਕੀ ਪੂਰੀਏ ॥
ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰੀਏ ॥
ਸ੍ਰੀ ਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ ॥
ਬਿਨਵੰਤਿ ਨਾਨਕੁ ਦਾਸੁ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥

(ਵਡ ਹੰਸ ਮਹਲਾ ੧ ਆਦਿ ਗ੍ਰੰਥ ਪੰਨਾ ੫੬੭)

ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਫੁਰਮਾਉਂਦੇ ਹਨ—

ਚਤੁਰ ਦਿਸਾ ਕੀਨੋ ਬਲੁ ਅਪਨਾ **ਸਿਰ ਊਪਰਿ ਕਰੁ ਧਾਰਿਓ ॥**
**ਕ੍ਰਿਪਾ ਕਟਾਖੁ ਅਵਲੋਕਨੁ ਕੀਨੋ** ਦਾਸ ਕਾ ਦੂਖੁ ਬਿਦਾਰਿਓ ॥
ਹਰਿ ਜਨ ਰਾਖੇ ਗੁਰ ਗੋਵਿੰਦ ॥
ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ ॥ ਰਹਾਉ ॥
ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥
ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥

(ਧਨਾਸਰੀ ਮਹਲਾ ੫ ਆਦਿ ਗ੍ਰੰਥ ਪੰਨਾ ੬੮੧)

ਓਇ ਦਿਨਸ ਧੰਨਿ ਪਰਵਾਨਾ ॥
ਸਫਲ ਤੇ ਘਰੀ ਸੰਜੋਗ ਸੁਹਾਵੇ ਸਤਿਗੁਰ ਸੰਗਿ ਗਿਆਨਾ ॥ ਰਹਾਉ ॥
ਧੰਨਿ ਸੁਭਾਗ ਧੰਨਿ ਸੋਹਾਗਾ ਧੰਨਿ ਦੇਤਿ ਜਿਨਿ ਮਾਨਾਂ ॥
ਇਹੁ ਤਨੁ ਤੁਮਰਾ ਸਭੁ ਗ੍ਰਿਹੁ ਧਨੁ ਤੁਮਰਾ ਹੀਂਉ ਕੀਓ ਕੁਰਬਾਨਾ ॥
**ਕੋਟਿ ਲਾਖ ਰਾਜ ਸੁਖ ਪਾਏ ਇਕ ਨਿਮਖ ਪੇਖਿ ਦ੍ਰਿਸਟਾਨਾ ॥**
**ਜਉ ਕਹਹੁ ਮੁਖਹੁ ਸੇਵਕ ਇਹ ਬੈਸੀਐ ਸੁਖ ਨਾਨਕ ਅੰਤੁ ਨ ਜਾਨਾਂ ॥**

(ਸਾਰੰਗ ਮਹਲਾ ੫ ਆਦਿ ਗ੍ਰੰਥ ਪੰਨਾ ੧੨੧੩)

ਉਪਰ ਦਿੱਤੇ ਸ਼ਬਦਾਂ ਨੂੰ ਕੇਵਲ ਓਹੋ ਹੀ ਕੋਈ ਸਮਝ ਸਕਦਾ ਹੈ ਜਿਸ ਨੇ ਹਰੀ ਗੁਰੂ ਦਾ ਕ੍ਰਿਪਾ ਕਟਾਖ ਵੇਖਿਆ ਹੋਵੇ । ਜਿਸ ਨੇ ਉਨ੍ਹਾਂ ਬੰਕੇ ਲੋਇਨਾ, ਰੀਸਾਲੇ ਦੰਦਾਂ, ਸੋਹਣੇ ਨਕ ਦੇ ਦਰਸ਼ਨ ਕੀਤੇ ਹੋਣ — । ਅਤੇ ਉਹ ਵਡਭਾਗੇ ਓਹੋ ਹੀ ਹੋ ਸਕਦੇ ਹਨ — ਜਿਹੜੇ ਆਪਣੇ ਹਰੀ-ਗੁਰੂ ਨੂੰ ਦੇਹ ਰੂਪ ਵਿਚ ਵੇਖਣ । ਹਰ ਕਿਸੇ ਲਈ ਇਹ ਸੰਭਵ ਨਹੀਂ । ਕਿਉਂਕਿ ਦੇਹਧਾਰੀ ਦੀ ਆਗਿਆ ਵਿਚ ਚੱਲਣ ਲਈ ਸਭ ਤੋਂ ਵਡੇ ਸ਼ੱਤਰੂ ਹੰਕਾਰ ਨੂੰ ਤਿਆਗਣਾ ਪੈਂਦਾ ਹੈ ।

## ਬ੍ਰਹਮ ਦੇ ਤਿੰਨ ਰੂਪ

ਭਗਵਤ ਗੀਤਾ ਵਿਚ ਇਕ ਪਾਰਬ੍ਰਹਮ ਦੇ ਤਿੰਨ ਰੂਪ ਦੱਸੇ ਗਏ ਹਨ । ਖ਼ਸ਼ੱਰ, ਅਖ਼ਸ਼ੱਰ ਅਤੇ ਪੁਰਸ਼ੋਤਮ । ਉਸ ਦਾ ਖ਼ਸ਼ੱਰ ਰੂਪ ਹੈ — ਇਹ ਦਿਸਦਾ ਜਗਤ — ਜੋ ਕਿ ਪ੍ਰਵਿਰਤੀ ਰੂਪੀ ਕਰਮ ਨਾਲ ਉਪਜਦਾ-ਬਿਨਸਦਾ

ਰਹਿੰਦਾ ਹੈ। ਉਸ ਦਾ ਅਖ਼ਸ਼ੱਰ ਰੂਪ ਹੈ — ਨਿਵਿਰਤੀ ਰੂਪੀ ਆਤਮਾ। ਜੋ ਅਵਿਨਾਸ਼ੀ ਹੈ, ਅਕਾਲ ਰੂਪ ਹੈ। ਉਹ ਮਰਦੀ ਨਹੀਂ; ਜੰਮਦੀ ਨਹੀਂ। ਤੀਜਾ ਰੂਪ ਹੈ, ਪੁਰੁਸ਼ੋਤਮ ਦਾ ਜੋ ਕਿ ਉਸ ਦਾ ਮੂਲ ਸਰੂਪ ਹੈ ਤੇ ਜਿਸ ਵਿਚ ਉਪਰ ਦੱਸੇ ਦੋਵੇਂ ਰੂਪ ਆਪਣੇ ਅਮਲ ਵਿਚ ਰਹਿੰਦੇ ਹਨ।[੧]

ਸਤਿਗੁਰਾਂ ਨੇ ਵੀ ਅਕਾਲਪੁਰਖ ਦੇ ਤਿੰਨ ਹੀ ਰੂਪ ਦੱਸੇ ਹਨ, ਜੋ ਕਿ ਗੀਤਾ ਦੀ ਹੀ ਰਹੱਸਮਈ ਭਾਵਨਾ ਨੂੰ ਪ੍ਰਗਟ ਕਰਦੇ ਹਨ।

ਆਪੇ ਸੂਰੁ ਕਿਰਣਿ ਬਿਸਥਾਰੁ ॥
ਸੋਈ ਗੁਪਤੁ ਸੋਈ ਆਕਾਰੁ ॥
ਸਰਗੁਣ ਨਿਰਗੁਣ ਥਾਪੈ ਨਾਉ ॥
ਦੁਹ ਮਿਲਿ ਏਕੈ ਕੀਨੋ ਠਾਉ ॥
ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ ॥
ਅਨਦ ਰੂਪੁ ਸਭੁ ਨੈਨ ਅਲੋਇਆ ॥ (ਆਸਾ ਮਹਲਾ ੫, ਆਦਿ ਗ੍ਰੰਥ, ਪੰਨਾ ੩੮੭ )

ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਵੱਲੋਂ ਛਪੇ ਸ੍ਰੀ ਆਦਿ ਗ੍ਰੰਥ ਦੇ ਸ਼ਬਦਾਰਥ ਵਿਚ ਇਨ੍ਹਾਂ ਤੁਕਾਂ ਦਾ ਅਰਥ ਇੰਜ ਦਿੱਤਾ ਹੈ — "ਉਹ ਵਾਹਿਗੁਰੂ ਹੀ ਨਾ ਦਿੱਸਣ ਵਾਲਾ ਸੰਸਾਰ ਹੈ, ਭਾਵ ਦ੍ਰਿਸ਼ਟ ਤੇ ਅਦ੍ਰਿਸ਼ਟ ਜਾਂ ਸੂਖਮ ਤੇ ਅਸਥੂਲ ਉਸੇ ਦਾ ਰੂਪ ਹੈ। ਜਦੋਂ ਇਹ ਆਕਾਰ ਨਹੀਂ ਸੀ ਦਿਸਦਾ, ਤਦ ਉਹ ਹਰੀ 'ਨਿਰਗੁਣ' ਸੀ, ਤੇ ਜਦ ਸ੍ਰਿਸ਼ਟੀ ਰਚੀ ਗਈ ਤੇ ਤਿੰਨ ਗੁਣਾ ਦਾ ਵਿਸਥਾਰ ਹੋਇਆ, ਤਾਂ ਉਹ 'ਸਰਗੁਣ' ਰੂਪ ਵਿਚ ਹੋਇਆ, **ਇਹ ਦੋਵੇਂ ਰੂਪ (ਸਰਗੁਣ ਤੇ ਨਿਰਗੁਣ) ਉਸੇ ਦੇ ਮੁਕੱਰਰ ਕੀਤੇ ਹੋਏ, ਫਿਰ ਦੋਵੇਂ ਮਿਲ ਕੇ ਇਕੋ ਕਰ** ਦੱਸਣ ਵਾਲਾ ਵੀ ਉਹ ਆਪ ਹੀ ਹੈ।"[੨]

ਇਨ੍ਹਾਂ ਤੁਕਾਂ ਤੋਂ ਠੀਕ ਪਹਿਲਾਂ ਸਤਿਗੁਰਾਂ ਨੇ ਜਿਹੜੀਆਂ ਤੁਕਾਂ ਉਚਾਰੀਆ ਹਨ — ਉਹ ਇਨ੍ਹਾਂ ਤੁਕਾਂ ਨੂੰ ਹੋਰ ਸਪੱਸ਼ਟ ਕਰਦੀਆਂ ਹਨ :

ਸਤਿਗੁਰੁ ਅਪਨਾ ਸਦ ਸਦਾ ਸਮ੍ਹਾਰੇ ॥
**ਗੁਰ ਕੇ ਚਰਨ ਕੇਸ ਸੰਗਿ ਝਾਰੇ ॥**
ਜਾਗੁ ਰੇ ਮਨ ਜਾਗਨ ਹਾਰੇ ॥
ਬਿਨੁ ਹਰਿ ਅਵਰੁ ਨ ਆਵਸਿ ਕਾਮਾ ਝੂਠਾ ਮੋਹੁ ਮਿਥਿਆ ਪਸਾਰੇ ॥ ਰਹਾਉ ॥
ਗੁਰ ਕੀ ਬਾਣੀ ਸਿਉ ਰੰਗੁ ਲਾਇ ॥
ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥
ਗੁਰ ਬਿਨੁ ਦੂਜਾ ਨਾਹੀ ਥਾਉ ॥
**ਗੁਰੁ ਦਾਤਾ ਗੁਰੁ ਦੇਵੈ ਨਾਉ ॥**
**ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ ॥**
ਆਠ ਪਹਰ ਨਾਨਕ ਗੁਰ ਜਾਪਿ ॥
**ਆਪੇ ਪੇਡੁ ਬਿਸਥਾਰੀ ਸਾਖ ॥**
**ਅਪਨੀ ਖੇਤੀ ਆਪੇ ਰਾਖੁ ॥**
**ਜਤ ਕਤ ਪੇਖਉ ਏਕੈ ਓਹੀ ॥**

੧. ਗੀਤਾ ੧੫—੧੫,੧੬,੧੭,੧੮,੧੯।
੨. ਸ਼ਬਦਾਰਥ, ਪੰਨਾ ੩੮੭।

**ਘਟ ਘਟ ਅੰਤਰਿ ਆਪੇ ਸੋਈ ॥** (ਆਸਾ ਮਹਲਾ ੫, ਆਦਿ ਗ੍ਰੰਥ, ਪੰਨਾ ੩੯੭)

ਅਤੇ ਰਾਗ ਗੋਂਡ ਵਿਚ ਗੁਰੂ ਅਰਜਨ ਦੇਵ ਜੀ ਦੀ ਬਾਣੀ ਤੋਂ ਹੀ ਫਿਰ ਉਪਰਲੇ ਸ਼ਬਦ ਦਾ ਹੋਰ ਸਪਸ਼ਟ ਅਰਥ ਉਘੜਦਾ ਹੈ :

ਅਚਰਜ ਕਥਾ ਮਹਾ ਅਨੂਪ ॥
ਪ੍ਰਾਤਮਾ[1] ਪਾਰਬ੍ਰਹਮ ਕਾ ਰੂਪੁ ॥ ਰਹਾਉ ॥
ਨਾ ਇਹੁ ਬੂਢਾ ਨਾ ਇਹੁ ਬਾਲਾ ॥
ਨਾ ਇਸੁ ਦੂਖੁ ਨਹੀ ਜਮ ਜਾਲਾ ॥
ਨਾ ਇਹੁ ਬਿਨਸੈ ਨਾ ਇਹੁ ਜਾਇ ॥
ਆਦਿ ਜੁਗਾਦੀ ਰਹਿਆ ਸਮਾਇ ॥
ਨਾ ਇਸੁ ਉਸਨੁ ਨਹੀ ਇਸੁ ਸੀਤੁ ॥
ਨਾ ਇਸੁ ਦੁਸਮਨੁ ਨਾ ਇਸੁ ਮੀਤੁ ॥
ਨਾ ਇਸੁ ਹਰਖੁ ਨਹੀ ਇਸੁ ਸੋਗੁ ॥
ਸਭ ਕਿਛੁ ਇਸ ਕਾ ਇਹੁ ਕਰਨੈ ਜੋਗੁ ॥
ਨਾ ਇਸੁ ਬਾਪੁ ਨਹੀ ਇਸੁ ਮਾਇਆ ॥
ਇਹੁ ਅਪਰੰਪਰੁ ਹੋਤਾ ਆਇਆ ॥
ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥
ਘਟ ਘਟ ਅੰਤਰਿ ਸਦ ਹੀ ਜਾਗੈ ॥
ਤੀਨਿ ਗੁਣਾ ਇਕ ਸਕਤਿ ਉਪਾਇਆ ॥
ਮਹਾ ਮਾਇਆ ਤਾ ਕੀ ਹੈ ਛਾਇਆ ॥
ਅਛਲ ਅਛੇਦ ਅਭੇਦ ਦਇਆਲ ॥
ਦੀਨ ਦਇਆਲ ਸਦਾ ਕਿਰਪਾਲ ॥
ਤਾ ਕੀ ਗਤਿ ਮਿਤਿ ਕਛੂ ਨ ਪਾਇ ॥
ਨਾਨਕ ਤਾ ਕੈ ਬਲਿ ਬਲਿ ਜਾਇ ॥ (ਗੋਂਡ ਮਹਲਾ ੫, ਆਦਿ ਗ੍ਰੰਥ, ਪੰਨਾ ੮੬੮)

ਡਾ: ਬਲਬੀਰ ਸਿੰਘ ਜੀ ਵੀ 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਪੰਨਾ ੩੭ ਉਪਰ ਲਿਖਦੇ ਹਨ : "ਐਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਬ੍ਰਹਮ ਦੇ ਤਿੰਨ ਰੂਪ ਹਨ। ਦੋ ਤਾਂ ਹਨ : ਨਿਰਗੁਣ ਅਤੇ ਸਰਗੁਣ। ਇਹ ਦੋਨੋਂ ਤਾਂ ਇਕ ਦੂਜੇ ਦੇ ਬਿਲਮੁਕਾਬਿਲ ਹਨ । ਇਹ ਦੋਨਾਂ ਦਾ ਇਕ ਆਹਮੋ ਸਾਹਮਣਾ ਦ੍ਵੰਦ ਹੈ। ਇਸ ਦ੍ਵੰਦ ਤੋਂ ਉਪਰ ਜੋ ਤੀਜੀ ਚੀਜ਼ ਹੈ, ਉਹ ਦ੍ਵੰਦ ਅਤੀਤ ਹੈ। ਉਹ "ਸੁੰਨ ਸਮਾਧਿ" ਹੈ। ਇਹ ਨਿਰੰਕਾਰ ਹੈ। ਇਸ ਤਰ੍ਹਾਂ ਤਿੰਨ ਰੂਪ ਹੋ ਜਾਂਦੇ ਹਨ — ਨਿਰੰਕਾਰ, ਨਿਰਗੁਣ, ਅਤੇ ਸਰਗੁਣ। ਨਿਰੰਕਾਰ ਹੀ "ਸੁੰਨ ਸਮਾਧਿ ਵਾਲਾ ਰੂਪ ਹੈ।"

ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥
ਆਪਨ ਕੀਆ ਨਾਨਕਾ ਆਪੇ ਹੀ ਫਿਰ ਜਾਪਿ ॥
(ਗਉੜੀ ਸੁਖਮਣੀ ਮਹਲਾ ੫, ਆਦਿ ਗ੍ਰੰਥ, ਪੰਨਾ ੨੯੦)

ਸ੍ਰੀ ਆਦਿ ਗ੍ਰੰਥ ਦੀ ਬਾਣੀ ਵਿਚੋਂ ਸਤਿਗੁਰੂ ਤੇ ਬ੍ਰਹਮ ਹਰੀ ਨੂੰ ਅੱਡ ਅੱਡ ਕਰਨਾ ਕਿਸੇ ਦੇ ਵੀ ਵੱਸ ਦੀ ਗੱਲ ਨਹੀਂ। ਜਿੱਥੇ ਹਰੀ ਦੀ ਚਰਚਾ ਹੈ, ਓਥੇ ਹੀ ਸਤਿਗੁਰੂ ਜਾਂ ਤੇ ਹਰੀ ਦੇ ਰੂਪ ਵਿਚ ਮੌਜੂਦ ਹੈ ਜਾਂ ਉਸ ਨੂੰ ਮਿਲਾਉਣ ਵਾਲੇ ਰੂਪ ਵਿਚ। ਇਹ ਦੋਵੇਂ ਰੂਪ ਅਕਾਲ ਪੁਰਖ ਦੇ ਨਿਰਗੁਣ ਤੇ ਸਰਗੁਣ ਰੂਪ ਹਨ।

੧. ਜੀਵਾਤਮਾ—ਸ਼ਬਦਾਰਥ, ਪੰਨਾ ੮੬੮।

ਜਿਹੜੇ ਵਿਦਵਾਨ ਸੱਜਣ ਦੇਹ ਧਾਰੀ ਗੁਰੂ ਨੂੰ ਇਹ ਕਹਿ ਕੇ ਨਹੀਂ ਮੰਨਣਾ ਚਾਹੁੰਦੇ ਕਿ ਉਹ 'ਸ਼ਬਦ' ਨੂੰ ਗੁਰੂ ਮੰਨਦੇ ਹਨ — ਉਹਨਾਂ ਦੀ ਗਿਆਤ ਲਈ ਸਤਿਗੁਰਾਂ ਦੀਆਂ ਇਹ ਤੁਕਾਂ ਅਰਥ ਭਰਪੂਰ ਹਨ :—

ਕਾਇਆ ਕੰਚਨ ਕੋਟੁ ਅਪਾਰਾ ॥
ਜਿਸੁ ਵਿਚਿ ਰਵਿਆ ਸਬਦੁ ਅਪਾਰਾ ॥[1] (ਮਾਰੂ ਮਹਲਾ ੩, ਆਦਿ ਗ੍ਰੰਥ, ਪੰਨਾ ੧੦੫੯)

**ਉਤਪਤਿ ਪਰਲਉ ਸਬਦੇ ਹੋਵੈ ॥**
**ਸਬਦੇ ਹੀ ਫਿਰਿ ਓਪਤਿ ਹੋਵੈ ॥**
**ਗੁਰਮੁਖਿ ਵਰਤੈ ਸਭੁ ਆਪੇ ਸਚਾ ਗੁਰਮੁਖਿ ਉਪਾਇ ਸਮਾਵਣਿਆ ॥**
ਹਉ ਵਾਰੀ ਜੀਉ ਵਾਰੀ ਗੁਰੁ ਪੂਰਾ ਮੰਨਿ ਵਸਾਵਣਿਆ ॥
ਗੁਰ ਤੇ ਸਾਤਿ ਭਗਤਿ ਕਰੇ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ ॥ ਰਹਾਉ ॥
**ਗੁਰਮੁਖਿ ਧਰਤੀ ਗੁਰਮੁਖਿ ਪਾਣੀ ॥**
**ਗੁਰਮੁਖਿ ਪਵਣੁ ਬੈਸੰਤਰੁ ਖੇਲੈ ਵਿਡਾਣੀ ॥**
ਸੋ ਨਿਗੁਰਾ ਜੋ ਮਰਿ ਮਰਿ ਜੰਮੈ ਨਿਗੁਰੇ ਆਵਣ ਜਾਵਣਿਆ ॥
ਤਿਨਿ ਕਰਤੈ ਇਕੁ ਖੇਲੁ ਰਚਾਇਆ ॥
**ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ ॥**
**ਸਬਦਿ ਭੇਦਿ ਕੋਈ ਮਹਲੁ ਪਾਏ** ਮਹਲੇ ਮਹਲਿ ਬੁਲਾਵਣਿਆ...॥

(ਮਾਝ ਮਹਲਾ ੩, ਆਦਿ ਗ੍ਰੰਥ, ਪੰਨਾ ੧੧੭)

ਧੰਨ ਹਨ ਉਹ ਸਿੱਖ ਵਿਦਵਾਨ — ਜਿਹੜੇ ਇਸ ਗੱਲ ਉਪਰ ਤੁੱਲੇ ਹੋਏ ਹਨ ਕਿ 'ਕਾਇਆ ਸਰੀਰ' ਤੋਂ ਬਾਹਰ ਹੀ ਗੁਰੂ ਲੱਭਣਾ ਹੈ ਤੇ ਉਪਰਲੀਆਂ ਗੁਰੂ-ਪੰਕਤੀਆਂ ਨੂੰ ਕਿਸੇ ਵੀ ਕੀਮਤ ਉਤੇ ਮੰਨਣਾ ਨਹੀਂ। ਸਤਿਗੁਰੂ ਨਾਨਕ ਫੁਰਮਾਉਂਦੇ ਹਨ :

ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ ਜਾਂ ਸਹੁ ਮਿਲਿਆ ਤਾਂ ਜਾਨਿਆ ॥
**ਤਿਹੁ ਲੋਕਾਂ ਮਹਿ ਸਬਦੁ ਰਵਿਆ ਹੈ** ਆਪੁ ਗਇਆ ਮਨੁ ਮਾਨਿਆ ॥

(ਆਸਾ ਮਹਲਾ ੧, ਆਦਿ ਗ੍ਰੰਥ, ਪੰਨਾ ੩੫੧)

ਸਬਦੁ ਦਾ ਅਰਥ ਸਿਧ ਗੋਸਟਿ ਵਿਚ ਵੀ ਇਹੋ ਹੀ ਹੈ — ਬ੍ਰਹਮ, ਹਰੀ, ਓਅੰਕਾਰ। ਬਾਣੀ ਦਾ ਜਾਂ ਗੁਰਬਾਣੀ ਦਾ ਸ਼ਬਦ ਨਹੀਂ। ਅਤੇ ਉਪਰ ਦਿੱਤੇ ਸਤਿਗੁਰਾਂ ਦੇ 'ਸ਼ਬਦ' ਅਤੇ ਦੇਹਧਾਰੀ ਸਤਿਗੁਰੂ ਵਿਚ ਕੋਈ ਭਿੰਨ ਭੇਦ ਨਹੀਂ — ਦੋਵੇਂ ਹੀ ਹਰੀ-ਬ੍ਰਹਮ ਹਨ।

## ਕੁਦਰਤਿ

ਅਕਾਲ ਪੁਰਖ ਦਾ ਤੀਜਾ ਖ਼ਸ਼ੱਰ ਰੂਪ ਜਗਤ, ਪ੍ਰਕਿਰਤੀ ਅਥਵਾ ਕੁਦਰਤਿ ਹੈ।

ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥
ਕੁਦਰਤਿ ਪਾਤਾਲੀ ਆਕਾਸੀ **ਕੁਦਰਤਿ ਸਰਬ ਆਕਾਰੁ ॥**
ਕੁਦਰਤਿ ਵੇਦ ਪੁਰਾਣ ਕਤੇਬਾਂ[2] ਕੁਦਰਤਿ ਸਰਬ ਵੀਚਾਰੁ ॥

੧. ਬ੍ਰਹਮ ਹਰੀ। — ਸ਼ਬਦਾਰਥ, ਪੰਨਾ ੧੦੫੯।

੨. (ਮੁਸਲਮਾਨੀ) ਪੁਸਤਕਾਂ। ਭਾਵ ਕੁਦਰਤਿ ਦੇ ਨੇਮਾਂ ਅਨੁਸਾਰ ਸਮੇਂ ਸਮੇਂ ਇਹ ਧਾਰਕਮ ਪੁਸਤਕਾਂ ਪੈਦਾ ਹੁੰਦੀਆਂ ਆਈਆਂ। ਸ਼ਬਦਾਰਥ — ਪੰਨਾ ੪੬੪।

ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ ॥
ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ ॥
ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ ॥
ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ ॥
**ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ** ਪਾਕੀ ਨਾਈ ਪਾਕੁ ॥
ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾ ਕੋ ਤਾਕੁ ॥ (ਆਸਾ ਮਹਲਾ ੧, ਆਦਿ ਗ੍ਰੰਥ ਪੰਨਾ ੪੬੪)

ਗੀਤਾ ਕਾਰ ਨੇ ਕੁਦਰਤ ਜਾਂ ਪ੍ਰਕ੍ਰਿਤੀ ਫਿਰ ਦੋ ਤਰ੍ਹਾਂ ਦੀ ਦੱਸੀ ਹੈ। 'ਪਰਾ' ਪ੍ਰਕ੍ਰਿਤੀ ਅਤੇ 'ਅਪਰਾ' ਪ੍ਰਕ੍ਰਿਤੀ। ਉੱਚ ਜਾਂ ਨੀਚ ਪ੍ਰਕ੍ਰਿਤੀ। ਪਰਾ ਜਾਂ ਉੱਚ ਪ੍ਰਕ੍ਰਿਤੀ ਆਤਮ ਸਰੂਪੀ ਜਾਂ ਅਧਿਆਤਮਕ ਹੈ ਤੇ ਉਹੋ ਹੀ ਸਰਬਭੂਤਾਂ ਵਿਚ 'ਜੀਵ' ਹੈ।

ਅਪਰਾ ਜਾਂ ਨੀਚ ਪ੍ਰਕ੍ਰਿਤੀ ਪੰਜ ਸਥੂਲ ਭੂਤਾਂ ਅਤੇ ਮਨ ਬੁਧੀ ਤੇ ਅਹੰਕਾਰ ਦੀ ਲਖਾਇਕ ਹੈ।

ਗੀਤਾਕਾਰ ਨੇ ਪਰਮੇਸ਼ਰ ਰੂਪੀ ਕ੍ਰਿਸ਼ਣ ਦੇ ਮੂੰਹੋਂ ਆਪਣੀ ਪਰਾ ਪ੍ਰਕ੍ਰਿਤੀ ਵਿਚ ਸ਼ਾਮਲ ਰਹਿਣ ਬਾਰੇ ਇੰਜ ਅਖਵਾਇਆ ਹੈ :— "ਮੈਂ ਜਲ ਵਿਚ ਰਸ ਹਾਂ, ਆਕਾਸ਼ ਵਿਚ ਸ਼ਬਦ ਹਾਂ, ਪ੍ਰਿਥਵੀ ਵਿਚ ਗੰਧ ਹਾਂ, ਅਗਨੀ ਵਿਚ ਤੇਜ ਹਾਂ ਅਤੇ ਵਾਯੂ ਵਿਚ ਸਪਰਸ਼ ਹਾਂ। ...ਮੈਂ ਚੰਦ ਤੇ ਸੂਰਜ ਦੀ ਪ੍ਰਭਾ, ਮਨੁੱਖ ਦਾ ਪੌਰੁਸ਼, ਬੁਧੀਮਾਨ ਦੀ ਬੁੱਧੀ, ਤੇਜੱਸਵੀ ਦਾ ਤੇਜ, ਬਲਵਾਨ ਦਾ ਬਲ ਤੇ ਤਪੱਸਵੀ ਦੀ ਤਪੋ ਸ਼ਕਤੀ ਹਾਂ। ਮੈਂ ਸਭ ਭੂਤਾਂ ਵਿਚ ਜੀਵਨ ਹਾਂ। ...ਮੈਂ ਸਭ ਵੇਦਾਂ ਵਿਚ ਪ੍ਰਣਵ ਅਰਥਾਤ ਮੂਲ ਸ਼ਬਦ 'ਓਮ' ਹਾਂ...:"

ਪਰਮੇਸ਼ਵਰ ਹੋਰ ਕਿੱਥੇ ਕਿੱਥੇ ਤੇ ਕਿਸ ਕਿਸ ਵਿਚ ਹੈ ਅਤੇ ਕਿੱਥੇ ਨਹੀਂ, ਇਹ ਇਕ ਵਖਰਾ ਵਿਸ਼ਾ ਹੈ। ਏਥੇ ਇਸ ਪ੍ਰਸੰਗ ਨੂੰ ਕੇਵਲ ਇਸ ਲਈ ਲਿਆਂਦਾ ਗਿਆ ਹੈ ਤਾਕਿ ਇਹ ਵੇਖਿਆ ਜਾ ਸੱਕੇ ਕਿ ਬ੍ਰਹਮ, ਗੁਰੂ ਅਤੇ ਬਾਣੀ ਦਾ ਆਪਸੀ ਸੰਬੰਧ ਕੀ ਹੈ ?

ਜਿੱਥੋਂ ਤੱਕ ਹਰੀ-ਬ੍ਰਹਮ ਜਾਂ ਅਕਾਲ ਪੁਰਖ ਅਤੇ ਸਤਿਗੁਰੂ ਦਾ ਸੰਬੰਧ ਹੈ — ਇਸ ਬਾਰੇ ਅਸੀਂ ਪਿੱਛੇ ਗੁਰਬਾਣੀ ਦਾ ਨਿਰਣੈ ਵੇਖ ਆਏ ਹਾਂ ਕਿ ਦੋਵੇਂ ਪਰਸਪਰ ਤੌਰ ਤੇ ਇਕ ਹਨ — ਅਨਿਖੜਵੇਂ ਹਨ। ਸਵਾਲ ਹੈ ਕਿ ਬਾਣੀ ਦਾ ਉਪਰੋਕਤ ਗੁਰੂ-ਬ੍ਰਹਮ ਦੇ ਸਰੂਪ ਨਾਲ ਕੀ ਸੰਬੰਧ ਹੈ ?

ਸਤਿਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਵਿਚ ਕੁਦਰਤਿ ਦਾ ਜਿਹੜਾ ਵਰਨਣ ਕੀਤਾ ਹੈ — ਉਸ ਵਿਚ ਇਹ ਤੁਕਾਂ ਧਿਆਨ ਖਿਚਦੀਆਂ ਹਨ :

ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ ॥

ਇਨ੍ਹਾਂ ਵਿਚੋਂ ਪਹਿਲੀ ਤੁਕ ਦੇ 'ਕਤੇਬਾ' ਦਾ ਅਰਥ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਸ਼ਬਦਾਰਥਕਾਰ ਨੇ ਲਿਖਿਆ ਹੈ — "(ਮੁਸਲਮਾਨੀ) ਪੁਸਤਕਾਂ। ਭਾਵ ਕੁਦਰਤਿ ਦੇ ਨੇਮਾਂ ਅਨੁਸਾਰ ਸਮੇਂ ਸਮੇਂ ਸਿਰ ਧਾਰਮਕ ਪੁਸਤਕਾਂ ਪੈਦਾ ਹੁੰਦੀਆਂ ਆਈਆਂ।"

ਸਤਿਗੁਰੂ ਨਾਨਕ ਦੇਵ ਜੀ ਦੇ ਕਥਨ ਅਨੁਸਾਰ ਵੇਦ ਪੁਰਾਣ ਤੇ ਕਤੇਬਾਂ — ਪਰਮੇਸ਼ਰ ਦੀ ਜਾਂ ਸਮੇਂ ਦੇ ਰਿਸ਼ੀਆਂ ਗੁਰੂਆਂ ਦੀ ਰਚਨਾ ਹਨ। ਰਚਨਾ ਨੂੰ ਆਪ ਨੇ ਕੁਦਰਤਿ ਜਾਂ ਪ੍ਰਕ੍ਰਿਤੀ ਕਿਹਾ ਹੈ। ਭਗਵਾਨ ਕ੍ਰਿਸ਼ਣ ਨੇ ਗੀਤਾ ਦੀ 'ਪਰਾ' ਪ੍ਰਕ੍ਰਿਤੀ ਵਿਚ ਆਪਣੀ ਹੋਂਦ ਦੱਸਦਿਆਂ ਸਭ ਵੇਦਾਂ ਵਿਚ ਆਪਣੇ ਆਪ ਨੂੰ ਪ੍ਰਣਵ ਅਰਥਾਤ ਮੂਲ ਸ਼ਬਦ 'ਓਮ' ਆਖਿਆ ਹੈ। 'ਪਰਾ' ਪ੍ਰਕ੍ਰਿਤੀ ਪਰਮੇਸ਼ਰ ਦੀ ਰਚਨਾ ਹੈ। ਸਤਿਗੁਰੂ ਨਾਨਕ ਦੇਵ ਜੀ ਦੇ ਕਥਨ ਅਨੁਸਾਰ :

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਓ ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਓ ॥
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥
ਕਰਿ ਆਸਣੁ ਡਿਠੋ ਚਾਓ।... (ਆਸਾ ਮਹਲਾ ੧, ਆਦਿ ਗ੍ਰੰਥ ਪੰਨਾ ੪੬੫)

ਸਤਿਗੁਰੂ ਅਰਜਨ ਦੇਵ ਜੀ ਦਾ ਕਥਨ ਹੈ :

ਪਤਿਤ ਪਾਵਨ ਪ੍ਰਭ ਬਿਰਦੁ ਬੇਦਿ ਲੇਖਿਆ ॥
ਪਾਰਬ੍ਰਹਮੁ ਸੋ ਨੈਨਹੁ ਪੇਖਿਆ ।

(ਬਿਲਾਵਲ ਮਹਲਾ ੫, ਆਦਿ ਗ੍ਰੰਥ, ਪੰਨਾ ੮੦੫)

ਸਿਮਰਿ ਸੁਆਮੀ ਅੰਤਰਜਾਮੀ ਮਾਨੁਖ ਦੇਹ ਕਾ ਇਹੁ ਊਤਮ ਫਲੁ ॥
ਬੇਦ ਬਖਿਆਨ ਕਰਤ ਸਾਧੂ ਜਨ ਭਾਗ ਹੀਨ ਸਮਝਤ ਨਹੀਂ ਖਲੁ ॥
ਪ੍ਰੇਮ ਭਗਤਿ ਰਾਚੇ ਜਨ ਨਾਨਕ ਹਰਿ ਸਿਮਰਨਿ ਦਹਨ ਭਏ ਮਲ ॥

(ਟੋਡੀ ਮਹਲਾ ੫, ਆਦਿ ਗ੍ਰੰਥ, ਪੰਨਾ ੭੧੭)

ਗੁਰਬਾਣੀ ਵਿਚ ਵੇਦਾਂ ਨੂੰ ਹਰੀ ਦੀ ਰਚਨਾ ਹੀ ਦੱਸਿਆ ਹੈ ਜਾਂ ਬ੍ਰਹਮਾ ਦੀ — ਅਤੇ ਬ੍ਰਹਮਾ ਨੂੰ ਫਿਰ ਹਰੀ ਦੀ ਰਚਨਾ ਹੀ ਦੱਸਿਆ ਗਿਆ ਹੈ । ਪਰ ਉਹ ਹੈ 'ਪਰਾ' ਪ੍ਰਕ੍ਰਿਤੀ ਦੀ ਸ਼੍ਰੇਣੀ ਵਿਚ ।

**ਗੁਰਬਾਣੀ ਬਾਰੇ ਵੀ ਠੀਕ ਇਹੋ ਹੀ ਹੁਕਮ ਹੈ । ਬਾਣੀ ਸਤਿਗੁਰੂ ਦੀ ਰਚਨਾ ਹੋਣ ਕਰ ਕੇ ਕੁਦਰਤਿ ਹੈ ।** ਜਦੋਂ ਕਿ ਸਤਿਗੁਰੂ 'ਪੁਰਖ' ਹੈ — ਬਾਣੀ ਰਚਨ ਵਾਲਾ ਹੈ ਅਤੇ ਇਸ ਬਾਣੀ ਦੀ ਰਚਨਾ ਕਰਨ ਵਾਲੇ ਨੂੰ ਕਿਰਪਾ ਕਰ ਕੇ ਹਰੀ ਨੇ ਮਿਲਾਇਆ ਹੈ :

ਗੁਰਬਾਣੀ ਸਦ ਉਚਰੈ ਹਰਿ ਮੰਨਿ ਵਸਾਇਆ ॥
ਸਕਤਿ ਗਈ ਭ੍ਰਮੁ ਕਟਿਆ ਸਿਵ ਜੋਤਿ ਜਗਾਇਆ ॥
**ਜਿਨਿ ਕੈ ਪੋਤੈ ਪੁੰਨੁ ਹੈ ਗੁਰੁ ਪੁਰਖੁ ਮਿਲਾਇਆ ॥**
ਨਾਨਕ ਸਹਜੇ ਮਿਲਿ ਰਹੇ ਹਰਿਨਾਮਿ ਸਮਾਇਆ ॥

(ਸਾਰੰਗ ਕੀ ਵਾਰ ਮਹਲਾ ੧, ਆਦਿ ਗ੍ਰੰਥ, ਪੰਨਾ ੧੨੩੮)

**ਮਾਈ ਚਰਨ ਗੁਰ ਮੀਠੇ ॥**
**ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ ॥**

(ਟੋਡੀ ਮਹਲਾ ੫, ਆਦਿ ਗ੍ਰੰਥ, ਪੰਨਾ ੭੧੭)

## ਪੋਥੀ ਪਰਮੇਸ਼ਰ

**ਪੋਥੀ ਪਰਮੇਸਰ ਕਾ ਥਾਨੁ ॥**
ਸਾਧ ਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ ॥

(ਸਾਰੰਗ ਮਹਲਾ ੫, ਆਦਿ ਗ੍ਰੰਥ, ਪੰਨਾ ੧੨੨੬)

ਇਕ ਦਲੀਲ ਇਹ ਵੀ ਗ੍ਰੰਥ ਨੂੰ ਗੁਰੂ ਮੰਨਣ ਵਾਲੇ ਦੇਂਦੇ ਨੇ ਕਿ ਸਤਿਗੁਰੂ ਅਰਜਨ ਦੇਵ ਜੀ ਨੇ "ਪੋਥੀ ਪਰਮੇਸਰ ਕਾ ਥਾਨੁ" ਦੱਸੀ ਹੈ ।

ਪਹਿਲੀ ਗੱਲ ਤਾਂ ਇਹ ਹੈ ਕਿ ਇਨ੍ਹਾਂ ਤੁਕਾਂ ਤੋਂ ਇਹ ਸਪੱਸ਼ਟ ਨਹੀਂ ਹੁੰਦਾ ਕਿ 'ਪੋਥੀ' ਕਿਹੜੀ ਹੈ । ਪੋਥੀ ਤਾਂ ਵੇਦ, ਪੁਰਾਣ, ਉਪਨਿਸ਼ਦ, ਸਿਮ੍ਰਿਤੀ (ਗੀਤਾ) ਰਾਮਾਇਣ, ਆਦਿ ਵਿਚੋਂ ਕੋਈ ਵੀ ਹੋ ਸਕਦੀ ਹੈ ।

ਭਾਰਤ ਦੇ ਆਸਤਕ ਦਰਸ਼ਨ ਵਿਚ 'ਵੇਦ' ਨੂੰ ਸ਼ਬਦ ਪਰਮਾਣ ਮੰਨਿਆ ਗਿਆ ਹੈ । ਆਸਤਕ ਦਰਸ਼ਨ ਦੀ ਇਹ ਪਰਿਪਾਟੀ ਰਹੀ ਹੈ ਕਿ ਕੋਈ ਕੁਝ ਆਖ ਦੇਵੇ — ਜੇ ਕਰ ਉਹ ਆਪਣੀ ਗੱਲ ਨਾਲ ਇਹ ਗੱਲ ਜੋੜ ਦੇਵੇ ਕਿ **'ਵੇਦ ਬਾਣੀ'** ਇਸ ਦਾ ਪਰਮਾਣ ਹੈ — ਤਾਂ ਉਹ ਗੱਲ ਸਤਿ ਕਰ ਕੇ ਮੰਨ ਲਈ ਜਾਂਦੀ ਸੀ ।



" 'ਕਵਾਉ' ਨਾਮੁ ਦੇਸ਼ ਭਾਖਾ ਮੈਂ 'ਸਬਦ' ਕੋ ਭੀ ਕਹਤ ਹੈਂ ਅਰੁ 'ਪਸਾਉ' ਨਾਮ 'ਪਸਾਰੇ' ਕੋ ਹੈ। 'ਏਕ ਸਬਦੁ' ਕਹੀਏ ਓਅੰਕਾਰ, ਤਿਸ ਤੇ ਸੰਕਲਪ ਕਰਿ ਕੈ ਪਸਾਰਾ ਕੀਆ ਹੈ । ਵਾ ਕੋਸ਼ ਮੇ 'ਕੋ' ਨਾਮ ਆਤਮਾ ਕੋ ਹੈ, ਸੋ ਆਤਮਾ ਕਹੀਏ ਮਾਯਾ ਸਬਲ ਬ੍ਰਹਮ, **ਤਿਸ ਕੋ ਵਾਉ ਕਹੀਏ ਪ੍ਰਾਣ, ਓਅੰਕਾਰ ਰੂਪ ਸ਼ਬਦ, ਦਾ ਪ੍ਰਾਣ ਰੂਪ ਸ਼ਬਦ......!"**

— ਕਵੀ ਚੂੜਾਮਣਿ ਭਾਈ ਸੰਤੋਖ ਸਿੰਘ ਜੀ

— ਵੇਰਵਾ ਪੰਨਾ ੩੦ ਉਪਰ




"ਰਣਜੀਤ ਸਿੰਘ ਵਿਚ ਇਹ ਇਕ ਬੜਾ ਭਾਰਾ ਕੁਲੱਛਣ ਸੀ ਕਿ ਜਿਸ ਦਾ ਮੁਲਕ ਲੈਂਦਾ ਉਸ ਨੂੰ ਰੋਟੀ ਜੋਗਾ ਵੀ ਗੁਜ਼ਾਰਾ ਨਾ ਦਿੰਦਾ । ਭੀਖ ਮੰਗਾ ਛਡਦਾ ।"

— ਗਿਆਨੀ ਗਿਆਨ ਸਿੰਘ, 'ਤਵਾਰੀਖ਼ ਗੁਰੂ ਖ਼ਾਲਸਾ'

— ਵੇਰਵਾ ਪੰਨਾ ੧੯੫ ਉਪਰ



**ਬਾਬਾ ਸਾਹਿਬ ਸਿੰਘ ਬੇਦੀ**

ਜਿਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਰਾਜ ਤਿਲਕ ਦਿੱਤਾ ਤੇ ਮਹਾਰਾਜਾ ਰਣਜੀਤ ਸਿੰਘ ਜਿਨ੍ਹਾਂ ਨੂੰ 'ਦੋ ਜਹਾਨ ਦੇ ਵਾਲੀ' ਕਹਿੰਦੇ ਸਨ ਤੇ ਜਿਨ੍ਹਾਂ ਨੂੰ ਚੌਰ ਕੀਤਾ ਜਾਂਦਾ ਸੀ।

— ਵੇਰਵਾ ਪੰਨਾ ੧੯੮ ਉਪਰ



''(ਏਕੰਕਾਰ) ੧ ਓ ਸਰੂਪ ਹੈ, ਅਰਥਾਤ ਇਕ ਹੈ ਅਰ ਵਿਆਪਕ ਹੈ — ਅਰ ਸਾਡੀ ਸਮਝ ਲਈ ੧ ਓ ਉਸ ਦਾ ਰੂਪ ਹੈ ਯਾ ਸਰੂਪ ਦਾ ਚਿੰਨ੍ਹ ਹੈ। ...... (ਸੋਇ) ਭਾਵ — ਏਕੰਕਾਰ — (ਵਾਹਿਗੁਰੂ) ਵਾਹਿਗੁਰੂ ਰੂਪ ਹੈ। ਗੁਰੂ = ਆਦਿ ਗੁਰੂ, ਗੁਰੂਆਂ ਦਾ ਗੁਰੂ, ਵਾਹਿ = ਅਸਚਰਜ ਰੂਪ = ਕਥਨ ਕਹਿਣ ਤੋਂ ਪਰੇ; ਮਨ ਬਾਣੀ ਤੋਂ ਪਰੇ ਹੈ ਇਸ ਦਾ ਰੂਪ। ......

**"ਏਕੰਕਾਰ ਜੋ ਵਾਹਿਗੁਰੂ ਹੈ, ਉਹ ਗੁਰੂ ਨਾਨਕ ਵਿਖੇ ਸਤਿਗੁਰੂ ਰੂਪ ਹੈ।**

"ਯਥਾ — 'ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕ ਕਹਾਯਉ।'

**"ਏਕੰਕਾਰ ਵਾਹਿਗੁਰੂ ਸਤਿਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ।"**

— ਭਾਈ ਵੀਰ ਸਿੰਘ ਜੀ

— ਵੇਰਵਾ ਪੰਨਾ ੨੯ ਉਪਰ



''ਐਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਬ੍ਰਹਮ ਦੇ ਤਿੰਨ ਰੂਪ ਹਨ। ਦੋ ਤਾਂ ਹਨ ਨਿਰਗੁਣ ਅਤੇ ਸਰਗੁਣ। ਇਹ ਦੋਨੋਂ ਤਾਂ ਇਕ ਦੂਜੇ ਦੇ ਬਿਲ ਮੁਕਾਬਿਲ ਹਨ। ਇਹ ਦੋਨਾਂ ਦਾ ਇਕ ਆਹਮੋ-ਸਾਹਮਣਾ ਦ੍ਵੰਦ ਹੈ। ਇਸ ਤੋਂ ਉਪਰ ਜੋ ਚੀਜ਼ ਹੈ ਉਹ ਦ੍ਵੰਦਅਤੀਤ ਹੈ। ਉਹ ਸੁੰਨ ਸਮਾਧਿ ਹੈ। ਇਹ ਨਿਰੰਕਾਰ ਹੈ।''

— ਡਾ: ਬਲਬੀਰ ਸਿੰਘ

ਨਿਰੁੱਕਤ ਸ੍ਰੀ ਗੁਰੂ ਗ੍ਰੰਥ ਸਾਹਿਬ

— ਵੇਰਵਾ ਪੰਨਾ ੩੨ ਉਪਰ



" '**ਪਵਨ**' — **ਸ਼ਬਦ,** ਗੁਰੂ ਦਾ ਸ਼ਬਦ, ਪ੍ਰਭੂ ਦੀ ਸਿਫ਼ਤ-ਸਲਾਹ ਦਾ ਸ਼ਬਦ । ... ਭਾਈ ਗੁਰਦਾਸ ਜੀ ਲਿਖਦੇ ਹਨ : 'ਪਵਨ ਗੁਰੂ ਗੁਰ ਸਬਦੁ ਹੈ', ਭਾਵ, 'ਪਵਨੁ' — 'ਗੁਰ ਸਬਦੁ' ਹੈ ।"

— ਪ੍ਰੋ: ਸਾਹਿਬ ਸਿੰਘ,
ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ
—ਵੇਰਵਾ ਪੰਨਾ ੩੧-੩੨ ਉਪਰ



**ਭਾਈ ਸਾਹਿਬ ਕਪੂਰ ਸਿੰਘ**

—ਵੇਰਵਾ ਪੰਨਾ ੧੧੮ ਉਪਰ




The office of the Guru, however, was not filled up; first, because the Sikhs long expected the return of Govind Singh, of whose death they never received any certain information; and also, when after so long a time had elapsed since his escape, that the fact of his death could no longer be doubted, the whole frame of their society, if I may so express it, had undergone a change. Govind Singh has remained, therefore, up to this time, the last acknowledged spiritual head of the Sikhs.

"ਓਦੋਂ ਤਕ ਗੁਰੂ ਗੋਬਿੰਦ ਸਿੰਘ ਜੀ ਦੀ ਗੱਦੀ ਪੁਰ ਨਹੀਂ ਸੀ ਹੋਈ—ਕਿਉਂਕਿ ਓਦੋਂ ਤਕ ਸਿੱਖਾਂ ਨੂੰ ਇਸ ਗੱਲ ਦੀ ਉਡੀਕ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਮੁੜ ਕੇ ਆਉਣਗੇ। ਇਸ ਧਾਰਣਾ ਦਾ ਕਾਰਨ ਇਹ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਨਾਂਦੇੜ ਵਿਚ ਚੜ੍ਹਾਈ ਕਰ ਜਾਣ ਦੀ ਕੋਈ ਪੱਕੀ ਸੂਚਨਾ ਨਹੀਂ ਸੀ।"

— ਜਰਮਨ ਯਾਤਰੀ 'ਬੈਰਨ ਚਾਰਲਸ ਹਿਊਗਲ' ਦੀ ਪੁਸਤਕ
ਟ੍ਰੈਵਲਜ਼ ਇਨ ਕਾਸ਼ਮੀਰ ਐਂਡ ਦੀ ਪੰਜਾਬ — ੧੮੪੫, ਲੰਡਨ।

—ਵੇਰਵਾ ਪੰਨਾ ੧੦੬ ਉ.੧੮

ਠੀਕ ਇਹੋ ਗੱਲ ਸਤਿਗੁਰਾਂ ਨੇ ਕੀਤੀ ਹੈ। ਗਉੜੀ ਕੀ ਵਾਰ ਦੀ ਇਕ ਪੌੜੀ ਹੈ, ਜਿਸ ਦਾ ਉਚਾਰਨ ਪਹਿਲਾਂ ਸਤਿਗੁਰੂ ਰਾਮ ਦਾਸ ਜੀ ਨੇ ਕੀਤਾ ਹੈ ਜੋ ਕਿ ਸ੍ਰੀ ਆਦਿ ਗ੍ਰੰਥ ਦੇ ਪੰਨਾ ੩੦੬ ਉਪਰ ਆਈ ਹੈ ਅਤੇ ਫਿਰ ਓਸੇ ਪੌੜੀ ਦਾ ਉਚਾਰਨ ਸਤਿਗੁਰੂ ਅਰਜਨ ਦੇਵ ਜੀ ਨੇ ਕੀਤਾ ਹੈ ਜੋ ਕਿ ਪੰਨਾ ੩੧੬ ਉਪਰ ਆਈ ਹੈ। ਪੌੜੀ ਹੈ :

ਨਾਨਕ ਵੀਚਾਰਹਿ ਸੰਤ ਜਨ ਚਾਰਿ ਵੇਦ ਕਹੰਦੇ ॥
ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥
ਸੁਖੁ ਨਾ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ ॥
ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ ॥
ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰਿ ਮੰਦੇ ॥
ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ ॥
ਵੈਰੁ ਕਰਹਿ ਨਿਰਵੈਰ ਨਾਲਿ ਧਰਮ ਨਿਆਇ ਪਚੰਦੇ ॥
ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ ॥
ਪੇਡੁ ਮੁਢਾਹੂੰ ਕਟਿਆ ਤਿਸੁ ਡਾਲ ਸੁਕੰਦੇ ॥ (ਗਉੜੀ ਮਹਲਾ ੪, ਆਦਿ, ਪੰਨਾ ੩੦੬)

ਇਹ ਪੌੜੀ ਉਸ ਪਰਸੰਗ ਵਿਚ ਉਚਰੇ ਸ਼ਬਦਾਂ ਵਿਚੋਂ ਹੈ, ਜਿਸ ਪਰਸੰਗ ਅਨੁਸਾਰ ਮਰਵਾਹੇ ਖਤਰੀਆਂ ਨੇ ਸਤਿਗੁਰੂ ਅਮਰਦਾਸ ਜੀ ਨਾਲ ਵੈਰ ਕਮਾਉਣ ਦੀ ਖ਼ਾਤਿਰ ਤਪੇ ਫ਼ਕੀਰ ਨੂੰ ਖਿੰਧੋਲਾ ਪਹਿਨਾ ਕੇ ਬਾਦਸ਼ਾਹ ਕੋਲ ਫ਼ਰਿਆਦ ਕਰਨ ਲਈ ਭੇਜਿਆ ਸੀ ਤੇ ਅੱਗੋਂ ਬਾਦਸ਼ਾਹ ਨੇ ਉਸ ਦੀ ਬੜੀ ਤਗੜੀ ਦੁਰਗਤ ਕੀਤੀ।

ਉਪਰੋਕਤ ਪੌੜੀ ਵਿਚ 'ਚਾਰਿ ਵੇਦ ਕਹੰਦੇ' ਨੂੰ ਪਰਮਾਣ ਵਜੋਂ ਵਰਤ ਕੇ ਸਤਿਗੁਰਾਂ ਨੇ ਧਾਰਮਕ ਪੱਖ ਵਿਚ 'ਵੇਦ' ਦੀ ਪ੍ਰਾਮਾਣਿਕਤਾ ਮੰਨੀ ਹੈ। ਜਿਸ ਦਾ ਅਰਥ ਇਹ ਹੈ ਕਿ 'ਪੋਥੀ' ਵੇਦ ਵੀ ਹੋ ਸਕਦੀ ਹੈ।

ਇਕ ਹੋਰ ਥਾਂ ਸਤਿਗੁਰਾਂ ਨੇ ਚਾਰ ਵੇਦਾਂ, ਛੇ ਦਰਸ਼ਨਾਂ ਅਤੇ ਅਠਾਰਾਂ ਪੁਰਾਣਾਂ ਨੂੰ ਇਕ ਅਦਵੈਤ ਬ੍ਰਹਮ ਦੇ ਪਰਮਾਣ ਵਜੋਂ ਪੇਸ਼ ਕੀਤਾ ਹੈ—

ਚਾਰਿ ਪੁਕਾਰਹਿ ਨਾ ਤੂ ਮਾਨਹਿ ॥
ਖਟੁ ਭੀ ਏਕਾ ਬਾਤ ਵਖਾਨਹਿ ॥
ਦਸ ਅਸਟਿ ਮਿਲਿ ਏਕੋ ਕਹਿਆ ॥
ਤਾ ਭੀ ਜੋਗੀ ਭੇਦੁ ਨ ਲਹਿਆ ॥...

(ਰਾਮ ਕਲੀ ਮਹਲਾ ੫ ਆਦਿ ਗ੍ਰੰਥ ਪੰਨਾ ੮੮੬)

ਸਤਿਗੁਰਾਂ ਨੇ 'ਪੋਥੀ' ਬਾਰੇ ਇੰਜ ਵੀ ਆਖਿਆ ਹੈ—

**ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥**
ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ॥

(ਸੂਹੀ ਮਹਲਾ ੫ ਆਦਿ ਗ੍ਰੰਥ ਪੰਨਾ ੭੬੧)

ਸੋ ਪੋਥੀ ਵੇਦ ਵੀ ਹੋ ਸਕਦੀ ਹੈ। ਸਿਮ੍ਰਿਤੀ ਵੀ, ਪੁਰਾਣ ਵੀ, ਉਪਨਿਸ਼ਦ ,ਤੇ ਗੀਤਾ ਵੀ। ਕਿਉਂਕਿ ਸਭਨਾ ਵਿਚ ਇਕੋ ਬ੍ਰਹਮ ਦੀ ਗੱਲ ਦੱਸੀ ਹੈ। ਫਿਰ ਇਸ ਤੋਂ ਇਹ ਤੇ ਸਿੱਧ ਨਹੀਂ ਹੁੰਦਾ ਕਿ ਪਰਮੇਸ਼ਵਰ ਦਾ ਥਾਨ ਸਿਰਫ਼ 'ਪੋਥੀ' ਹੀ ਹੈ ਤੇ ਉਹ ਹੋਰ ਕਿਤੇ ਨਹੀਂ।

ਦੂਜੀ ਗੱਲ — 'ਪੋਥੀ ਪਰਮੇਸਰ ਕਾ ਥਾਨੁ' ਤੁਕ ਤੋਂ ਇਹ ਵੀ ਸਾਬਤ ਨਹੀਂ ਹੁੰਦਾ ਕਿ ਪੋਥੀ ਗੁਰੂ ਦੀ ਥਾਂ ਜਾਂ ਗੁਰੂ ਦਾ ਬਦਲ ਹੈ। 'ਪੋਥੀ' ਬਾਰੇ ਸਪੱਸ਼ਟ ਨਿਰਣੇ ਸਤਿਗੁਰੂ ਨਾਨਕ ਨੇ ਆਸਾ ਦੀ ਵਾਰ ਵਿਚ ਹੀ ਦੇ ਦਿੱਤਾ ਹੈ — ਜਿਸ ਵਿਚ ਫੁਰਮਾਇਆ ਹੈ—

ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ ॥

'ਪੋਥੀ' ਉਸ ਕੁਦਰਤਿ ਤੋਂ ਬਾਹਰ ਨਹੀਂ ਜਿਸ ਬਾਰੇ ਸਤਿਗੁਰਾਂ ਨੇ ਕਿਹਾ ਹੈ—

ਬਲਿਹਾਰੀ ਕੁਦਰਤਿ ਵਸਿਆ ॥
ਤੇਰਾ ਅੰਤੁ ਨ ਜਾਈ ਲਖਿਆ ॥

(ਆਸਾ ਮਹਲਾ ੧ ਆਦਿ ਗ੍ਰੰਥ ਪੰਨਾ ੪੬੯)

ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਵੀ ਇਕ ਨਿਰਣੈ ਦਿੱਤਾ ਹੈ — ਜਿਸ ਨੂੰ ਨਿਰਪੱਖ ਤੇ ਸ਼ੁੱਧ ਹਿਰਦੇ ਨਾਲ ਮੰਨ ਲੈਣ ਤੇ ਸਾਰੇ ਭਰਮ ਭੁਲੇਖੇ ਦੂਰ ਹੋ ਜਾਂਦੇ ਹਨ। ਆਪ ਫੁਰਮਾਉਂਦੇ ਹਨ—

ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ ॥
**ਕਾਗਰ ਨਾਵ ਲੰਘਹਿ ਕਤ ਸਾਗਰੁ[1] ਬ੍ਰਿਥਾ ਕਥਤ ਹਮ ਤਰਤੇ ॥**
ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ ॥
ਨਾਨਕ ਸਰਨਿ ਚਰਨ ਕਮਲਨ ਕੀ ਤੁਮ ਨ ਡਾਰਹੁ ਪ੍ਰਭ ਕਰਤੇ ॥

(ਮਲਾਰ ਮਹਲਾ ੫ ਆਦਿ ਗ੍ਰੰਥ ਪੰਨਾ੧੨੬੭)

ਇਹ ਕਾਗਰ (ਕਾਗਜ਼) ਤਾਂ ਇਕੋ ਹੀ ਹੈ — ਚਾਹੇ ਕਿਸੇ ਪੋਥੀ ਨੂੰ ਲੱਗੇ।

ਅਕਾਲ ਪੁਰਖ ਦੇ ਤਿੰਨ ਰੂਪ ਮੰਨੇ ਗਏ ਹਨ। ਪਾਰਬ੍ਰਹਮ ਪੁਰਸ਼ੋਤਮ, ਜੋ ਕਿ ਨਿਰਾਕਾਰ ਹੈ। ਅਖ਼ਸ਼ੱਰ, (ਨਿਰਗੁਣ), ਖ਼ਸ਼ੱਰ, (ਸਰਗੁਣ) ਆਤਮ-ਪ੍ਰਮਾਤਮ ਜਾਂ ਪ੍ਰਾਤਮਾ ਰੂਪ। ਖ਼ਸ਼ੱਰ ਜੋ ਕਿ ਪ੍ਰਕ੍ਰਿਤੀ ਜਾਂ ਕੁਦਰਤਿ ਦਾ ਰੂਪ ਹੈ। ਕੁਦਰਤਿ ਵਿਚ ਵੀ ਫਿਰ ਦੋ ਰੂਪ ਹਨ। ਜੀਵ ਰੂਪਾ ਕੁਦਰਤਿ ਅਤੇ ਜੜ ਕੁਦਰਤਿ।

ਸਵਾਲ ਹੈ ਕਿ ਜੇ ਅਕਾਲ ਪੁਰਖ ਨੂੰ ਭਜਣਾ ਹੀ ਹੋਵੇ ਤਾਂ ਉਸ ਦਾ ਕਿਹੜਾ ਰੂਪ ਹੈ ਜਿਹੜਾ ਮਨੁੱਖ ਲਈ ਸਭ ਤੋਂ ਵੱਧ ਨੇੜੇ, ਸਭ ਤੋਂ ਵੱਧ ਅਨੁਕੂਲ ਅਤੇ ਸਭ ਤੋਂ ਵੱਧ ਆਪਣਾ ਹੋਵੇ। ਕੀ ਇਸ ਰੂਪ ਵਿਚ ਜਿਸ ਦਾ ਵਰਨਣ ਪੰਜਵੇਂ ਸਤਿਗੁਰਾਂ ਨੇ ਇਨ੍ਹਾਂ ਸ਼ਬਦਾਂ ਵਿਚ ਕੀਤਾ ਹੈ ?

ਰੂਪੁ ਨ ਰੇਖ ਨ ਪੰਚ ਤਤ ਠਾਕੁਰ ਅਬਿਨਾਸ ॥
ਓਹੁ ਸਰੂਪੁ ਸੰਤਨ ਕਹਹਿ ਵਿਰਲੇ ਜੋਗੀਸੁਰ ॥
ਕਰਿ ਕਿਰਪਾ ਜਾ ਕਉ ਮਿਲੇ ਧਨਿ ਧਨਿ ਤੇ ਈਸੁਰ ॥

(ਬਿਲਾਵਲ ਮਹਲਾ ੫ ਆਦਿ ਗ੍ਰੰਥ ਪੰਨਾ ੮੧੬)

ਸਤਿਗੁਰੂ ਨਾਨਕ ਨੇ ਵੀ ਇਸ ਰੂਪ ਦਾ ਵਰਨਣ ਕੀਤਾ ਹੈ—

ਅਰਬਦ ਨਰਬਦ ਧੁੰਧੂਕਾਰਾ ॥
ਧਰਣਿ ਨ ਗਗਨਾ ਹੁਕਮੁ ਅਪਾਰਾ ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥

ਸਤਿਗੁਰੂ ਅਰਜਨ ਦੇਵ ਜੀ ਦੀਆਂ ਉਪਰ ਦਿੱਤੀਆਂ ਤੁਕਾਂ ਤੋਂ ਠੀਕ ਪਹਿਲੀਆਂ ਤੁਕਾਂ ਹਨ :

ਖੋਜਤ ਖੋਜਤ ਮੈ ਫਿਰਾ ਖੋਜਉ ਬਨ ਥਾਨ ॥
ਅਛਲ ਅਛੇਦ ਅਭੇਦ ਪ੍ਰਭ ਐਸੇ ਭਗਵਾਨ ॥
ਕਬ ਦੇਖਉ ਪ੍ਰਭੁ ਆਪਨਾ ਆਤਮ ਕੈ ਰੰਗਿ ॥ ਆਪਣੇ ਸਰੂਪ ਵਿਚ
ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ ॥ ਰਹਾਓ ॥

੧ 'ਕਾਗਰ ਨਾਵ ਲੰਘਹਿ ਕਤ ਸਾਗਰ ਦਾ ਅਰਥ ਸ਼ਬਦਾਰਥਕਾਰ ਨੇ ਇੰਜ ਕੀਤਾ ਹੈ—
ਕਾਗ਼ਜ਼ ਦੀ ਬੇੜੀ ਵਿਚ ਸਮੁੰਦਰ (ਭਵ ਸਾਗਰ) ਨੂੰ ਕਿਵੇਂ ਲੰਘ ਸਕਦੈ ਹਨ ? (ਉਹ) ਬੇਅਰਥ ਕਹਿੰਦੇ ਹਨ ਕਿ ਅਸੀਂ ਡਰ ਰਹੇ ਹਾਂ।

(ਪੰਨਾ ੧੨੬੭)

ਬਰਨ ਅਸ੍ਰਮ ਸਾਸਤ੍ਰ ਸੁਨਉ ਦਰਸਨ ਕੀ ਪਿਆਸ ॥
ਰੂਪੁ ਨ ਰੇਖ ਨ ਪੰਚ ਤਤ ਠਾਕੁਰ ਅਬਿਨਾਸ ॥
ਓਹੁ ਸਰੂਪੁ ਸੰਤਨ ਕਹਹਿ ਵਿਰਲੇ ਜੋਗੀਸੁਰ ॥
ਕਰਿ ਕਿਰਪਾ ਜਾ ਕਉ ਮਿਲੇ ਧੰਨਿ ਧਨਿ ਤੇ ਈਸੁਰ ॥
(ਬਿਲਾਵਲ ਮਹਲਾ ੫, ਆਦਿ ਗ੍ਰੰਥ ਪੰਨਾ ੮੧੯)

ਅਤੇ 'ਅਕਾਲ ਪੁਰਖ ਦੇ ਦੂਸਰੇ ਸਰੂਪ ਦਾ ਵਰਨਣ ਵੀ ਸਤਿਗੁਰੂ ਅਰਜਨ ਦੇਵ ਜੀ ਨੇ ਕੀਤਾ ਹੈ—

**ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥**
**ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥**
**ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥**
ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥ ਰਹਾਉ ॥
**ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥**
**ਚਿਰੁ ਹੋਆ ਦੇਖੇ ਸਾਰਿੰਗ[1] ਪਾਣੀ ॥**
ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥
ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥ ਰਹਾਉ ॥
ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥[2]
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥
ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥ ਰਹਾਉ ॥
**ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥**
**ਪ੍ਰਭੁ ਅਬਿਨਾਸੀ[3] ਘਰ ਮਹਿ ਪਾਇਆ ॥**
ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥
ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥
(ਮਾਝ ਮਹਲਾ ੫ ਆਦਿ ਗ੍ਰੰਥ ਪੰਨਾ ੯੭)

ਅਤੇ ਇਕ ਤੀਜਾ ਵਿਆਪਕ ਰੂਪ ਹੈ — ਜਿਸ ਦਾ ਵਰਨਣ ਵੀ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਹੀ ਕੀਤਾ ਹੈ—

ਤੂੰ ਪੇਡੁ ਸਾਖ ਤੇਰੀ ਫੂਲੀ ॥
ਤੂੰ ਸੂਖਮੁ ਹੋਆ ਅਸਥੂਲੀ ॥
ਤੂੰ ਜਲ ਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥
ਤੂੰ ਸੂਤੁ ਮਣੀਏ ਭੀ ਤੂੰ ਹੈਂ ॥
ਤੂੰ ਗੰਠੀ ਮੇਰੁ ਸਿਰਿ ਤੂੰ ਹੈਂ ॥
ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ ॥
ਤੂੰ ਨਿਰਗੁਣੁ ਸਰਗੁਣੁ ਸੁਖਦਾਤਾ ॥
ਤੂੰ ਨਿਰਬਾਣੁ ਰਸੀਆ ਰੰਗਿ ਰਾਤਾ ॥

੧ ਸਾਰਿੰਗ ਪਾਣੀ — ਜਿਸ ਦੇ ਹੱਥ ਵਿਚ ਪ੍ਰਿਥਵੀ ਹੈ ਉਹ ਅਕਾਲ ਪੁਰਖ ।
੨ ਭਗਵਾਨ । ੩ ਅਬਿਨਾਸੀ — ਨਾਸ਼ ਨਾ ਹੋਣ ਵਾਲਾ—ਬ੍ਰਹਮ ।

ਅਪਣੇ ਕਰਤਬ ਆਪੇ ਜਾਣਹਿ ਆਪੇ ਤੁਧੁ ਸਮਾਲੀਐ ਜੀਉ ॥
ਤੂੰ ਠਾਕੁਰੁ ਸੇਵਕੁ ਫੁਨਿ ਆਪੇ ॥
ਤੂੰ ਗੁਪਤੁ ਪਰਗਟੁ ਪ੍ਰਭ ਆਪੇ ॥
ਨਾਨਕ ਦਾਸੁ ਸਦਾ ਗੁਣ ਗਾਵੈ ॥
ਇਕ ਭੋਰੀ ਨਦਰਿ ਨਿਹਾਲੀਐ ਜੀਉ ॥ (ਮਾਝ ਮਹਲਾ ੫ ਆਦਿ ਗ੍ਰੰਥ ਪੰਨਾ ੧੦੨)

ਇਸ ਸ਼ਬਦ ਵਿਚ ਅਕਾਲ ਪੁਰਖ ਨੂੰ ਸਰਬ ਵਿਆਪਕ ਰੂਪ ਵਿਚ ਬਿਆਨ ਕੀਤਾ ਹੈ। ਜ਼ਾਹਰ ਹੈ ਕਿ ਇਸ ਵਿਆਪਕ ਰੂਪ ਦੇ ਕਿਸੇ ਇਕ ਦੋ ਜਾਂ ਬਹੁਤਿਆਂ ਅੰਗਾਂ ਨੂੰ ਭਜਣ ਨਾਲ ਕੋਈ ਗੱਲ ਨਹੀਂ ਬਣਦੀ। ਇਹ ਤਾਂ ਫਿਰ ਓਹੋ ਕੁਦਰਤੀ ਸ਼ਕਤੀਆਂ ਦੀ ਪੂਜਾ ਦਾ ਦੌਰ ਹੀ ਮੁੜ ਕੇ ਬੁਲਾਣ ਵਾਲੀ ਗੱਲ ਬਣ ਜਾਂਦੀ ਹੈ ਜਿਹੜੀ ਵੈਦਿਕ ਕਾਲ ਵਿਚ ਕੁਦਰਤੀ ਸ਼ਕਤੀਆਂ ਦੇ ਰੂਪ ਵਿਚ ਅਨੇਕਾਂ ਦੇਵੀ ਦੇਵਤਿਆਂ ਦੀ ਪੂਜਾ ਦੇ ਰੂਪ ਵਿਚ ਚਲਦੀ ਸੀ।

ਸਤਿਗੁਰਾਂ ਨੇ ਅਕਾਲ ਪੁਰਖ ਦੇ ਉਸ ਵਿਆਪਕ ਰੂਪ ਦੀ ਚਰਚਾ ਤਾਂ ਕੀਤੀ ਹੈ, ਪਰ ਮੰਨਣ ਲਈ ਇਕੋ ਇਕ ਪਾਰਬ੍ਰਹਮ ਨੂੰ ਹੀ ਆਖਿਆ ਹੈ — ਜਿਸ ਦਾ ਹੱਥਾਂ ਪੈਰਾਂ ਵਾਲਾ ਸ੍ਰੇਸ਼ਟ ਰੂਪ ਸਤਿਗੁਰੂ ਹੈ।

ਸਤਿਗੁਰਾਂ ਨੇ ਆਪ ਹੱਥਾਂ ਪੈਰਾਂ, ਨੱਕ, ਮੂੰਹ ਦੰਦ ਤੇ ਅੱਖਾਂ ਵਾਲੇ ਸਤਿਗੁਰੂ ਨੂੰ ਪੀੜ੍ਹੀ ਦਰ ਪੀੜ੍ਹੀ ਮੰਨ ਕੇ ਦੱਸਿਆ ਹੈ ਕਿ ਸਤਿਗੁਰੂ ਹੀ ਹੈ ਜਿਹੜਾ ਹਰੀ ਨੂੰ ਮਿਲਾ ਸਕਦਾ ਹੈ, ਫਿਰ ਹਰੀ ਹੀ ਹੈ ਜਿਹੜਾ ਸਤਿਗੁਰੂ ਨੂੰ ਮਿਲਾ ਸਕਦਾ ਹੈ ਤੇ ਇਹ ਦੋਵੇਂ ਮੂਲ ਰੂਪ ਵਿਚ ਇਕ ਹਨ। ਸੋ ਪ੍ਰਤੱਖ ਹਰੀ ਦਾ ਰੂਪ ਹੀ ਮਨੁੱਖਾ ਜਨਮ ਵਿਚ ਮਨੁੱਖ ਦੇ ਸਭ ਤੋਂ ਵੱਧ ਨੇੜੇ ਹੈ, ਏਸੇ ਨੂੰ ਹੀ ਉਹ ਮੰਨਦਾ ਹੈ।

ਸਤਿਗੁਰੂ ਦੇ ਜ਼ਿੰਮੇ ਕੁਝ ਵਿਸ਼ੇਸ਼ ਕੰਮ ਹਨ। ਪਹਿਲੀ ਗੱਲ ਤਾਂ ਇਹ — ਕਿ ਉਹ ਆਪ ਆਪਣੇ ਲਈ ਕੀ ਚਾਹੁੰਦੇ ਹਨ — ਫਿਰ ਜੋ ਆਪਣੇ ਲਈ ਚਾਹੁੰਦੇ ਹਨ — ਸਿੱਖ ਲਈ ਉਸ ਤੋਂ ਵਖਰਾ ਕਿਵੇਂ ਸੋਚਣਗੇ ?

ਦਰਸਨ ਨਾਮ ਕਉ ਮਨੁ ਆਛੈ ॥
ਭ੍ਰਮਿ ਆਇਓ ਹੈ ਸਗਲ ਥਾਨ ਰੇ ਆਹਿ ਪਰਿਓ ਸੰਤ ਪਾਛੈ ॥ ਰਹਾਉ ॥
ਕਿਸੁ ਹਉ ਸੇਵੀ ਕਿਸੁ ਆਰਾਧੀ ਜੋ ਦਿਸਟੈ ਸੋ ਗਾਛੈ ॥[1]
**ਸਾਧ ਸੰਗਤਿ ਕੀ ਸਰਨੀ ਪਰੀਐ ਚਰਣ ਰੇਨੁ[2] ਮਨੁ ਬਾਛੈ ॥**
ਜੁਗਤਿ ਨ ਜਾਨਾ ਗੁਨੁ ਨਹੀ ਕੋਈ ਮਹਾ ਦੁਤਰੁ ਮਾਇਆ ਙੈ ॥
**ਆਇ ਪਇਓ ਨਾਨਕ ਗੁਰ ਚਰਨੀ ਤਉ ਉਤਰੀ ਸਗਲ ਦੁਰਾਛੈ[3] ॥**
**ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ ॥**
**ਅਤਿ ਸੁੰਦਰ ਮਨ ਮੋਹਨ ਪਿਆਰੇ** ਸਭਹੂ ਮਧਿ ਨਿਰਾਰੇ ॥ ਰਹਾਉ ॥
ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥...
(ਦੇਵ ਗੰਧਾਰੀ ਮਹਲਾ ੫, ਆਦਿ ਗ੍ਰੰਥ, ਪੰਨਾ ੫੩੩-੩੪)

ਰਾਜ ਵੀ ਨਹੀਂ ਚਾਹੀਦਾ ਤੇ ਜਿਸ ਮੁਕਤੀ ਲਈ ਕਈ ਕਈ ਜਨਮ ਤਪ ਕੀਤਾ ਜਾਂਦਾ ਹੈ — ਉਹ ਵੀ ਨਹੀਂ ਚਾਹੀਦੀ। ਚਾਹੀਦਾ ਕੀ ਹੈ ? — ਜਿਸ ਅਤਿ ਸੁੰਦਰ ਮਨ ਮੋਹਨ ਪਿਆਰੇ ਗੁਰੂ ਦੀ ਚਰਨੀ ਆਣ ਲਗੇ ਹਨ — ਓਹਨਾ ਚਰਨ ਕਮਲਾਂ ਦੀ ਪ੍ਰੀਤ।

ਟਿਪਣੀ — ਅਗਲੇ ਪੰਨੇ ਅੰਕ ੯੫ ਤੇ

ਸਤਿਗੁਰੂ ਗਿਆਨੀ ਹੁੰਦਾ ਹੈ ਇਸ ਲਈ ਉਸ ਦੀ ਸਿਖਰਲੀ ਚਾਹਨਾ ਕੀ ਹੈ ? ਗੁਰੂ ਦੇ ਚਰਨ ਕਮਲਾਂ ਦੀ ਪ੍ਰੀਤ।

ਕਈ ਬੈਕੁੰਠ ਨਾਹੀ ਲਵੈ ਲਾਗੇ ॥
ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥

੧. ਜਾਣ ਵਾਲੀ। ੨. ਸੰਤ ਗੁਰੂ ਦੀ ਚਰਨ ਧੂੜ ਮੰਗਦਾ ਹੈ। ੩. ਬੁਰੀ ਇੱਛਾ।

ਏਕੰਕਾਰ ਦੀ ਪ੍ਰਾਪਤੀ ਵਾਸਤੇ ਹੀ ਗੁਰੂ ਦੇ ਦਰ ਦਰ ਜਾਈਦਾ ਹੈ ਤੇ ਏਹੋ ਪ੍ਰਾਪਤੀ ਹੀ ਮੁਕਤੀ ਹੈ

**ਏਕੰਕਾਰ ਸਤਿਗੁਰ ਤੇ ਪਾਈਐ ਹਉ ਬਲਿ ਬਲਿ ਗੁਰ ਦਰਸਾਇਣਾ ॥**

(ਮਾਰੂ ਮਹਲਾ ੫, ਆਦਿ ਗ੍ਰੰਥ, ਪੰਨਾ ੧੦੭੮)

ਸਤਿਗੁਰੂ — ਜਿਸ ਕੋਲੋਂ ਏਕੰਕ੍ਰਾਰ ਦੀ ਪ੍ਰਾਪਤੀ ਹੁੰਦੀ ਹੈ — ਉਸ ਦੇ ਦਰਸ਼ਨਾ ਸਾਹਮਣੇ ਤਾਂ ਮੁਕਤੀ ਵੀ ਬਪੁੜੀ (ਵਿਚਾਰੀ ਜਿਹੀ) ਹੈ।

ਸਭ ਤੋਂ ਉਤਮ ਚੀਜ਼ਾਂ ਦੋ ਹੀ ਮੰਨੀਆ ਗਈਆਂ ਹਨ — ਸੰਸਾਰ ਵਿਚ 'ਰਾਜ' ਅਤੇ ਸੰਸਾਰ ਵਿਚੋਂ ਜਾਣ ਤੇ ਮੁਕਤੀ। ਸਤਿਗੁਰੂ ਨੇ ਦੋਹਾਂ ਦੀ ਮਹਾਨਤਾ — ਸਤ੍ਰਿਗੁਰੂ ਦੇ ਚਰਨਾ ਦੀ ਪ੍ਰੀਤ ਅਤੇ ਸਤਿਗੁਰੂ ਦੇ ਦਰਸ਼ਨਾ ਦੇ ਸਾਹਮਣੇ ਖ਼ਤਮ ਕਰ ਦਿੱਤੀ ਹੈ।

ਪਰ ਜੇ ਕੋਈ ਮੁਕਤਿ ਹੋਣਾ ਹੀ ਚਾਹੇ ਤਾਂ ਉਸ ਮੁਕਤਿ ਦਾ ਰੂਪ ਵੀ ਸਤਿਗੁਰਾਂ ਨੇ ਦੱਸਿਆ ਹੈ —

ਜਿਨਿ ਧਨ[1] ਪਿਰ ਕਾ ਸਾਦੁ ਨਾ ਜਾਨਿਆ ਸਾ ਬਿਲਖ ਬਦਨ ਕੁਮਲਾਨੀ ॥
ਭਈ ਨਿਰਾਸੀ ਕਰਮ ਕੀ ਫਾਸੀ ਬਿਨੁ ਗੁਰ ਭਰਮਿ ਭੁਲਾਨੀ ॥
ਬਰਸੁ[2] ਘਨਾ ਮੇਰਾ ਪਿਰੁ ਘਰਿ ਆਇਆ ॥
ਬਲਿ ਜਾਵਾਂ ਗੁਰ ਅਪਨੇ ਪ੍ਰੀਤਮ ਜਿਨਿ ਹਰਿ ਪ੍ਰਭੁ ਆਣਿ ਮਿਲਾਇਆ ॥ ਰਹਾਉ ॥
ਨਉਤਨ[3] ਪ੍ਰੀਤਿ ਸਦਾ ਠਾਕੁਰ ਸਿਉ ਅਨਦਿਨੁ ਭਗਤਿ ਸੁਹਾਵੀ ॥
ਮੁਕਤਿ ਭਏ ਗੁਰਿ ਦਰਸੁ ਦਿਖਾਇਆ ਜੁਗਿ ਜੁਗਿ ਭਗਤਿ ਸੁਭਾਵੀ ॥
ਹਮ ਥਾਰੇ ਤ੍ਰਿਭਵਣ ਜਗੁ ਤੁਮਰਾ ਤੂ ਮੇਰਾ ਹਉ ਤੇਰਾ ॥
ਸਤਿਗੁਰਿ ਮਿਲਿਐ ਨਿਰੰਜਨੁ ਪਾਇਆ ਬਹੁਰਿ ਨ ਭਵਜਲਿ ਫੇਰਾ ॥
ਅਪੁਨੇ ਪਿਰ ਹਰਿ ਦੇਖਿ ਵਿਗਾਸੀ ਤਉ ਧਨ ਸਾਚੁ ਸੀਗਾਰੋ ॥
ਅਕੁਲ ਨਿਰੰਜਨ ਸਿਉ ਸਚਿ ਸਾਚੀ ਗੁਰਮਤਿ ਨਾਮੁ ਅਧਾਰੋ ॥
ਮੁਕਤਿ ਭਈ ਬੰਧਨ ਗੁਰਿ ਖੋਲ੍ਹੇ ਸਬਦਿ ਸੁਰਤਿ ਪਤਿ ਪਾਈ ॥
ਨਾਨਕ ਰਾਮ ਨਾਮੁ ਰਿਦ ਅੰਦਰਿ ਗੁਰਮੁਖਿ ਮੇਲਿ ਮਿਲਾਈ ॥

(ਮਲਾਰ ਮਹਲਾ ੧, ਆਦਿ ਗ੍ਰੰਥ, ਪੰਨਾ ੧੨੫੫)

ਸਤਿਗੁਰੂ ਬੋਹਿਥ ਹੈ। ਹਰੀ ਨੂੰ ਮਿਲਾਣ ਵਾਲਾ ਤੇ ਪਾਰ ਉਤਾਰਨ ਵਾਲਾ ਹੈ। ਪਰ ਉਸ ਦੀਆਂ ਸ਼ਰਤਾਂ ਹਨ। ਉਹਨਾਂ ਸ਼ਰਤਾਂ ਨੂੰ ਸਤਿਗੁਰੂ ਹੀ ਪੂਰਿਆਂ ਕਰਵਾ ਸਕਦਾ ਹੈ ਉਪਦੇਸ਼ ਦੇ ਕੇ, ਦਰਸ਼ਨ ਦੇ ਕੇ, ਆਪਣਾ ਬਣ ਕੇ ਦੁਖ ਸੁਖ ਵਿਚ ਸ਼ਾਮਲ ਹੋ ਕੇ, ਪ੍ਰੇਮ-ਪ੍ਰੀਤੀ ਨਾਲ ਤੇ ਸਮਝਾ ਕੇ ਵੀ।

ਪਰ ਦਾਰਾ ਪਰ ਧਨੁ ਪਰ ਲੋਭਾ ਹਉਮੈ ਬਿਖੈ ਬਿਕਾਰ ॥
ਦੁਸਟ ਭਾਉ ਤਜਿ ਨਿੰਦ ਪਰਾਈ ਕਾਮੁ ਕ੍ਰੋਧੁ ਚੰਡਾਰ ॥
ਮਹਲ[4] ਮਹਿ ਬੈਠੇ ਅਗਮ ਅਪਾਰ ॥
**ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ ਜਿਸੁ ਗੁਰ ਕਾ ਸਬਦੁ ਰਤਨੁ ਅਚਾਰ ॥ ਰਹਾਉ ॥**
ਦੁਖ ਸੁਖ ਦੋਊ ਸਮ ਕਰਿ ਜਾਨੈ ਬੁਰਾ ਭਲਾ ਸੰਸਾਰ ॥
**ਸੁਧਿ ਬੁਧਿ ਸੁਰਤਿ ਨਾਮਿ ਹਰਿ ਪਾਈਐ ਸਤ ਸੰਗਤਿ ਗੁਰ ਪਿਆਰ ॥**
ਅਹਿਨਿਸਿ ਲਾਹਾ ਹਰਿਨਾਮੁ ਪਰਾਪਤਿ **ਗੁਰੁ ਦਾਤਾ ਦੇਵਣਹਾਰੁ ॥**
**ਗੁਰਮੁਖਿ ਸਿਖ ਸੋਈ ਜਨੁ ਪਾਏ ਜਿਸ ਨੋ ਨਦਰਿ ਕਰੇ ਕਰਤਾਰੁ ॥**
ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ ॥

੧. ਇਸਤ੍ਰੀ। ੨. ਵੱਸ ਹੇ ਬਦਲ। ੩. ਨਵੀਂ। ੪. ਮਨੁੱਖੀ ਹਿਰਦੇ ਵਿਚ।

ਨਾਨਕ ਗੁਰਮੁਖਿ ਮਹਿਲ ਬੁਲਾਈਐ ਹਰਿ ਮੇਲੇ ਮੇਲਣਹਾਰ ॥
(ਮਲਾਰ ਮਹਲਾ ੧, ਆਦਿ ਗ੍ਰੰਥ, ਪੰਨਾ ੧੨੫੫-੫੬)

ਸਤਿਗੁਰੂ ਜੇ ਦੇਹ ਵਾਲਾ ਹੈ ਤਦ ਹੀ ਤਾਂ ਉਹ ਆਪਣੇ ਸਿੱਖ ਨੂੰ ਆਪਣਾ ਰੂਪ ਬਣਾ ਸਕੇਗਾ। ਸਿੱਖ ਵੀ ਤਾਂ ਅੰਤ ਨੂੰ ਹੱਥਾਂ ਪੈਰਾਂ ਵਾਲਾ ਹੀ ਹੈ। ਸਤਿਗੁਰੂ ਦਾ ਇਹ ਧਰਮ ਹੈ ਕਿ ਉਹ ਸਿੱਖ ਨੂੰ ਆਪਣੇ ਜਿਹਾ ਬਣਾ ਲਵੇ। ਸਤਿਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ :

**ਗੁਰੂ ਸਿਖੁ ਸਿਖੁ ਗੁਰੂ ਹੈ ਏਕੋ** ਗੁਰ ਉਪਦੇਸੁ ਚਲਾਏ ॥
ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥
(ਆਸਾ ਮਹਲਾ ੪, ਆਦਿ ਗ੍ਰੰਥ, ਪੰਨਾ ੪੪੪)

ਸਤਿਗੁਰਾਂ ਨੇ ਤੇ ਬ੍ਰਾਹਮਣਾ ਦੇ ਯੱਗਾਂ ਦੀ ਹਿੰਸਾ ਦਾ ਜ਼ਿਕਰ ਕੀਤਾ ਹੈ, ਪਰ ਅਜ ਗ੍ਰੰਥ ਗੁਰੂ ਦੇ ਉਪਾਸ਼ਕ ਕਿਸੇ ਸਿੱਖ ਨੂੰ ਹਿੰਸਾ ਤੋਂ ਕਦੋਂ ਵਰਜਦੇ ਹਨ ? ਇਹ ਕੰਮ ਤਾਂ ਸਤਿਗੁਰੂ ਦਾ ਹੀ ਹੈ ਜੋ 'ਸਦ ਪੀੜ੍ਹੀ ਗੁਰੂ ਚਲੰਦੀ' ਦੇ ਸਿਧਾਂਤ ਅਨੁਸਾਰ ਆਪਣੇ ਢੰਗ ਨਾਲ ਉਪਦੇਸ਼ਾਂ ਰਾਹੀਂ ਕਰਦਾ ਹੈ —

ਪੂਜਾ ਤਿਲਕ ਕਰਤ ਇਸਨਾਨਾਂ ॥
ਛੁਰੀ ਕਾਢਿ ਲੇਵੈ ਹਥਿ ਦਾਨਾ ॥
ਬੇਦੁ ਪੜੈ ਮੁਖਿ ਮੀਠੀ ਬਾਣੀ॥
ਜੀਆਂ ਕੁਹਤ ਨ ਸੰਗੈ ਪ੍ਰਾਣੀ ॥
ਕਹੁ ਨਾਨਕ ਜਿਸੁ ਕਿਰਪਾ ਧਾਰੈ ॥
ਹਿਰਦਾ ਸੁਧੁ ਬ੍ਰਹਮੁ ਬੀਚਾਰੈ ॥ (ਗਉੜੀ ਮਹਲਾ ੫, ਆਦਿ ਗ੍ਰੰਥ, ਪੰਨਾ ੨੦੧)

ਇਕ ਬੰਨੇ ਤੇ ਇਹ ਸਤਿਗੁਰੂ ਦੀ ਸੱਚੀ ਬਾਣੀ ਰਾਹੀਂ ਆਖੀ ਗਈ ਗੱਲ ਹੈ। ਅਤੇ ਦੂਜੇ ਬੰਨੇ ਉਹ ਕੱਚੀ ਬਾਣੀ ਹੈ, ਜਿਹੜੀ ਸਿੱਖ ਇਹਿਤਾਸਕਾਰਾਂ ਨੇ ਰਚੀ — ਤੇ ਜਿਸ ਬਾਰੇ ਸ਼ਰਧਾ ਅੱਜ ਸਭ ਤੋਂ ਵੱਧ ਜ਼ੋਰਾਂ ਉਪਰ ਹੈ। ਸ੍ਰੀ ਰਤਨ ਸਿੰਘ ਭੰਗੂ 'ਪੰਥ ਪ੍ਰਕਾਸ਼' (ਵਾਹ ਕੈਸਾ ਸੁੰਦਰ ਨਾਮ ਹੈ !) ਵਿਚ ਬੰਦੇ ਬਹਾਦਰ ਦੇ ਸਿੱਖ ਹੋਣ ਤੋਂ ਇਸ ਗੱਲੋਂ ਇਨਕਾਰੀ ਹਨ ਕਿ ਉਹ ਮਾਸ ਨਹੀਂ ਖਾਂਦਾ ਤੇ ਨੀਲ ਨਹੀਂ ਪਹਿਣਦਾ।

ਆਪ ਲਿਖਦੇ ਹਨ :—

ਨੀਲ ਪਹਿਰਨ ਤੇ ਦੂਰ ਕਰਾਯੋ ॥
ਸਮਰਾ ਸੂਹਾ ਸੀਸ ਬੰਧਾਯੋ ॥
ਮਹਾਂ ਪ੍ਰਸਾਦਿ ਕੈ ਨੇੜ ਨ ਆਵੈ ॥
ਧੋ ਕੈ ਲਕੜੀ ਚੌਕੇ ਪਾਵੈ ॥ (ਪੰਨਾ ੧੩੨)

ਏਹੋ ਫਰਕ ਹੈ ਦੇਹਧਾਰੀ ਸਤਿਗੁਰੂ ਅਤੇ ਪੰਥ-ਗ੍ਰੰਥ ਗੁਰੂ ਵਿਚ।

# ਗ੍ਰੰਥ ਗੁਰੂ

੬ ਸਤਿਗੁਰੂਆਂ ਅਤੇ ੩੧ ਭਗਤਾਂ ਦੀ ਬਾਣੀ ਦਾ ੧੪੩੦ ਪੰਨਿਆਂ ਵਾਲਾ ਮਹਾਨ ਅਤੇ ਅਦੁਤੀ ਸ੍ਰੀ ਆਦਿ ਗ੍ਰੰਥ ਸਾਹਿਬ ਭਾਰਤ ਦੇ ਜੁਗਾਂ ਜੁਗਾਂਤਰਾਂ ਦੇ ਧਾਰਮਕ ਚਿੰਤਨ, ਸਭਿਅਤਾ ਤੇ ਸੰਸਕ੍ਰਿਤੀ ਦਾ ਇਕ ਇਹੋ ਜਿਹਾ ਦਰਪਨ ਤੇ ਵਿਰਸਾ ਹੈ, ਜਿਸ ਨਾਲ ਦੁਨੀਆਂ ਦੇ ਹੋਰ ਕਿਸੇ ਵੀ ਧਾਰਮਕ ਗ੍ਰੰਥ ਦੀ ਤੁਲਨਾ ਨਹੀਂ ਹੋ ਸਕਦੀ।

ਆਪਣੇ ਆਪਣੇ ਸਮੇਂ ਦੇ ਸਭ ਤੋਂ ਵੱਧ ਪ੍ਰਸਿੱਧ ਸੰਤ ਤੇ ਭਗਤ ਕਵੀਆਂ — ਜਿਨ੍ਹਾਂ ਵਿਚ ਬ੍ਰਾਹਮਣ ਤੋਂ ਲੈ ਕੇ ਚਮਾਰ ਤਕ ਸ਼ਾਮਿਲ ਹਨ —, ਅਤੇ ਸਿੱਖ ਪੰਥ ਦੇ ਸਤਿਗੁਰੂਆਂ ਵਜੋਂ ਪਰਸਿੱਧ ੬ ਸਤਿਗੁਰੂਆਂ ਦੀ ਬਾਣੀ ਦੇ ਇਸ ਸੰਗ੍ਰਹਿ ਵਿਚ ਵੇਦਕ ਕਾਲ ਤੋਂ ਲੈ ਕੇ ਭਾਰਤ ਵਿਚ ਮੁਸਲਿਮ ਵਿਚਾਰਧਾਰਾ ਦੇ ਪਸਾਰੇ ਤੱਕ ਦੇ ਸਭਨਾਂ ਧਰਮਾਂ ਤੇ ਉਨ੍ਹਾਂ ਦੇ ਰੀਤੀ ਰਿਵਾਜਾਂ ਦੀ ਚਰਚਾ ਮਿਲਦੀ ਹੈ।

ਇਸ ਗ੍ਰੰਥ ਵਿਚ ਸੰਕਲਿਤ ਬਾਣੀ ਦੀ ਮੂਲ ਸੁਰ ਤਾਂ ਅਦਵੈਤਵਾਦ ਦੀ ਹੈ, ਪਰ ਸਾਂਖ, ਯੋਗ, ਵੇਦਾਂਤ, ਜੈਨ, ਬੋਧ, ਤੇ ਇਸਲਾਮਿਕ ਦਰਸ਼ਨ ਦੀ ਝਲਕ ਵੀ ਆਪਣੇ ਆਪਣੇ ਵਿਸ਼ਿਸ਼ਟ ਤੇ ਸੰਪਰਦਾਈ ਰੂਪਾਂ ਵਿਚ ਮਿਲਦੀ ਹੈ।

ਇਸ ਗ੍ਰੰਥ ਵਿਚ ਅੱਡ ਅੱਡ ਧਰਮਾਂ ਤੇ ਦਰਸ਼ਨਾਂ ਦੇ ਅੱਡ ਅੱਡ ਤਰੀਕੇ ਨਾਲ ਕਥਨ ਤੇ ਵਿਆਖਿਆ ਦੇ ਬਾਵਜੂਦ ਇਕ ਗੱਲ ਸਰਬ ਸਾਂਝੀ ਹੈ — ਤੇ ਉਹ ਹੈ — ਆਸਤਕਤਾ। ਇਸ ਗ੍ਰੰਥ ਵਿਚ ਮੰਡਣ ਰੂਪ ਵਿਚ ਪਰਵਾਨਗੀ ਉਨ੍ਹਾਂ ਧਰਮ ਦਰਸ਼ਨਾਂ ਨੂੰ ਹੀ ਮਿਲੀ ਹੈ, ਜਿਹੜੇ ਮੂਲ ਰੂਪ ਵਿਚ ਈਸ਼ਵਰ ਵਿਸ਼ਵਾਸੀ, ਅਤੇ ਦੇਹਧਾਰੀ ਸਤਿਗੁਰੂ ਉਪਰ ਸ਼ਰਧਾ ਭਾਵਨਾ ਰੱਖਣ ਵਾਲੇ ਹਨ। ਇਸ ਲਿਹਾਜ਼ ਨਾਲ ਇਹ ਗ੍ਰੰਥ ਹਰ ਈਸ਼ਵਰ ਆਧਾਰਿਤ ਧਰਮ ਦੇ ਮੰਨਣ ਵਾਲੇ ਦਾ ਆਪਣਾ ਹੈ — ਬਿਨਾਂ ਕਿਸੇ ਵਿਸ਼ੇਸ਼ ਪਹਿਰਾਵੇ, ਵਿਸ਼ੇਸ਼ ਧਾਰਮਕ ਰਹੁ ਰੀਤ, ਵਿਸ਼ੇਸ਼ ਸ਼ਕਲ ਸੂਰਤ ਤੇ ਵਿਸ਼ੇਸ਼ ਕਰਮ ਕਾਂਡ ਨੂੰ ਮਾਨਤਾ ਦੇਣ ਦੀ ਸ਼ਰਤ ਦੇ। ਇਸ ਗ੍ਰੰਥ ਵਿਚ ਅੱਲਾ, ਰਾਮ, ਰਹੀਮ, ਕ੍ਰਿਸ਼ਣ, ਤੇ ਹਰੀ-ਬ੍ਰਹਮ ਇਕ ਹਨ ; ਕਿਸੇ ਦਾ ਕਿਸੇ ਨਾਲ ਵਿਰੋਧ ਨਹੀਂ।

ਇਹ ਤੇ ਇਹੋ ਜਿਹੀਆਂ ਹੋਰ ਅਨੇਕਾਂ ਸਿਫ਼ਤਾਂ ਵਾਲੇ ਇਸ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਜਿਹੜੇ ਲੋਕ ਆਪਣਾ ਯਾਰ੍ਹਵਾਂ ਗੁਰੂ ਮੰਨਦੇ ਹਨ, ਉਹ ਭਾਰਤ ਵਿਚ ਇਕ ਵਿਸ਼ੇਸ਼ ਦਿੱਖ ਵਾਲੇ ਵਿਅਕਤੀ ਹਨ। ਸਾਬਤ ਸੂਰਤ — ਦਾਹੜੇ ਤੇ ਕੇਸਾਂ ਵਾਲੇ।

ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਦੀ ਸਭ ਤੋਂ ਵਿਸ਼ੇਸ਼ ਗੱਲ ਇਹ ਹੈ ਕਿ ਇਹ ਕਿਸੇ ਵਿਸ਼ੇਸ਼ ਕਿਸਮ ਦੀ ਬਾਹਰੀ ਦਿੱਖ ਤੇ ਕਰਮ ਕਾਂਡ ਲਈ ਕੋਈ ਆਦੇਸ਼ ਨਹੀਂ ਦੇਂਦੀ। ਏਸੇ ਲਈ ਜਿਹੜਾ ਵੀ ਕੋਈ, ਜਿਸ ਵੀ ਪਹਿਰਾਵੇ ਵਿਚ ਚਾਹੇ, ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਨੂੰ ਆਪਣੇ ਹੀ ਅਕੀਦੇ ਦੀ ਬਾਣੀ ਮੰਨ ਸਕਦਾ ਹੈ। ਫਿਰ ਵੀ ਇਹ ਇਕ ਅਸਚਰਜ ਵਾਲੀ ਗੱਲ ਹੈ ਕਿ ਇਕ ਉਹ ਜਮਾਤ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ 'ਗੁਰੂ' ਮੰਨਦੀ ਹੈ, ਜਿਸ ਦਾ ਆਚਾਰ ਵਿਹਾਰ ਤੇ ਪਹਿਰਾਵਾ ਇਕ ਖ਼ਾਸ ਕਿਸਮ ਦਾ ਹੈ ਤੇ ਜਿਹੜੀ ਜਮਾਤ ਅਧਿਆਤਮਕ ਪੱਖ ਤੋਂ ਵੀ ਆਦਿ ਗ੍ਰੰਥ ਵਿਚ ਪਰਚਾਰੇ-ਸਤਿਕਾਰੇ ਗਏ ਧਰਮਾਂ ਵਿਚੋਂ ਕਈਆਂ ਨਾਲ ਪੂਰਾ ਵਿਰੋਧ ਰੱਖਦੀ ਹੈ — ਫਿਰ ਵੀ 'ਗੁਰੂ' ਏਸੇ ਗ੍ਰੰਥ ਨੂੰ ਮੰਨਦੀ ਹੈ। ਇਸ ਸਿਲਸਲੇ ਵਿਚ ਦੁਨੀਆਂ ਦੇ ਇਕ ਸਭ ਤੋਂ ਵਡੇ ਅਸਚਰਜ ਵਾਲੀ ਗੱਲ

ਇਹ ਹੈ ਕਿ ਆਦਿ ਗ੍ਰੰਥ ਦਾ ਹਰੇਕ ਸ਼ਬਦ ਕੇਵਲ ਨਿਰਗੁਣ ਬ੍ਰਹਮ ਅਤੇ ਉਸ ਦੇ ਸਰਗੁਣ ਸਰੂਪ — ਮਨੁੱਖਾ ਦੇਹਧਾਰੀ ਸਤਿਗੁਰੂ ਨੂੰ ਹੀ ਆਪਣਾ ਸਭ ਕੁਝ ਮੰਨਣ ਦਾ ਉਪਦੇਸ਼ ਦੇਂਦਾ ਹੈ — ਪਰ ਇਨ੍ਹਾਂ ਅਕਾਲੀ ਸਿੰਘਾਂ ਦੀ ਜਮਾਤ — ਇਸ ਦੇਹਧਾਰੀ ਸਤਿਗੁਰੂ ਦੇ ਸਿਧਾਂਤ ਦੀ ਹੀ ਸਭ ਤੋਂ ਵਡੀ ਵਿਰੋਧੀ ਹੈ। ਫਿਰ ਵੀ ਇਹ ਸਿੰਘ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਗੁਰੂ ਮੰਨਦੇ ਹਨ!

ਇਹ ਕਹਿੰਦੇ ਹਨ — "ਕਿਉਂਕਿ ਗੁਰਬਾਣੀ ਦੇ ਉਚਾਰਨ ਹੋਣ ਸਮੇਂ 'ਗੁਰੂ ਕੀ ਮੂਰਤ' 'ਗੁਰੂ ਕੇ ਚਰਨ' ਆਦਿ ਸ਼ਬਦਾਂ ਦਾ ਆਉਣਾ ਕੁਦਰਤੀ ਸੀ, ਕਿਉਂਕਿ ਗੁਰੂ ਜੋਤ ਉਸ ਸਮੇਂ ਦੇਹ ਵਿਚ ਸੀ, ਜਿਨ੍ਹਾਂ ਦੀ ਆੜ ਲੈ ਕੇ, ਅੱਜ ਕਈ ਅਨਮਤੀ ਲੋਕ ਦੇਹਧਾਰੀ ਗੁਰੂ ਦਾ ਹੋਣਾ ਸਾਬਤ ਕਰਨ ਦਾ ਮਿਥਿਆ ਯਤਨ ਕਰ ਰਹੇ ਹਨ। **ਜੇ ਇਨ੍ਹਾਂ ਦਾ ਇਹ ਮਨਮਤੀ ਢੌਂਗ ਸਫਲ ਹੁੰਦਾ ਗਿਆ, ਤਾਂ ਕੁਝ ਅਰਸੇ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ (ਸ਼ਬਦ) ਅਤੇ ਇਕ ਅਕਾਲ ਪੁਰਖ ਦੀ ਉਪਾਸ਼ਨਾ ਅਥਵਾ ਗੁਰੂ ਕਲਗੀਧਰ ਜੀ ਦਾ ਰਚਿਆ ਪੰਜਾਂ ਪਿਆਰਿਆਂ ਵਾਲਾ ਅਸੂਲ ਅਲੋਪ ਹੋ ਜਾਵੇਗਾ। ਉਨ੍ਹਾਂ ਦਾ ਇਹ ਕਹਿਣਾ ਵੀ ਮਿਥਿਆ ਹੈ ਕਿ ਬਾਣੀ ਵਿਚ ਗੁਰੂ ਗ੍ਰੰਥ ਸਾਹਿਬ ਦੇ ਗੁਰੂ ਹੋਣ ਦਾ ਕੋਈ ਜ਼ਿਕਰ ਨਹੀਂ, ਸੋ ਇਹ ਤਾਂ ਹੋ ਨਹੀਂ ਸੀ ਸਕਦਾ ਕਿਉਂਕਿ ਬਾਣੀ ਰੱਬੀ ਕਲਾਮ ਹੈ, ਤਵਾਰੀਖ਼ ਨਹੀਂ, ਜਿਸ ਵਿਚ ਇਹੋ ਜਿਹੇ ਜ਼ਿਕਰ ਆਉਂਦੇ।"[1]**

ਉਪਰ ਦਿੱਤੇ ਗਿਆਨੀ ਊਧਮ ਸਿੰਘ ਜੀ ਦੇ ਕਥਨ ਤੋਂ ਦੋ ਗੱਲਾਂ ਨਿਰਵਿਵਾਦ ਰੂਪ ਵਿਚ ਸਿੱਧ ਹੁੰਦੀਆਂ ਹਨ :

੧. ਸਤਿਗੁਰੂ ਸਾਹਿਬਾਨ ਨੇ ਜਦੋਂ ਬਾਣੀ ਦੀ ਰਚਨਾ ਕੀਤੀ, ਓਦੋਂ ਸਤਿਗੁਰੂ ਦਾ ਦੇਹਧਾਰੀ ਹੋਣਾ ਜ਼ਰੂਰੀ ਸੀ ਕਿਉਂਕਿ ਉਹ ਦੇਹ ਰੂਪ ਵਿਚ ਹੀ ਲਿਖਦੇ ਸਨ, ਸੋ ਸਤਿਗੁਰੂ ਦਾ ਹੱਥਾਂ ਪੈਰਾਂ ਦਾ ਜ਼ਿਕਰ ਕੁਦਰਤੀ ਸੀ।

੨. ਗੁਰੂ ਕਿਹੋ ਜਿਹਾ ਹੋਵੇ : ਹੱਥਾਂ ਪੈਰਾਂ ਵਾਲਾ, ਪੱਥਰ ਦਾ, ਸੂਰਜ ਦੇਵਤਾ ਗੁਰੂ, ਚੰਦ੍ਰ ਦੇਵਤਾ ਗੁਰੂ, ਜਲ ਦੇਵਤਾ ਗੁਰੂ, ਪਵਨ ਦੇਵਤਾ ਗੁਰੂ, ਅਗਨੀ ਦੇਵਤਾ ਗੁਰੂ, ਜਾਂ 'ਗ੍ਰੰਥ ਗੁਰੂ' — ਇਸ ਦਾ ਜ਼ਿਕਰ ਕਰਨ ਵਾਲੇ **ਗੁਰੂ ਨਹੀਂ** ਸਗੋਂ ਇਤਿਹਾਸਕਾਰ ਹੀ ਹੋ ਸਕਦੇ ਹਨ। ਧੰਨ ਸਿੱਖੀ! ਉਪਰ ਦਰਜ ਧਾਰਨਾ ਤੋਂ ਸਹਿਜੇ ਹੀ ਕੋਈ ਵੀ ਵਿਅਕਤੀ ਅਨੁਮਾਨ ਲਗਾ ਸਕਦਾ ਹੈ ਕਿ ਇਹ 'ਗ੍ਰੰਥ ਗੁਰੂ' ਦੇ ਸਿਧਾਂਤਕਾਰ ਸ੍ਰੀ ਆਦਿ ਗ੍ਰੰਥ ਜੀ ਨੂੰ ਵੀ ਕਿਸ ਭਾਵਨਾ ਨਾਲ ਪੜ੍ਹਦੇ ਤੇ ਕਿਹੋ ਜਿਹੀ ਭਾਵਨਾ ਨਾਲ ਗੁਰੂ ਮੰਨਦੇ ਹਨ।

ਇਹ ਗੱਲ ਗਿਆਨੀ ਜੀ ਨੇ ਸੱਚ ਹੀ ਲਿਖੀ ਹੈ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਗ੍ਰੰਥ ਦੇ ਗੁਰੂ ਹੋਣ ਦੀ ਗੱਲ ਸਤਿਗੁਰਾਂ ਨੇ ਨਹੀਂ ਲਿਖੀ। ਉਹ ਲਿਖ ਵੀ ਕਿਵੇਂ ਸਕਦੇ ਸਨ? ਉਨ੍ਹਾਂ ਲਈ ਸਤਿਗੁਰੂ ਕੇਵਲ ਇਤਿਹਾਸ ਦਾ ਪ੍ਰਾਣੀ ਤਾਂ ਹੈ ਨਹੀਂ, ਉਨ੍ਹਾਂ ਲਈ ਤੇ ਉਹ 'ਪਰਤੱਖ ਹਰੀ', ਆਪ ਬ੍ਰਹਮ — ਜੋਤ ਸਰੂਪ ਹੈ।

ਇਹੋ ਹੀ ਕਾਰਨ ਹੈ ਕਿ ਸਤਿਗੁਰੂ ਦੇ ਉਸ ਅਨਿੰਨ ਸਿੱਖ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੇ ਵੀ ਇਹ ਗੱਲ ਸ੍ਰੀ ਆਦਿ ਗ੍ਰੰਥ ਦੇ ਸੰਪਾਦਨ ਵੇਲੇ ਨਹੀਂ ਲਿਖੀ — ਅਤੇ ਨਾ ਹੀ ਉਨ੍ਹਾਂ ਨੇ ਦਸਮ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦੇ 'ਦਸਮ ਗ੍ਰੰਥ' ਦੇ ਸੰਪਾਦਨ ਵੇਲੇ ਉਸ ਗ੍ਰੰਥ ਵਿਚ ਹੀ ਲਿਖੀ। ਕਿਉਂਕਿ ਉਹ ਜਾਣਦੇ ਸਨ ਕਿ ਸਤਿਗੁਰੂ ਦਾ ਮਾਮਲਾ ਇਤਿਹਾਸ ਦਾ ਨਹੀਂ, ਸਗੋਂ ਅਕਾਲ ਪੁਰਖ ਦੇ ਸਰਗੁਣ ਸਰੂਪ ਦੀ ਸਚਾਈ ਹੈ।

ਡਰ ਭਾਈ ਸਾਹਿਬ ਨੂੰ ਇਸ ਗੱਲ ਦਾ ਕੋਈ ਨਹੀਂ ਸੀ ਕਿ ਕਲਗ਼ੀਧਰ ਪਾਤਸ਼ਾਹ ਦਾ ਰਚਿਆ ਕੋਈ ਵੀ ਅਸੂਲ ਅਲੋਪ ਹੋ ਜਾਏਗਾ। ਭਾਈ ਮਣੀ ਸਿੰਘ ਜੀ ਨੂੰ ਏਨੀ ਕੁ ਸਮਝ ਹੋਣ ਦੀ ਗੱਲ ਤਾਂ ਗਿਆਨੀ ਊਧਮ ਸਿੰਘ ਜੀ ਵੀ ਮੰਨਣਗੇ ਹੀ — ਕਿ ਸੱਚ ਉਪਰ ਆਧਾਰਤ ਅਤੇ ਅਕਾਲ ਪੁਰਖ ਦੀ ਜੋਤ ਵਿਚੋਂ ਵਿਗਸੇ ਉਸ ਦੀ 'ਹੋਂਦ' ਦੇ ਸਿਧਾਂਤ ਨੂੰ ਕੋਈ ਅਲੋਪ ਨਹੀਂ ਕਰ ਸਕਦਾ।

ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸਾਜੇ ਖ਼ਾਲਸਾ ਪੰਥ ਬਾਰੇ ਜਿਹੜੀਆਂ ਗਵਾਹੀਆਂ ਉਸ ਸਮੇਂ ਦੇ ਸਮਕਾਲੀ ਇਤਿਹਾਸ ਜਾਂ ਹੋਰ ਵਸੀਲਿਆਂ ਤੋਂ ਮਿਲਦੀਆਂ ਹਨ — ਉਨ੍ਹਾਂ ਬਾਰੇ ਸ੍ਰੀ 'ਜੇ. ਐਸ. ਗਰੇਵਾਲ' ਅਤੇ ਸ੍ਰੀ 'ਐਸ. ਐਸ. ਬੱਲ' ਵੱਲੋਂ ਲਿਖੀ ਅੰਗਰੇਜ਼ੀ ਪੁਸਤਕ — "ਗੁਰੂ ਗੋਬਿੰਦ ਸਿੰਘ" ਜੋ ਕਿ ਪੰਜਾਬ ਯੂਨੀਵਰਸਿਟੀ ਨੇ ਛਾਪੀ ਹੈ — ਦੇ ਪੰਨਾ ੧੮੮

੧. 'ਸੱਚਾ ਗੁਰੂ' ਪੰਨਾ ੮੮-੮੯, ਕਿਰਤ ਗਿਆਨੀ ਊਧਮ ਸਿੰਘ ਜੀ।

ਉਪਰ ਇਸ ਭਾਵ ਦਾ ਪ੍ਰਗਟਾਵਾ ਕੀਤਾ ਗਿਆ ਹੈ ਕਿ — ਗੁਰੂ ਗੋਬਿੰਦ ਸਿੰਘ ਜੀ ਵੱਲੋਂ ਖੰਡੇ ਦੀ ਪਾਹੁਲ ਛਕਾ ਕੇ ਖ਼ਾਲਸਾ ਸਜਾਉਣ, ਕੇਸ ਅਤੇ ਪੰਜ ਸ਼ਸਤਰ ਰੱਖਣ, ਤਮਾਕੂ ਨਾ ਪੀਣ, ਆਪਣੇ ਨਾਮ ਨਾਲ 'ਸਿੰਘ' ਲਗਾਉਣ — ਬਾਰੇ ਸਮਕਾਲੀ ਇਤਿਹਾਸਕ ਗਵਾਹੀਆਂ ਤਾਂ ਮਿਲਦੀਆਂ ਹਨ — ਪਰ ਜਿਹੜੀਆਂ ਬਹੁਤ ਹੀ ਮਹੱਤਵਪੂਰਨ ਅਤੇ ਪਰਸਪਰ ਸੰਬੰਧਤ ਗੱਲਾਂ ਬਾਰੇ ਕੋਈ ਗਵਾਹੀ ਨਹੀਂ ਮਿਲਦੀ ਉਹ ਇਹ ਹਨ :

੧. ਗੁਰੂ ਗੋਬਿੰਦ ਸਿੰਘ ਜੀ ਦੇ ਪੰਜਾਂ ਪਿਆਰਿਆਂ ਕੋਲੋਂ ਆਪ ਅੰਮ੍ਰਿਤ ਛਕਣ ਬਾਰੇ ।

੨. ਨਾਟਕੀ ਢੰਗ ਨਾਲ ਸਿੱਖਾਂ ਦੇ ਸਿਰ ਮੰਗਣ ਬਾਰੇ ।

੩. ਖ਼ਾਲਸਾ ਪੰਥ ਅਤੇ ਆਦਿ ਗ੍ਰੰਥ ਨੂੰ ਗੁਰਿਆਈ ਦੇਣ ਬਾਰੇ ।

ਇਸ ਪੁਸਤਕ ਦੇ ਦੋਹਾਂ ਲੇਖਕਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਤੇ ਨੇੜਲੇ ਸਮਕਾਲੀ ਰੀਕਾਰਡ ਵਿਚੋਂ ਸ੍ਰੀ ਆਦਿ ਗ੍ਰੰਥ ਬਾਰੇ ਜੋ ਪਤਾ ਲੱਗਦਾ ਹੈ — ਉਸ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਬਾਣੀ (ਦਸਮ ਗ੍ਰੰਥ) ਨਾਲੋਂ ਆਦਿ ਗ੍ਰੰਥ ਦੀ ਵਿਸ਼ੇਸ਼ ਮਹੱਤਤਾ ਵਖਰੀ ਕਰਕੇ ਨਹੀਂ ਦਰਸਾਈ ਗਈ — ।

ਭਾਈ ਮਣੀ ਸ਼ਿੰਘ ਜੀ — ਭਾਈ ਗੁਰਦਾਸ ਜੀ ਦੀ ਬਾਣੀ ਦੇ ਵੀ ਵਿਆਖਿਆਕਾਰ ਸਨ — ਇਸ ਲਈ ਜਾਣਦੇ ਸਨ ਕਿ ਸਤਿਗੁਰੂ ਹਰ ਜੁਗ ਵਿਚ ਦੇਹਧਾਰੀ ਹੀ ਹੁੰਦਾ ਆਇਆ ਹੈ ਤੇ ਹੁੰਦਾ ਰਹੇਗਾ । ਭਾਈ ਗੁਰਦਾਸ ਜੀ ਨੇ ਹੀ ਤਾਂ ਲਿਖਿਆ ਸੀ —

ਸਤਿਜੁਗਿ ਸਤਿਗੁਰ ਵਾਸਦੇਵ ਵਵਾ ਵਿਸਨਾ ਨਾਮੁ ਜਪਾਵੈ ।
ਦੁਆਪੁਰਿ ਸਤਿਗੁਰ ਹਰੀ ਕ੍ਰਿਸ਼ਨ ਹਾਹਾ ਹਰਿ ਹਰਿ ਨਾਮੁ ਜਪਾਵੈ ।
ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖੁ ਪਾਵੈ ।
ਕਲਿਜੁਗਿ ਨਾਨਕ ਗੁਰ ਗੋਬਿੰਦ ਗਗਾ ਗੋਬਿੰਦ[1] ਨਾਮੁ ਅਲਾਵੈ ।
ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚਿ ਜਾਇ ਸਮਾਵੈ ।
ਚਾਰੋ ਅਛਰ ਇਕੁ ਕਰਿ ਵਾਹਿਗੁਰੂ ਜਪੁ ਮੰਤ੍ਰ ਜਪਾਵੈ ।
ਜਹਾ ਤੇ ਉਪਜਿਆ ਫਿਰਿ ਤਹਾ ਸਮਾਵੈ !

(ਵਾਰ ੧, ਪਉੜੀ ੪੯)

ਦੋਵੇਂ ਭਾਈ ਸਾਹਿਬ ਸਤਿਗੁਰੂ ਰਾਮ ਦਾਸ ਜੀ ਦੀ ਇਸ ਬਾਣੀ ਤੋਂ ਜਾਣੂ ਸਨ — ਜਿਹੜੀ ਕਿ ਗਿਆਨੀ ਊਧਮ ਸਿੰਘ ਜੀ ਦੇ ਕਥਨ ਅਨੁਸਾਰ 'ਗੁਰੂ ਕੀ ਮੂਰਤਿ' ਤੇ 'ਗੁਰੂ ਕੇ ਚਰਨਾ' — ਵਾਲੇ ਸਤਿਗੁਰੂ ਸਾਹਿਬਾਨ ਬਾਰੇ ਉਚਾਰੀ ਹੈ —

ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ ॥
ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ ॥
ਹਰਿ ਪੁਰਖੁ ਨ ਕਬਹੀ ਬਿਨਸੈ ਜਾਵੈ ਨਿਤ ਦੇਵੈ ਚੜੈ ਸਵਾਇਆ ।

(ਸ੍ਰੀ ਰਾਗ ਮਹਲਾ ੪ ਆਦਿ ਗ੍ਰੰਥ ਪੰਨਾ੭੯ )

ਗਿਆਨੀ ਊਧਮ ਸਿੰਘ ਜੀ ਦੇ ਉਪਰ ਦਿੱਤੇ ਸਿਧਾਂਤ ਤੋਂ ਇੰਜ ਲਗਦਾ ਹੈ ਜਿਵੇਂ ਸਤਿਗੁਰੂ ਸਾਹਿਬਾਨ ਨੇ ਜਿਹੜੀ 'ਗੁਰੂ ਕੇ ਚਰਨ' ਤੇ 'ਗੁਰੂ ਕੀ ਮੂਰਤ' ਉਪਰ ਆਧਾਰਤ ਬਾਣੀ ਰਚੀ ਹੈ ਉਹ ਸਤਿਗੁਰਾਂ ਨੇ ਕੇਵਲ ਆਪਣੇ ਜੀਵਨ ਕਾਲ ਤਕ, ਲਈ ਹੀ ਲਿਖੀ ਸੀ — ਕਿਉਂਕਿ ਬਾਅਦ ਵਿਚ ਆਉਣ ਵਾਲੇ ਗਿਆਨੀ ਊਧਮ ਸਿੰਘ ਜੀ ਵਰਗੇ ਸਿੰਘ ਤਾਂ ਉਸ 'ਗੁਰੂ ਕੇ ਚਰਨ' ਤੇ 'ਗੁਰੂ ਕੀ ਮੂਰਤ' ਸਿਧਾਂਤ ਦੇ ਪੂਰੀ ਤਰ੍ਹਾਂ ਵਿਰੋਧੀ ਹੋਣਗੇ । ਫਿਰ ਇਹ ਨਹੀਂ ਸਮਝ ਆਉਂਦੀ ਕਿ ਆਖ਼ਰ ਗੁਰੂ ਅਰਜਨ ਦੇਵ ਜੀ ਨੇ ਏਨੇ ਜਤਨਾ ਨਾਲ ਬਾਣੀ ਦਾ ਸੰਗ੍ਰਹਿ ਕਰਕੇ ਭਾਈ ਗੁਰਦਾਸ ਜੀ ਕੋਲੋਂ ਸ੍ਰੀ ਆਦਿ ਗ੍ਰੰਥ

੧. ਗੁਰੂ ਹਰਿ ਗੋਬਿੰਦ ਸਾਹਿਬ ਜੀ ।

ਸਾਹਿਬ ਦੀ ਬੀੜ ਕਿਉਂ ਲਿਖਵਾਈ ਅਤੇ ਬਾਅਦ ਵਿਚ ਭਾਈ ਮਣੀ ਸਿੰਘ ਜੀ ਨੇ ਫਿਰ ਇਕ ਵਾਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਚੜ੍ਹਾਣ ਲਈ ਨਵੇਂ ਸਿਰੇ ਸਾਰੀ ਬਾਣੀ ਨੂੰ ਫਿਰ ਤੋਂ ਕਿਉਂ ਤਰਤੀਬ ਦਿੱਤੀ ! ਜੇ ਉਸ ਬਾਣੀ ਦੇ ਮੂਲ ਸਿਧਾਂਤ 'ਗੁਰੂ ਕੇ ਚਰਨ' ਤੇ 'ਗੁਰੂ ਕੀ ਮੂਰਤਿ' ਤੋਂ ਹੀ ਉਹਨਾਂ ਦਾ ਨਾਂ ਲੈਣ ਵਾਲਿਆਂ ਨੇ ਮੁਨਕਰ ਹੋ ਜਾਣਾ ਸੀ ਤੇ 'ਚਰਨਾ ਵਾਲੇ' ਸਤਿਗੁਰੂ ਦੇ ਸਿਧਾਂਤ ਨੂੰ ਅਨਮਤੀਆਂ ਦਾ ਸਿਧਾਂਤ ਦੱਸ ਕੇ ਸਿੱਖ ਪੰਥ ਨੂੰ ਓਹਨਾ ਦੇ ਖ਼ਤਰੇ ਤੋਂ ਬਚਣ ਦਾ ਉਪਦੇਸ਼ ਦੇਣਾ ਸੀ !

ਪਰ ਅਸਲ ਗੱਲ ਇਹ ਹੈ ਕਿ ਡਰ ਓਸੇ ਨੂੰ ਹੁੰਦਾ ਹੈ ਜਿਸ ਦਾ ਆਧਾਰ 'ਸੱਚ-ਧਰਮ' ਨਾ ਹੋਵੇ । ਓਸੇ ਦੇ ਅੰਦਰ ਹੀ ਏਨੀ ਆਤਮਕ ਕਮਜ਼ੋਰੀ ਆ ਜਾਂਦੀ ਹੈ ਕਿ ਉਸ ਨੂੰ ਆਪਣਾ ਰਚਿਆ ਹੋਇਆ ਤਖੱਈਯਲ ਆਪੇ ਹੀ ਲੋਪ ਹੁੰਦਾ ਦਿੱਸਦਾ ਹੈ ।

## ਗ੍ਰੰਥ ਗੁਰੂ ਦਾ ਇਤਿਹਾਸ

ਆਓ ਜ਼ਰਾ ਇਹ ਵੀ ਵੇਖ ਲਈਏ ਕਿ 'ਗ੍ਰੰਥ ਗੁਰੂ' ਦੇ ਸਿਧਾਂਤ ਬਾਰੇ ਸਿੱਖ ਇਤਿਹਾਸ ਦੇ ਗ੍ਰੰਥ ਤੇ ਗ੍ਰੰਥਕਾਰ ਕੀ ਆਖਦੇ ਹਨ ।

ਡਾ: ਗੰਡਾ ਸਿੰਘ ਜੀ ਨੇ ੧੮ ਸਿਤੰਬਰ ੧੯੭੮ ਦੇ 'ਸਪਤਾਹਕ ਕੌਮੀ ਏਕਤਾ' ਵਿਚ ਇਕ ਲੇਖ ਲਿਖਿਆ ਹੈ — "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਦੇ ਪੈਗੰਬਰ" । ਇਸ ਲੰਮੇ ਲੇਖ ਵਿਚ ਆਪ ਨੇ ਕੁਝ ਕੁ ਇਤਿਹਾਸਕ ਗ੍ਰੰਥਾਂ ਤੇ ਇਤਿਹਾਸਕਾਰਾਂ ਦੇ ਹਵਾਲਿਆਂ ਨਾਲ ਇਹ ਸਿੱਧ ਕਰਨ ਦਾ ਜਤਨ ਕੀਤਾ ਹੈ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਗੁਰਤਾ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਹੀ ਅਰਪਨ ਕਰ ਗਏ ਸਨ । ਇਸ ਸਿਲਸਿਲੇ ਵਿਚ ਆਪ ਨੇ ਭਾਈ ਨੰਦ ਲਾਲ ਗੋਯਾ, ਭਾਈ ਚੌਪਾ ਸਿੰਘ ਜੀ, ਭਾਈ ਕੋਇਰ ਸਿੰਘ ਜੀ, ਭਾਈ ਕੇਸਰ ਸਿੰਘ ਛਿੱਬਰ ਜੀ, ਤੇ ਬਾਬਾ ਸਰੂਪ ਦਾਸ ਭੱਲਾ ਦੀਆਂ ਲਿਖਤਾਂ ਦਾ ਹਵਾਲਾ ਦਿੱਤਾ ਹੈ । ਡਾ: ਗੰਡਾ ਸਿੰਘ ਜੀ ਲਿਖਦੇ ਹਨ — "ਇਹ ਇਕ ਪਰਮਾਨੀਕ ਇਤਿਹਾਸਕ ਵਾਕਿਆ ਹੈ **ਜਿਸ ਦੀ ਪੁਸ਼ਟੀ ਸਮਕਾਲੀ ਲਿਖਤਾਂ ਅਤੇ ਉਨ੍ਹਾਂ ਦੇ ਆਧਾਰ, ਪਰ ਉਸਰੀਆਂ ਲਿਖਤਾਂ ਤੋਂ ਹੁੰਦੀ ਹੈ ।"**

ਸਮਕਾਲੀ ਲਿਖਤਾਂ ਤੋਂ ਡਾਕਟਰ ਸਾਹਿਬ ਦੀ ਮੁਰਾਦ ਉਪਰ ਦਿੱਤੇ ਨਾਵਾਂ ਵਾਲੇ ਲੇਖਕਾਂ ਤੋਂ ਹੈ ਅਤੇ **"ਉਨ੍ਹਾਂ ਦੇ ਆਧਾਰ ਪਰ ਉਸਰੀਆਂ ਲਿਖਤਾਂ"** ਤੋਂ ਮੁਰਾਦ ਕੁਝ ਉਨ੍ਹਾਂ ਮੁਸਲਿਮ ਤੇ ਹਿੰਦੂ ਇਤਿਹਾਸਕਾਰਾਂ ਤੋਂ ਹੈ — ਜਿਨ੍ਹਾਂ ਦੀਆਂ ਉਰਦੂ-ਫ਼ਾਰਸੀ ਲਿਖਤਾਂ ਦੇ ਹਵਾਲੇ ਡਾਕਟਰ ਸਾਹਿਬ ਨੇ ਇਸ ਲੇਖ ਵਿਚ ਦਿੱਤੇ ਹਨ ।

ਇਸ ਚਰਚਾ ਵਿਚ ਅਸੀਂ ਸਮਝਦੇ ਹਾਂ ਕਿ ਸਮਕਾਲੀ ਆਖੇ ਜਾਣ ਵਾਲੇ ਲੇਖਕਾਂ ਤੇ ਉਨ੍ਹਾਂ ਦੀਆਂ ਲਿਖਤਾਂ ਬਾਰੇ ਵਿਚਾਰ ਕਰ ਲੈਣਾ ਹੀ ਕਾਫ਼ੀ ਰਹੇਗਾ — ਕਿਉਂਕਿ ਬਾਅਦ ਦੇ ਉਰਦੂ ਫ਼ਾਰਸੀ ਮੁਸਲਿਮ ਤੇ ਹਿੰਦੂ ਇਤਿਹਾਸਕਾਰਾਂ ਦੇ ਬਿਆਨ ਦਾ ਅਧਾਰ ਓਹੋ ਸਮਕਾਲੀ ਹੀ ਹਨ ।

ਡਾ: ਗੰਡਾ ਸਿੰਘ ਜੀ ਭਾਈ ਨੰਦ ਲਾਲ ਗੋਯਾ ਬਾਰੇ ਲਿਖਦੇ ਹਨ — "ਭਾਈ ਨੰਦ ਲਾਲ ਜੀ ਗੋਯਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਿਕਟ-ਵਰਤੀ ਕਵੀ ਅਤੇ ਦਰਬਾਰੀ ਰਹੇ ਸਨ ਅਤੇ ਗੁਰੂ ਸਾਹਿਬ ਦੇ ਦੇਹਾਂਤ ਸਮੇਂ ਬਹਾਦਰ ਸ਼ਾਹ ਦੇ ਨਾਲ ਨਾਂਦੇੜ ਵਿਚ ਮੌਜੂਦ ਸਨ । ਆਪ ਰਹਿਤਨਾਮੇ ਵਿਚ ਗੁਰੂ ਸਾਹਿਬ ਵੱਲੋਂ ਸਿੱਖਾਂ ਨੂੰ ਹਿਦਾਇਤ ਇਸ ਤਰ੍ਹਾਂ ਲਿਖਦੇ ਹਨ :

> " 'ਮੇਰਾ ਰੂਪ ਗ੍ਰੰਥ ਜੀ ਜਾਣ ।
> ਇਸ ਮੇਂ ਭੇਦ ਨਹੀਂ ਕੁਛ ਮਾਨ ।' "

ਡਾ: ਗੰਡਾ ਸਿੰਘ ਜੀ ਨੇ ਇਹ ਲਿਖ ਕੇ ਕਿ ਭਾਈ ਨੰਦ ਲਾਲ ਜੀ ਤੇ ਬਹਾਦਰ ਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ ਦੇਹਾਂਤ ਸਮੇਂ ਨਾਂਦੇੜ ਵਿਚ ਮੌਜੂਦ ਸਨ — ਸਿੱਖ ਇਤਿਹਾਸ ਵਿਚ ਇਕ ਨਵੀਂ ਗੱਲ ਜੋੜੀ ਹੈ । ਕੋਈ ਵੀ ਤੇ ਕਿਸੇ

ਵੀ ਮਜ਼ਹਬ ਜਾਂ ਜਾਤੀ ਦਾ ਇਤਿਹਾਸਕਾਰ ਇਸ ਗੱਲ ਨੂੰ ਮੂਲੋਂ ਹੀ ਗ਼ਲਤ ਆਖਣੋਂ ਨਹੀਂ ਝਿਜਕੇਗਾ। ਕਿਉਂਕਿ ਨਾਂਦੇੜ ਵਿਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਚਿਖਾ ਬਣਾ ਕੇ ਉਸ ਵਿਚ ਆਤਮ ਦਾਹ ਦੀ ਲੀਲਾ ਰਚੀ — ਓਦੋਂ ਭਾਈ ਨੰਦ ਲਾਲ ਤੇ ਬਹਾਦਰ ਸ਼ਾਹ ਨਾਂਦੇੜ ਵਿਚ ਬਿਲਕੁਲ ਨਹੀਂ ਸਨ।

ਰਹੀ ਗੱਲ ਉਨ੍ਹਾਂ ਦੋ ਪੰਗਤੀਆਂ ਦੀ — ਜਿਨ੍ਹਾਂ ਵਿਚ 'ਮੇਰਾ ਰੂਪ ਗ੍ਰੰਥ ਜੀ ਜਾਣ', ਵਾਲੀ ਗੱਲ ਆਖੀ ਗਈ ਹੈ — ਇਹ ਰਚਨਾ ਡਾ: ਗੰਡਾ ਸਿੰਘ ਜੀ ਵਲੋਂ ੧੯੬੮ ਵਿਚ ਸੰਪਾਦਨ ਕੀਤੀ "ਭਾਈ ਨੰਦ ਲਾਲ ਗ੍ਰੰਥਾਵਲੀ" ਵਿਚ ਹੀ ਆਈ ਹੈ ਇਸ ਤੋਂ ਪਹਿਲਾਂ ਕਿਸੇ ਨੁਸਖੇ ਵਿਚ ਨਹੀਂ ਵੇਖੀ ਸੁਣੀ ਗਈ। ਇਸ ਗ੍ਰੰਥਾਵਲੀ ਨੂੰ (ਮਿਲਾਕਾ — ਮਲਾਏਸ਼ੀਆ) ਦੇ ਕਿਸੇ ਸੰਤ ਮੋਹਨ ਸਿੰਘ ਜੀ ਨੇ ਪ੍ਰਕਾਸ਼ਤ ਕਰਵਾਇਆ ਹੈ — ਤੇ ਇਸ ਦਾ ਕਾਪੀਰਾਈਟ ਡਾ: ਸਾਹਿਬ ਦਾ ਆਪਣਾ ਹੈ। ਡਾ: ਸਾਹਿਬ ਨੇ ਭਾਈ ਨੰਦ ਲਾਲ ਦੇ ਬਹਾਦਰ ਸ਼ਾਹ ਸਮੇਤ ਉਸ ਵੇਲੇ ਨਾਂਦੇੜ ਹੋਣ ਦੀ ਗੱਲ ਕਿਸੇ ਢਾਡੀ 'ਨੱਥ ਮੱਲ' ਦੀਆਂ ਕਵਿਤਾ ਦੀਆਂ ਦੋ ਸਤਰਾਂ ਦੇ ਆਧਾਰ ਉਪਰ ਸਥਾਪਤ ਕਰਨ ਦੀ ਕੋਸ਼ਿਸ਼ ਕੀਤੀ ਹੈ ਉਨ੍ਹਾਂ ਵਿਚੋਂ ਵੀ ਉਸ ਗੱਲ ਦੀ ਪੁਸ਼ਟੀ ਨਹੀਂ ਹੁੰਦੀ। ਉਹ ਸਤਰਾਂ ਹਨ :

ਜ਼ਿ ਵੁਜ਼ਰਾਇ ਸੁਲਤਾਨ ਬੁਦਾ ਨੰਦ ਲਾਲ
ਸ਼ੁਦਾ ਹਮਰਹਿ ਸ਼ਾਹਿ ਵਾਲਾ ਕਮਾਲ।

ਅਰਥਾਤ — "ਨੰਦ ਲਾਲ ਬਾਦਸ਼ਾਹ ਦੇ ਵਜ਼ੀਰਾਂ ਵਿਚੋਂ ਸੀ, ਅਤੇ ਉਹ ਵਡੇ ਕਮਾਲ ਵਾਲੇ ਬਾਦਸ਼ਾਹ ਦੇ ਸਫ਼ਰ ਦਾ ਸੰਗੀ ਸੀ।"

ਭਾਈ ਨੰਦ ਲਾਲ ਬਹਾਦਰ ਸ਼ਾਹ ਦੇ ਵਜ਼ੀਰ ਸਨ — ਸੰਗੀ ਵੀ ਜ਼ਰੂਰ ਰਹੇ ਹਨ — ਕਿਉਂਕਿ ਬਹਾਦਰ ਸ਼ਾਹ ਦੇ ਉਹ ਅਹਿਲਕਾਰ ਸਨ — ਪਰ ਉਪਰੋਕਤ ਦੋ ਸਤਰਾਂ ਤੋਂ ਇਹ ਗੱਲ ਕਿਵੇਂ ਸਿੱਧ ਹੋ ਗਈ ਕਿ ਉਹ ਦੋਵੇਂ ਉਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਦੇ ਕੋਲ ਸਨ, ਜਿਸ ਵੇਲੇ ਸਤਿਗੁਰੂ ਜੀ ਨੇਂ 'ਨਾਂਦੇੜ ਲੀਲ੍ਹਾ' ਰਚੀ! ਇਹਨਾਂ ਦੋ ਸਤਰਾਂ ਦੇ ਪਿਛੋਕੜ ਵਿਚ ਜਿਸ ਘਟਨਾ ਦਾ ਜ਼ਿਕਰ ਡਾ. ਗੰਡਾ ਸਿੰਘ ਜੀ ਨੇ ਕੀਤਾ ਹੈ, ਉਹ ਇੰਜ ਹੈ, "ਜਦ ਬਾਦਸ਼ਾਹੀ ਚੌਂਪ ਅਗਸਤ ੧੭੦੮ ਈ. ਦੇ ਅੰਤ ਤੇ ਨਾਂਦੇੜ ਪੁੱਜਾ ਅਤੇ ਉਥੇ ਗੁਰੂ ਸਾਹਿਬ ਮਾਧੋ ਦਾਸ ਬੈਰਾਗੀ ਦੇ ਡੇਰੇ ਪਧਾਰੇ ਤਾਂ ਗੁਰੂ ਸਾਹਿਬ ਦੇ ਨਾਲ ਗਏ ਸਿੱਖਾਂ ਨੇ ਨੇੜੇ ਹੀ ਇਕ ਖੁਲ੍ਹੀ ਥਾਂ ਤੇ ਮਾਸ ਪਕਾਉਣਾ ਸ਼ੁਰੂ ਕੀਤਾ ਜਿਸ ਨਾਲ ਮਾਧੋ ਦਾਸ ਦੇ ਡੇਰੇ ਅਤੇ ਨਾਂਦੇੜ ਦੇ ਹਿੰਦੂਆਂ ਵਿਚ ਹਲਚਲ ਮਚ ਗਈ। ਕਰਨਾ ਰੱਬ ਦਾ, ਉਸੇ ਦਿਨ (੩ ਸਤੰਬਰ ੧੭੦੮) ਨੂੰ ਸੂਰਜ ਗ੍ਰਹਿਣ ਸੀ ਅਤੇ ਮੱਸਿਆ ਵੀ। ਇਹ ਦੋਵੇਂ ਦਿਨ ਹਿੰਦੂਆਂ ਵਿਚ ਬੜੇ ਪਵਿੱਤਰ ਸਮਝੇ ਜਾਂਦੇ ਹਨ। ਭਾਵੇਂ ਸਿੱਖਾਂ ਲਈ ਇਹ ਤਾਰਿਆਂ ਦੇ ਚੱਕਰ ਦਾ ਇਕ ਕੁਦਰਤੀ ਸਿੱਟਾ ਸੀ ਅਤੇ ਸਿੱਖ ਮੱਤ ਅਨੁਸਾਰ ਉਹ ਅਜਿਹੇ ਵਹਿਮਾਂ ਭਰਮਾਂ ਤੋਂ ਮੁਕਤ ਹੋ ਚੁਕੇ ਸਨ, ਪਰ ਜਦ ਨਾਂਦੇੜ ਦੇ ਹਿੰਦੂਆਂ ਨੇ ਬਹਾਦਰ ਸ਼ਾਹ ਪਾਸ ਇਸ ਗੱਲ ਦੀ ਸ਼ਿਕਾਇਤ ਕੀਤੀ ਅਤੇ ਬਾਦਸ਼ਾਹ ਨੇ ਇਸ ਦੀ ਪੜਤਾਲ ਕੀਤੀ ਤਾਂ ਇਸ ਨੂੰ ਇਕ ਫ਼ਜ਼ੂਲ ਬਖੇੜਾ ਸਮਝ ਕੇ ਰੱਦ ਕਰ ਦਿੱਤਾ, ਇਸ ਨਾਲ ਸਾਰੇ ਹਿੰਦੂਆਂ ਨੂੰ ਸ਼ਰਮਿੰਦਾ ਹੋਣਾ ਪਿਆ।

"ਇਸ ਘਟਨਾ ਵੱਲ ਸੰਕੇਤ ਕਰਦਿਆਂ ਹੋਇਆਂ ਢਾਡੀ ਨਥ ਮੱਲ ਆਪਣੀ ਸਮਕਾਲੀ ਰਚਨਾ 'ਅਮਰ ਨਾਮਾ' ਵਿਚ ਭਾਈ ਨੰਦ ਲਾਲ ਦੀ ਬਾਦਸ਼ਾਹ ਨਾਲ ਮੌਜੂਦਗੀ ਬਾਰੇ ਇਉਂ ਲਿਖਦਾ ਹੈ।"

ਅਤੇ ਅਗੇ ਡਾ: ਸਾਹਿਬ ਨੇ ਉਪਰ ਦਿੱਤੀਆਂ ਦੋ ਸਤਰਾਂ ਛਾਪੀਆਂ ਹਨ।

ਇਸ ਸਾਰੇ ਬਿਆਨ ਵਿਚੋਂ ਇਹ ਗੱਲ ਤਾਂ ਕਿਧਰੇ ਵੀ ਸਾਹਮਣੇ ਨਹੀਂ ਆਉਂਦੀ ਕਿ ਭਾਈ ਨੰਦ ਲਾਲ ਤੇ ਬਹਾਦਰ ਸ਼ਾਹ ਗੁਰੂ ਜੀ ਦੀ 'ਨਾਂਦੇੜ ਲੀਲ੍ਹਾ' ਵੇਲੇ ਉਹਨਾਂ ਦੇ ਕੋਲ ਸਨ। ਹਾਂ, ਇਸ ਬਿਆਨ ਤੋਂ ਕਈ ਨਵੇਂ ਫਿਰਕੂ ਸਿਧਾਂਤਾਂ ਦਾ ਮੁੱਢ ਜ਼ਰੂਰ ਡਾ: ਸਾਹਿਬ ਨੇ ਬੰਨ੍ਹਣ ਦੀ ਕੋਸ਼ਿਸ਼ ਕੀਤੀ ਹੈ। ਇਕ ਤਾਂ ਇਹ ਕਿ ਗੁਰੂ ਜੀ ਦੇ ਨਾਲ ਗਏ ਸਿੱਖਾਂ ਨੇ ਮਾਸ ਰਿੱਧਾ। ਦੂਜੀ ਇਹ ਕਿ ਰਿੱਧਾ ਵੀ ਉਸ ਦਿਨ, ਜਿਸ ਦਿਨ ਨੂੰ ਹਿੰਦੂ ਪਵਿੱਤਰ ਮੰਨਦੇ ਹਨ। ਤੀਜੀ ਗੱਲ ਇਹ ਕਿ ਹਿੰਦੂਆਂ ਨੇ ਸ਼ਿਕਾਇਤ ਬਹਾਦਰ ਸ਼ਾਹ ਕੋਲ ਜਾ ਕੇ ਲਾਈ — ਗੁਰੂ ਜੀ ਕੋਲ ਨਹੀਂ। ਹਾਲਾਂਕਿ ਗੁਰੂ ਗੋਬਿੰਦ ਸਿੰਘ ਜੀ ਗੁਰੂ ਹਿੰਦੂਆਂ ਦੇ ਹੀ ਸਨ ਤੇ ਆਪ ਨੇ ਆਪਣੀ ਸਾਰੀ ਬਾਣੀ ਵਿਚ ਹਿੰਦੂ ਮੱਤ ਦੇ ਪੌਰਾਣਕ ਚਰਿਤ੍ਰਾਂ ਦਾ ਹੀ ਗੁਣ ਗਾਇਣ ਕੀਤਾ ਹੈ।

ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥

ਡਾਕਟਰ ਸਾਹਿਬ ਨੇ ਉਪਰ ਜਿਸ ਘਟਨਾ ਦਾ ਜ਼ਿਕਰ ਕੀਤਾ ਹੈ ਉਹ ਆਪ ਨੇ (੩ ਸਤੰਬਰ ੧੭੦੮) ਵਾਲੇ ਦਿਨ ਹੋਈ ਦੱਸੀ ਹੈ, ਜਦੋਂ ਕਿ ਗੁਰੂ ਜੀ ਨੇ 'ਨਾਂਦੇੜ ਲੀਲ੍ਹਾ ੭ ਅਕਤੂਬਰ ੧੭੦੮ ਨੂੰ ਰਚਾਈ। ਫਿਰ ਇਹ ਸਵਾਲ ਕਿਵੇਂ ਪੈਦਾ ਹੋ ਗਿਆ ਕਿ ਭਾਈ ਨੰਦ ਲਾਲ ਨੇ ਸਤਿਗੁਰਾਂ ਨੂੰ ਉਹਨਾਂ ਦੇ ਵਾਰਸ ਬਾਰੇ ਪੁੱਛ ਵੀ ਲਿਆ ਤੇ ਉਹਨਾਂ ਨੇ ਦੱਸ ਵੀ ਦਿੱਤਾ, ਜਦੋਂ ਕਿ ਡਾ: ਸਾਹਿਬ ਅਨੁਸਾਰ ਵੀ ੩ ਸਤੰਬਰ ੧੭੦੮ ਤਕ ਅਜੇ ਬਹਾਦਰ ਸ਼ਾਹ ਨਾਲ ਗੱਲਾਂਬਾਤਾਂ ਹੀ ਚਲ ਰਹੀਆਂ ਸਨ। ਸੋ ਨਤੀਜਾ ਇਹ ਬਣਦਾ ਹੈ —

੧. ਬਹਾਦਰ ਸ਼ਾਹ ਤੇ ਭਾਈ ਨੰਦ ਲਾਲ ਜੀ ਦੇ ਇਕੱਠਿਆਂ ਨਾਂਦੇੜ ਪੁਜਣ ਦੀ ਕੋਈ ਇਕ ਵੀ ਇਤਿਹਾਸਕ ਗਵਾਹੀ ਨਹੀਂ।

੨. ਭਾਈ ਨੰਦ ਲਾਲ ਜਿਹਾ ਪਤਵੰਤਾ ਸਿੱਖ ਅਤੇ ਬਹਾਦਰ ਸ਼ਾਹ ਦੇ ਵਜ਼ੀਰ ਦੀ ਹੈਸੀਅਤ ਵਾਲਾ ਮਨੁੱਖ ਜੇ ਗੁਰੂ ਗੋਬਿੰਦ ਸਿੰਘ ਜੀ ਨੂੰ ਉਸ ਸਮੇਂ ਨਾਂਦੇੜ ਵਿਚ ਮਿਲਿਆ ਹੁੰਦਾ ਤਾਂ ਸਿੱਖ ਇਤਿਹਾਸ ਦੇ ਅਨੇਕਾਂ ਪੰਨੇ ਉਸ ਮਿਲਣੀ ਦੇ ਬਿਆਨ ਵਜੋਂ ਭਰੇ ਪਏ ਹੁੰਦੇ, ਜਦੋਂ ਕਿ ਸਿੱਖ ਇਤਿਹਾਸ ਦੀ ਇਕ ਸਤਰ ਵੀ ਇਸ ਬਾਰੇ ਲਿਖੀ ਹੋਈ ਨਹੀਂ ਮਿਲਦੀ।

੩. ਡਾ: ਫ਼ੌਜਾ ਸਿੰਘ ਪਰਸਿੱਧ ਇਤਿਹਾਸਕਾਰ ਹਨ। ਆਪ ਨੇ ਗੁਰ ਬਿਲਾਸ ਪਾਤਸ਼ਾਹੀ ੧੦ ਦੀ ਭੂਮਿਕਾ ਵਿਚ ਲਿਖਿਆ ਹੈ :

"ਭਾਈ ਨੰਦ ਲਾਲ ਦੀ ਰਚਨਾ ਵਿਚ ਗੁਰੂ ਸਾਹਿਬ ਦੇ ਜੀਵਨ ਬਾਰੇ ਬਿਲਕੁਲ ਹੀ ਕੁਝ ਨਹੀਂ ਕਹਿਆ ਗਿਆ। ਉਹਨਾਂ ਦੀ ਸਾਰੀ ਕ੍ਰਿਤ ਗੁਰੂ ਸਾਹਿਬ ਦੀ ਮਹਿਮਾ ਨਾਲ ਭਰੀ ਹੋਈ ਹੈ। ਇਸ ਵਿਚੋਂ ਗੁਰੂ ਜੀ ਦੀ ਸ਼ਖ਼ਸੀਅਤ ਅਤੇ ਪ੍ਰਤਿਭਾ ਬਾਰੇ ਤਾਂ ਬਹੁਤ ਕੁਝ ਮਿਲ ਜਾਂਦਾ ਹੈ, ਪਰ ਉਹਨਾਂ ਦੇ ਜੀਵਨ ਦੀਆਂ ਘਟਨਾਵਾਂ ਬਾਬਤ ਉੱਕਾ ਹੀ ਕੁਝ ਨਹੀਂ ਮਿਲਦਾ।"[੧]

ਡਾ: ਫ਼ੌਜਾ ਸਿੰਘ ਜੀ ਕਿਸੇ ਵੀ ਪੱਖ ਤੋਂ ਡਾ: ਗੰਡਾ ਸਿੰਘ ਜੀ ਨਾਲੋਂ ਘੱਟ ਪਾਏ ਦੇ ਇਤਿਹਾਸਕਾਰ ਨਹੀਂ ਹਨ। ਸੋ ਇਹਨਾਂ ਵੱਲੋਂ ਡਾ: ਗੰਡਾ ਸਿੰਘ ਦੇ ਉਪਰੋਕਤ ਕਥਨ ਦਾ ਖੰਡਣ ਬਹੁਤ ਹੀ ਮਹੱਤਵਪੂਰਨ ਹੈ।

ਡਾ: ਫ਼ੌਜਾ ਸਿੰਘ ਜੀ ਨੇ ਕੋਇਰ ਸਿੰਘ ਦੇ ਗ੍ਰੰਥ 'ਗੁਰਬਿਲਾਸ ਪਾਤਸ਼ਾਹੀ ੧੦' ਦੀ ਭੂਮਿਕਾ ਵਿਚ ਭਾਈ ਨੰਦ ਲਾਲ ਜੀ ਦੀ ਲਿਖਤ ਬਾਰੇ ਵੀ ਬੜੀ ਸਾਫ਼ ਗੋਈ ਨਾਲ ਇਸ ਧਾਰਨਾ ਦਾ ਖੰਡਨ ਕੀਤਾ ਹੈ ਕਿ ਭਾਈ ਨੰਦ ਲਾਲ ਜੀ ਨੇ ਕੋਈ 'ਰਹਿਤ ਨਾਮਾ' ਵੀ ਲਿਖਿਆ ਸੀ। ਆਪ ਲਿਖਦੇ ਹਨ :

"ਭਾਈ ਸੇਵਾ ਸਿੰਘ ਜੀ ਦਾ 'ਸ਼ਹੀਦ ਬਿਲਾਸ' ਜੋ ਸਮਕਾਲੀ ਭੱਟ-ਵਹੀਆਂ ਦੇ ਆਧਾਰ ਪੁਰ ਲਿਖਿਆ ਗਿਆ ਸੀ, ਖੰਡੇ ਦੇ ਅੰਮ੍ਰਿਤ ਦੀ ਤਿਆਰੀ ਦੀ ਵਿਧੀ, ਖ਼ਾਲਸੇ ਦੀ ਰਹਿਤ ਸਮੇਤ, ਦੇਂਦਾ ਹੈ ; ਪਰੰਤੂ ਉਸ ਵਿਚ ਸੀਸ ਭੇਟ ਦੀ ਘਟਨਾ ਬਾਬਤ ਕੁਝ ਦਰਜ ਨਹੀਂ, ਨਾ ਹੀ ਉਸ ਵਿਚ ਇਸ ਨਵੇਂ ਸੁਧਾਰ ਨਾਲ ਲੋਕਾਂ ਦੇ ਦਿਲਾਂ ਵਿਚ ਉਤਪੰਨ ਹੋਏ ਪ੍ਰਤੀਕਰਮ ਦਾ ਕੋਈ ਵਰਣਨ ਹੈ! 'ਪ੍ਰੇਮ ਸੁਮਾਰਗ', ਜੋ ਅਠਾਰ੍ਹਵੀਂ ਸਦੀ ਦੇ ਦੂਜੇ ਦਹਾਕੇ ਦੇ ਅੰਤ ਦੀ ਰਚਨਾ ਮੰਨੀ ਜਾਂਦੀ ਹੈ, ਖੰਡੇ ਦੇ ਅੰਮ੍ਰਿਤ ਦੇ ਬਣਾਉਣ ਤੇ ਛਕਾਉਣ ਦੀ ਵਿਧੀ ਦੇਣ ਤੋਂ ਇਲਾਵਾ ਉਸ ਦੀ ਰਹਿਤ ਦਾ ਵਿਸਤਾਰ ਪੂਰਵਕ ਵਰਣਨ ਕਰਦਾ ਹੈ। ਪਰੰਤੂ, ਇਥੇ ਵੀ ਸੀਸ-ਭੇਟ ਘਟਨਾ ਦਾ ਕੋਈ ਜ਼ਿਕਰ ਨਹੀਂ ਮਿਲਦਾ। **ਇਸੇ ਤਰ੍ਹਾਂ ਭਾਈ ਨੰਦ ਲਾਲ ਦੀ ਰਚਨਾ 'ਕੁਲਿਆਤ' ਵਿਚ ਇਸ ਮਹਾਨ ਘਟਨਾ ਬਾਰੇ ਕੋਈ ਚੀਜ਼ ਨਹੀਂ ਹੈ। ਉਸ ਵਿਚ ਇਕ ਰਹਿਤਨਾਮਾ ਜ਼ਰੂਰ ਦਿੱਤਾ ਹੋਇਆ ਹੈ, ਪਰ ਉਸ ਦੀ ਪਰਾਮਾਣਿਕਤਾ ਬਾਰੇ ਵੀ ਕਈ ਵਿਦਵਾਨ ਸ਼ੱਕ ਕਰਦੇ ਹਨ।"[੨]**

੪. ਭਾਈ ਨੰਦ ਲਾਲ ਜੀ ਨੇ ਆਪਣੀ ਕਵਿਤਾ ਵਿਚ ਗੁਰੂ ਜੀ ਨਾਲ ਹੋਏ ਸਵਾਲ ਜਵਾਬ ਲਿਖੇ ਹਨ। ਉਹ

੧. ਗੁਰ ਬਿਲਾਸ ਪਾਤਸ਼ਾਹੀ ੧੦, ਭੂਮਿਕਾ, ਪੰਨਾ ੬

੨. ਡਾ: ਫ਼ੌਜਾ ਸਿੰਘ, ਭੂਮਿਕਾ, ਗੁਰਬਿਲਾਸ ਪਾਤਸ਼ਾਹੀ ੧੦, ਪੰਨਾ ੮, ਪ੍ਰਕਾਸ਼ਕ ਪੰਜਾਬੀ ਯੂਨੀਵਰਸਿਟੀ ਪਟਿਆਲਾ।

ਭਾਈ ਸਾਹਿਬ ਦੇ ਗੁਰੂ ਜੀ ਦੀ ਹਜ਼ੂਰੀ ਵਿਚ ਰਹਿੰਦੇ ਵੇਲੇ ਹੋਈ ਗੱਲ ਬਾਤ ਉਪਰ ਆਧਾਰਤ ਹੋ ਸਕਦੇ ਹਨ, ਜਿਨ੍ਹਾਂ ਦਾ ਇਤਿਹਾਸ ਨਾਲ ਕੋਈ ਸੰਬੰਧ ਨਹੀਂ। ਫਿਰ ਜਿਹੜੀਆਂ ਦੋ ਸਤਰਾਂ ਡਾ: ਗੰਡਾ ਸਿੰਘ ਜੀ ਨੇ ਭਾਈ ਨੰਦ ਲਾਲ ਜੀ ਦੇ ਨਾਮ ਨਾਲ ਜੋੜ ਕੇ ਉਹਨਾਂ ਦੀ ਰਚਨਾ ਵਿਚ ਸ਼ਾਮਲ ਕਰ ਦਿੱਤੀਆਂ ਹਨ ਉਹ ਸਤਰਾਂ ਭਾਈ ਸਾਹਿਬ ਨੇ ਕਦੇ ਵੀ ਨਹੀਂ ਲਿਖੀਆਂ। ਜਿਹੜੀਆਂ ਸਤਰਾਂ ਭਾਈ ਸਾਹਿਬ ਵੱਲੋਂ ਪ੍ਰਸ਼ਨ ਉੱਤਰ ਵਿਚ ਲਿਖੀਆਂ ਮਿਲਦੀਆਂ ਹਨ ਉਹ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਉਚਾਰੀ ਗਈ ਬਾਣੀ ਦੇ ਇਸ ਸ਼ਬਦ ਦਾ ਭਾਵ ਰੂਪ ਹਨ, ਜੋ ਕਿ ਗੁਰਮਤ ਦਰਸ਼ਨ ਨਾਲ ਸੰਬੰਧਤ ਹਨ :

ਆਪੇ ਸੂਰੁ ਕਿਰਣਿ ਬਿਸਥਾਰੁ ॥
ਸੋਈ ਗੁਪਤੁ ਸੋਈ ਆਕਾਰੁ ॥
ਸਰਗੁਣ ਨਿਰਗੁਣ ਥਾਪੈ ਨਾਉ ॥
ਦੁਹ ਮਿਲਿ ਏਕੈ ਕੀਨੋ ਠਾਉ ॥
ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ ॥
ਅਨਦ ਰੂਪੁ ਸਭੁ ਨੈਨ ਅਲੋਇਆ ॥

(ਆਸਾ ਮਹਲਾ ੫, ਆਦਿ ਗ੍ਰੰਥ ਪੰਨਾ ੩੮੭)

ਭਾਈ ਸਾਹਿਬ ਨੇ ਪ੍ਰਸ਼ਨ-ਉੱਤਰ ਵਿਚ ਜੋ ਲਿਖਿਆ ਹੈ, ਉਹ ਇੰਜ ਹੈ :

ਤੀਨ ਰੂਪ ਹੈਂ ਮੋਹਿ ਕੇ ਸੁਨੋ ਨੰਦ ! ਚਿਤ ਲਾਇ।
ਨਿਰਗੁਣ ਸਰਗੁਣ ਗੁਰੁ ਸਬਦ ਕਹੋਂ ਤੋਹਿ ਸਮਝਾਇ।
ਸ਼ਬਦ ਸੁਨੇ ਗੁਰੁ ਹਿਤ ਚਿਤ ਲਾਇ, ਗਯਾਨ ਸ਼ਬਦ ਗੁਰੁ ਸੁਨੈ ਸੁਨਾਇ।
ਵਿਸ਼ਵਾਸ ਪ੍ਰੀਤਿ ਗੁਰੁ ਸ਼ਬਦ ਜੁ ਧਰੇ, ਗੁਰੁ ਕਾ ਦਰਸ਼ਨ ਨਿਤ ਉਠ ਕਰੇ।
ਗੁਰ ਸਿਖ ਸੇਵ ਕਰੈ ਚਿਤ ਲਾਇ, ਆਪਾ ਮਨ ਕਾ ਸਗਲ ਮਿਟਾਇ।
ਐਸੋ ਗੁਰੁ ਸਿਖ ਸੇਵਕੀ ਮਮਹਿ ਪਹੁਚੈ ਆਇ।
ਸੁਨਹੁ, ਨੰਦ। ਚਿਤ ਦੇਇਕੈ ਮੁਕਤਿ ਵੈਕੁੰਠੇ ਜਾਇ।[੧]

ਡਾ: ਸਾਹਿਬ ਨੇ ਨਾਂਦੇੜ ਵਿਚ ਮਾਸ ਰਿੰਨ੍ਹਣ ਤੇ ਹਿੰਦੂਆਂ ਦੇ ਸ਼ਰਮਿੰਦਾ ਹੋਣ ਦਾ ਪਰਸੰਗ ਰਾਹ ਜਾਂਦਿਆਂ ਇਕ ਨਵੀਂ ਛੇੜ ਛੇੜਨ ਲਈ ਲਿਖ ਦਿੱਤਾ ਹੈ। ਇਸ ਤੇ ਸੁਭਾਵਕ ਹੀ ਸਵਾਲ ਉਠਦਾ ਹੈ ਕਿ ਆਖ਼ਿਰ ਗੁਰੂ ਗੋਬਿੰਦ ਸਿੰਘ ਜੀ ਨਾਂਦੇੜ ਗਏ ਕਿਉਂ ਸਨ ? ਇਸ ਦੇ ਕਈ ਕਾਰਨਾਂ ਦੀ ਇਤਿਹਾਸ ਵਿਚ ਚਰਚਾ ਹੈ — ਜਿਨ੍ਹਾਂ ਵਿਚੋਂ ਇਕ ਕਾਰਨ ਨੂੰ ਪ੍ਰੋਫ਼ੈਸਰ ਕਰਤਾਰ ਸਿੰਘ ਜੀ ਨੇ ਵਰਨਣਯੋਗ ਮੰਨਿਆ ਹੈ। ਆਪ ਲਿਖਦੇ ਹਨ —

"ਗੁਰੂ ਨਾਨਕ ਸਾਹਿਬ ਨੇ ਪੂਰਬ ਵੱਲ ਆਸਾਮ ਤੇ ਬੰਗਾਲ ਤੱਕ, ਦੱਖਣ ਵੱਲ ਲੰਕਾ ਤੀਕ, ਪੱਛਮ ਦੀ ਬਾਹੀ ਅਰਬ ਤੀਕ, ਸਿੱਖ ਧਰਮ ਦਾ ਪਰਚਾਰ ਕੀਤਾ ਸੀ। ਗੁਰੂ ਤੇਗ਼ ਬਹਾਦਰ ਜੀ ਪਰਚਾਰ ਦੀ ਖ਼ਾਤਿਰ ਪੂਰਬ ਦੇਸਾਂ ਵੱਲ ਗਏ ਸਨ। ਪਰਚਾਰ ਦੀ ਅਜਿਹੀ ਖਿੱਚ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਦੱਖਣ ਦੇ ਸੂਰਬੀਰ ਰਾਜਪੂਤਾਂ, ਮਰਹੱਟਿਆਂ ਅਤੇ ਹੋਰ ਕੌਮਾਂ ਨੂੰ ਆਜ਼ਾਦੀ ਦਾ ਸੁਨੇਹਾ ਪਹੁੰਚਾਉਣ ਲਈ ਪ੍ਰੇਰਿਆ। ਇਸ ਵਿਚ ਕੁਝ ਵੀ ਉਨ੍ਹਾਂ ਦੇ ਅਸੂਲਾਂ ਜਾਂ ਜ਼ਿੰਦਗੀ ਦੇ ਮਨੋਰਥਾਂ ਦੇ ਉਲਟ ਨਹੀਂ ਸੀ। ਜਿੱਥੇ ਜਾਂਦੇ ਸਨ, ਲੋਕਾਂ ਨੂੰ ਅੰਮ੍ਰਿਤ ਛਕਾਉਂਦੇ ਅਤੇ ਖ਼ਾਲਸੇ ਦੀ ਗਿਣਤੀ ਵਧਾਉਂਦੇ ਜਾਂਦੇ ਸਨ। ਕਿਤੇ ਭੀ ਉਨ੍ਹਾਂ ਨੇ ਅਜਿਹੀ ਕਾਰਵਾਈ ਨਹੀਂ ਕੀਤੀ, ਜਿਹੜੀ ਉਨ੍ਹਾਂ ਦੇ ਧਾਰਮਿਕ ਨਿਸਚੇ ਤੇ ਉਪਦੇਸ਼ ਜਾਂ ਉਨ੍ਹਾਂ ਦੀ ਆਪਣੀ ਪਿਛਲੀ ਜ਼ਿੰਦਗੀ ਦੇ ਅਨੁਕੂਲ ਨਹੀਂ ਸੀ।"[੨]

੧. ਗੁਰਮਤ ਸੁਧਾਕਰ-ਕਿਰਤ ਭਾਈ ਕਾਹਨ ਸਿੰਘ ਜੀ, ਪੰਨਾ ੨੬੧।
੨. ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ, ਪੰਨਾ ੩੯੫, ਲੇਖਕ ਪ੍ਰੋਫ਼ੈਸਰ ਕਰਤਾਰ ਸਿੰਘ ਜੀ ਐਮ. ਏ.।

ਸਵਾਲ ਹੈ ਕਿ ਕੀ ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਇਹੋ ਜਿਹਾ ਕੋਈ ਧਾਰਮਕ ਚਰਿਤ੍ਰ ਹੈ ਸੀ, ਜਿਹੜਾ ਦੂਜੇ ਕਿਸੇ ਦੇ ਵੀ ਧਾਰਮਕ ਅਕੀਦੇ ਨੂੰ ਸੱਟ ਮਾਰ ਕੇ ਆਪਣੇ ਨਾਲ ਮਿਲਾਉਣ ਦੀ ਗਵਾਹੀ ਦੇਂਦਾ ਹੋਵੇ ? ਫਿਰ ਕਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਮਾਧੋ ਦਾਸ ਦੇ ਆਸ਼ਰਮ ਵਿਚ ਜਾ ਕੇ ਸਿੱਖਾਂ ਨੂੰ ਮਾਸ ਰਿੰਨ੍ਹਣ ਦੀ ਗੱਲ ਆਖ ਦਿੱਤੀ ਤੇ ਮਾਸ ਖਾਣ ਦੇ ਵਿਰੋਧੀਆਂ ਨੂੰ ਉਨ੍ਹਾਂ ਵੱਲੋਂ ਮੰਨੇ ਜਾਣ ਵਾਲੇ ਪਵਿੱਤਰ ਦਿਨ ਉਪਰ ਮਾਨਸਿਕ ਤੌਰ ਤੇ ਦੁਖੀ ਕਰ ਕੇ ਓਸੇ ਬਹਾਦਰ ਸ਼ਾਹ ਦੀ ਸ਼ਰਨ ਜਾਣ ਤੇ ਮਜਬੂਰ ਕੀਤਾ ਜਿਸ ਦੇ ਖ਼ਿਲਾਫ਼ ਉਹ ਦੱਖਣ ਦੇ ਹਿੰਦੂ ਸੂਰਬੀਰਾਂ ਦੀ ਸਹਾਇਤਾ ਇਕੱਤਰ ਕਰਨ ਗਏ ਤੇ ਸਿੱਖ ਸਜਾ ਰਹੇ ਸਨ ? ਕੀ ਕਿਸੇ ਗੁਰੂ ਦਾ ਇਹੋ ਜਿਹਾ ਸਰਵੋਤਮ ਧਾਰਮਕ ਵਿਸ਼ਵਾਸ ਤੋੜਨ ਵਾਲਾ ਆਚਰਨ ਵੇਖ ਕੇ ਵੀ ਕੋਈ ਮਾਧੋ ਦਾਸ ਉਸ ਗੁਰੂ ਦਾ ਸਿੱਖ ਤੇ ਫਿਰ 'ਬੰਦਾ ਬਹਾਦਰ' ਬਣਨ ਲਈ ਤਿਆਰ ਹੋ ਸਕਦਾ ਹੈ ? ਕੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਤੋਂ ਏਨੇ ਵੀ ਵਾਕਿਫ਼ ਨਹੀਂ ਸਨ — ਜਿਸ ਵਿਚ ਲਿਖਿਆ ਹੈ—

**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥**

(ਮਾਝ ਮਹਲਾ ੧ ਆਦਿ ਗ੍ਰੰਥ ਪੰਨਾ ੧੪੧)

ਡਾ: ਸਾਹਿਬ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਉਲਟਾ ਮੁਰਦਾਰ ਖਾਣ ਦਾ ਹਮਾਇਤੀ ਬਣਾ ਕੇ ਪੇਸ਼ ਕਰ ਦਿੱਤਾ ਹੈ !

ਸਧਾਰਨ ਸਮਝ ਵਾਲਾ ਆਦਮੀ ਵੀ ਇਹ ਗੱਲ ਮੰਨੇਗਾ ਕਿ ਨਾ ਤੇ ਗੁਰੂ ਗੋਬਿੰਦ ਸਿੰਘ ਜਿਹਾ ਸਤਿਗੁਰੂ ਇਹੋ ਜਿਹੀ ਕੋਈ ਗੱਲ ਕਰ ਸਕਦਾ ਸੀ ਅਤੇ ਨਾ ਮਾਧੋ ਦਾਸ ਜਿਹਾ ਵੈਸ਼ਣਵ ਸਾਧੂ ਉਸ ਤਰ੍ਹਾਂ ਦਾ ਆਚਰਨ ਵੇਖ ਕੇ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਸਜ ਕੇ 'ਬੰਦੇ' ਦੇ ਰੂਪ ਵਿਚ ਪੰਜਾਬ ਨੂੰ ਜਾ ਸਕਦਾ ਸੀ ।

ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਬੰਦਾ ਬਹਾਦਰ ਅੰਤਿਮ ਸਮੇਂ ਤਕ ਮਾਸ ਖਾਣ ਦਾ ਵਿਰੋਧੀ ਰਿਹਾ ।

## ਅਪ੍ਰਮਾਣਿਕ ਲਿਖਤਾਂ ਦੇ ਹਵਾਲੇ

ਡਾ: ਸਾਹਿਬ ਨੇ ਗ੍ਰੰਥ ਨੂੰ ਗੁਰਿਆਈ ਦੇ ਪੱਖ ਵਿਚ ਇਕ ਹੋਰ ਇਤਿਹਾਸਕਾਰ ਪੇਸ਼ ਕੀਤਾ ਹੈ — ਜਿਸ ਦਾ ਨਾਮ ਹੈ ਭਾਈ ਚੋਪਾ ਸਿੰਘ । ਡਾ: ਸਾਹਿਬ ਲਿਖਦੇ ਹਨ — "ਭਾਈ ਚੋਪਾ ਸਿੰਘ ਜੀ ਗੁਰੂ ਦਸਮ ਪਾਤਸ਼ਾਹ ਦੇ ਬਹੁਤ ਹੀ ਨਜ਼ਦੀਕੀ ਅਤੇ ਖਿਡਾਵੇ ਰਹੇ ਸਨ, ਉਹ ਆਪਣੇ ਰਹਿਤਰਾਮੇ ਵਿਚ ਲਿਖਦੇ ਹਨ—

ਅਕਾਲ ਪੁਰਖ ਕੇ ਬਚਨ ਸਿਉਂ ਪ੍ਰਗਟ ਚਲਾਇਓ ਪੰਥ ।
ਸਭ ਸਿਖਨ ਕੋ ਬਚਨ ਇਹ ਗੁਰੂ ਮਾਨੀਓ ਗ੍ਰੰਥ ।

ਇਹ ਭਾਈ ਚੌਪਾ ਸਿੰਘ ਜੀ ਕੌਣ ਸਨ ਤੇ ਇਨ੍ਹਾਂ ਦੇ ਰਹਿਤਨਾਮੇ ਵਿਚ ਅਸਲ ਵਿਚ ਕੀ ਲਿਖਿਆ ਹੈ — ਇਸ ਬਾਰੇ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ, ਰੱਚਿਤ 'ਮਹਾਨ ਕੋਸ਼' ਵਿਚੋਂ ਅਤੇ 'ਗੁਰਮਤ ਸੁਧਾਕਰ' ਵਿੱਚੋਂ ਕੁਝ ਅੱਖਰ ਪੇਸ਼ ਕਰਨੇ ਚਾਹੁੰਦਾ ਹਾਂ ।

"ਚੌਪਾ ਸਿੰਘ — ਇਹ ਸੱਜਣ ਦਸਮੇਸ਼ ਦਾ ਖਿਡਾਵਾ ਅਤੇ ਸਤਿਗੁਰੂ ਦਾ ਅਨਿੰਨ ਸਿੱਖ ਸੀ । ਇਸ ਦਾ ਬਣਾਇਆ ਇਕ ਰਹਿਤਨਾਮਾ ਭੀ ਹੈ, **ਜੋ ਅਗਯਾਨੀ ਸਿੱਖਾਂ ਨੇ ਬਹੁਤ ਅਸ਼ੁੱਧ ਕਰ ਦਿੱਤਾ ਹੈ ।** ਦੇਖੋ ਗੁਰਮਤ ਸੁਧਾਕਰ ਦੀ ਕਲਾ ੧੦।[1]"

ਅਤੇ ਗੁਰਮਤ ਸੁਧਾਕਰ ਵਿਚ ਉਪਰ ਦਿੱਤੀਆਂ ਭਾਈ ਚੌਪਾ ਸਿੰਘ ਜੀ ਦੀਆਂ ਗ੍ਰੰਥ ਗੁਰੂ ਬਾਰੇ ਸਤਰਾਂ ਕੋਈ ਨਹੀਂ ਹਨ । ਜਿੰਨੀਆਂ ਕੁ ਸਤਰਾਂ ਸ੍ਰੀ ਆਦਿ ਗ੍ਰੰਥ ਬਾਰੇ ਹੈਣ ਉਹ ਇੰਜ ਹਨ—

(੮੮੫) ਗੁਰੂ ਕੀ ਬਾਣੀ ਬਿਨਾ ਹੋਰ ਨਾ ਪੜ੍ਹੇ ਨਾ ਸੁਣੇ ।
(੮੮੯) ਲੜਕੇ ਨੂੰ ਗੁਰੂ ਗ੍ਰੰਥ ਸਾਹਿਬ ਕਾ ਪਾਠ ਸਿਖਾਲੇ ।

੧ ਮਹਾਨ ਕੋਸ਼, ਪੰਨਾ ੩੫੯

(੮੯੦) ਗੁਰੂ ਗ੍ਰੰਥ ਸਾਹਿਬ ਕਾ ਭੋਗ ਸਲੋਕਾਂ ਪਰ ਪਾਵੈ ।

(੮੯੨) ਆਗਯਾ ਗੁਰੂ ਗ੍ਰੰਥ ਸਾਹਿਬ ਕੀ ਮੰਨਣੀ ।[੧]

ਇਕ ਹੋਰ ਰਹਿਤਨਾਮਾ ਹੈ — ਭਾਈ ਪ੍ਰਹਿਲਾਦ ਸਿੰਘ ਜੀ ਦਾ — ਜਿਸ ਵਿਚ ਗ੍ਰੰਥ ਨੂੰ ਗੁਰਗੱਦੀ ਦੇਣ ਬਾਰੇ ਇਹੋ ਜਿਹੀਆਂ ਹੀ ਸਤਰਾਂ ਲਿਖੀਆਂ ਮਿਲਦੀਆਂ ਹਨ — ਉਸ ਬਾਰੇ ਭਾਈ ਕਾਹਨ ਸਿੰਘ ਜੀ ਮਹਾਨ ਕੋਸ਼ ਵਿਚ ਲਿਖਦੇ ਹਨ—

"ਪ੍ਰਹਲਾਦ ਸਿੰਘ—ਰਹਿਤਨਾਮੇ ਦਾ ਕਰਤਾ ਇਕ ਸਿੰਘ, ਇਸ ਦੇ ਰਹਿਤਨਾਮੇ ਦਾ ਅਰੰਭ ਇਸ ਦੋਹੇ ਤੋਂ ਹੁੰਦਾ ਹੈ — 'ਅਬਚਲ ਨਗਰ ਬੈਠੇ ਗੁਰੂ ਮਨ ਮਹਿ ਕੀਆ ਬਿਚਾਰ, ਬੋਲਿਆ ਪੂਰਾ ਸਤਿਗੁਰੂ ਮੂਰਤਿ ਸ੍ਰੀ ਕਰਤਾਰ', "ਅਰ ਰਹਿਤਨਾਮਾ ਬਣਨ ਦਾ ਸਾਲ ਦੱਸਿਆ ਹੈ—

ਸੰਮਤ ਸਤ੍ਰਹਿ ਸੈ ਭਏ ਬਰਖ ਬਵੰਜਾ ਨਿਹਾਰ ।
ਮਾਘ ਵਦੀ ਤਿਥਿ ਪੰਚਮੀ ਵੀਰ ਵਾਰ ਸੁਭ ਵਾਰ ।

"ਇਸ ਨੇ ਇਹ ਖ਼ਿਆਲ ਨਹੀਂ ਕੀਤਾ ਕਿ ਸੰਮਤ ੧੭੫੨ ਵਿਚ ਗੁਰੂ ਸਾਹਿਬ ਅਬਿਚਲ ਨਗਰ ਨਹੀਂ ਪਧਾਰੇ ਅਰ ਨਾ ਉਸ ਵੇਲੇ ਖਾਲਸੇ ਦੀ ਰਚਨਾ ਸੀ ।

"ਇਸੇ ਰਹਿਤਨਾਮੇ ਦੇ ਇਹ ਵਾਕ ਹਨ—

'ਅਕਾਲ ਪੁਰਖ ਕੇ ਹੁਕਮ ਤੇ ਪ੍ਰਗਟ ਚਲਾਯੋ ਪੰਥ ।
ਸਭ ਸਿੱਖਣ ਕੋ ਹੁਕਮ ਹੈ ਗੁਰੂ ਮਾਨੀਓਂ ਗ੍ਰੰਥ ।
ਗੁਰੂ ਖ਼ਾਲਸਾ ਮਾਨੀਓ ਪ੍ਰਗਟ ਗੁਰੂ ਕੀ ਦੇਹ[੨] ।' "

ਅਤੇ ਇਕ ਹੋਰ ਰਹਿਤ ਨਾਮੀਏ ਬਾਰੇ ਭਾਈ ਕਾਹਨ ਸਿੰਘ ਜੀ ਗੁਰਮਤ ਸੁਧਾਕਰ ਵਿਚ ਲਿਖਦੇ ਹਨ — "ਇਸ ਕਵੀ ਨੇ ਲਿਖਿਆ ਹੈ ਕਿ ਸਾਲ ੧੭੬੨ ਵਿਚ ਇਹ ਰਹਿਤਨਾਮਾ ਅਬਿਚਲ ਨਗਰ ਬੈਠ ਕੇ ਸਤਗੁਰਾਂ ਨੇ ਸਿੱਖਾਂ ਨੂੰ ਉਪਦੇਸ਼ ਕੀਤਾ ਪਰ ਇਸ ਨੂੰ ਏਹ ਪਤਾ ਨਹੀਂ ਕਿ ਕਲਗੀਧਰ ਜੀ ੧੭੬੫ ਤੋਂ ਪਹਿਲਾਂ ਕਦੇ ਅਬਿਚਲ ਨਗਰ ਨਹੀਂ ਗਏ । ਅਰ ਹਜ਼ੂਰ ਸਾਹਿਬ ਤਥਾ ਅਬਚਲ ਨਗਰ ਗੁਰੁਧਾਮ ਦੇ ਨਾਮ ਭੀ ਦਸਮੇਸ਼ ਦੇ ਜੋਤੀ ਜੋਤਿ ਸਮਾਉਣ ਪਿਛੋਂ ਪੰਥ ਨੇ ਥਾਪੇ ਹਨ ।[੩]

ਡਾਕਟਰ ਗੰਡਾ ਸਿੰਘ ਜੀ 'ਗ੍ਰੰਥ' ਨੂੰ ਗੁਰਗੱਦੀ ਦੇਣ ਦੀ ਗਵਾਹੀ ਵਜੋਂ ਇਕ ਹੋਰ ਇਤਿਹਾਸਕਾਰ ਨੂੰ ਪੇਸ਼ ਕਰਦੇ ਹਨ — ਜਿਨ੍ਹਾਂ ਨਾ ਨਾਮ ਹੈ 'ਕੇਸਰ ਸਿੰਘ ਛਿੱਬਰ' । ਡਾ: ਸਾਹਿਬ ਦੇ ਕਥਨ ਅਨੁਸਾਰ "ਸੰਨ ੧੭੭੯ ਵਿਚ ਸੰਪੂਰਨ ਕੀਤੇ ਗ੍ਰੰਥ 'ਬੰਸਾਵਲੀ ਨਾਮਾ' ਵਿਚ ਭਾਈ ਕੇਸਰ ਸਿੰਘ, ਜਿਨ੍ਹਾਂ ਦੇ ਬਜ਼ੁਰਗ ਦਸਮ ਗੁਰੂ ਸਾਹਿਬ ਦੇ ਘਰ ਦੇ ਕਾਰੋਬਾਰੀ ਰਹੇ ਹਨ, ਦੱਸਦੇ ਹਨ ਕਿ ਅੰਤ ਸਮੇਂ—

'ਸਿੱਖਾਂ ਹਥ ਜੋੜਿ ਕਰ ਬੇਨਤੀ ਪੁਛਾਈ ।
ਗਰੀਬ ਨਿਵਾਜ਼ ਸਿਖ ਸੰਗਤ ਹੈ ਤੇਰੀ ਇਸ ਦਾ ਕੀ ਹਵਾਲ;
ਬਚਨ ਕੀਤਾ ਗ੍ਰੰਥ ਹੈ ਗੁਰੂ ਲੜ ਪਕੜੋ ਅਕਾਲ ।' "

ਆਓ ਜ਼ਰਾ ਕੇਸਰ ਸਿੰਘ ਜੀ ਛਿੱਬਰ ਦੀ ਇਤਿਹਾਸਿਕ ਪਰਮਾਣੀਕਤਾ ਬਾਰੇ ਥੋੜ੍ਹੀ ਜਾਣਕਾਰੀ ਹਾਸਿਲ ਕਰ ਲਈਏ ।

ਸਾਰਾ ਸਿੱਖ ਜਗਤ ਜਾਣਦਾ ਹੈ ਕਿ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਉਨ੍ਹਾਂ ਪ੍ਰਸਿੱਧ ਸਿੱਖ ਵਿਦਵਾਨਾਂ ਵਿਚੋਂ ਹੋਏ ਹਨ ਜਿਨ੍ਹਾਂ ਨੇ ਸਿੱਖਾਂ ਨੂੰ ਗ੍ਰੰਥ ਦੇ ਲੜ ਲਗਾਉਣ ਲਈ ਜੋ ਵੀ ਉਨ੍ਹਾਂ ਲਈ ਉਚਿਤ-ਅਨੁਚਿਤ ਸੰਭਵ ਸੀ ਸਭ

੧ ਗੁਰਮਤ ਸੁਧਾਕਰ, — ਪੰਨਾ ੨੭੮,੨੮੦. ਲੇਖਕ ਭਾਈ ਕਾਹਨ ਸਿੰਘ ਜੀ ।

੨ ਮਹਾਨ ਕੋਸ਼ ਪੰਨਾ ੫੯੬ ੩ ਗੁਰਮਤ ਸੁਧਾਕਰ ਪੰਨਾ (ਅ)

ਕੀਤਾ ਹੈ । ਆਪ ਇਕ ਸਪਤਾਹਕ ਅਖ਼ਬਾਰ ਵੀ ਕਢਦੇ ਸਨ — ਜੋ ਕਿ ਅੱਜ ਤਕ ਨਿਕਲਦਾ ਹੈ — ਤੇ ਉਸ ਦਾ ਨਾਮ ਹੈ 'ਖ਼ਾਲਸਾ ਸਮਾਚਾਰ' ਏਸੇ ਖ਼ਾਲਸਾ ਸਮਾਚਾਰ ਦੇ ਤਰਵੰਜਵੇਂ ਸਾਲ ਦੇ ਅੰਕ ੩੨,੩੩,੩੫,੩੬, ੩੭ ਅਤੇ ੩੮ ਵਿਚ ਛਪੇ "ਪਰਮ ਪਵਿਤ੍ਰ ਆਦਿ ਬੀੜ ਦਾ ਸੰਕਲਨਾ ਕਾਲ" ਸਿਰਲੇਖ ਵਾਲੇ ਲੇਖਾਂ ਦਾ ਇਕ ਸੰਗ੍ਰਹਿ ਗਿਆਨੀ ਮਹਾਂ ਸਿੰਘ ਜੀ ਲਿਖਤ ਮੈਨੇਜਰ ਖ਼ਾਲਸਾ ਸਮਾਚਾਰ ਨੇ ਨਵੰਬਰ ੧੯੫੨ ਵਿਚ ਪ੍ਰਕਾਸ਼ਤ ਕੀਤਾ ਸੀ । ਉਸੇ ਸੰਗ੍ਰਹਿ ਵਿਚੋਂ ਭਾਈ ਕੇਸਰ ਸਿੰਘ ਜੀ ਛਿਬਰ ਦੇ ਬੰਸਾਵਲੀ ਨਾਮੇ ਦੀ ਇਤਿਹਾਸਿਕਤਾ ਬਾਰੇ ਕੁਝ ਵੰਨਗੀਆਂ ਹਾਜ਼ਰ ਹਨ—

"ਸ੍ਰੀ ਛਿਬਰ ਜੀ ਲਿਖਦੇ ਹਨ, ਕਿ ਸ੍ਰੀ ਗੁਰੂ ਅਮਰ ਦਾਸ ਜੀ ਦੇ ਗ੍ਰਿਹ ਵਡਾ ਸਾਹਿਬਜ਼ਾਦਾ 'ਅਨੰਦ' ਜੀ ੧੫੯੩ ਨੂੰ ਜਨਮੇ । ਪਹਿਲੀ ਗੱਲ ਤਾਂ ਇਹ ਕਿ ਸ੍ਰੀ ਗੁਰੂ ਅਮਰ ਦੇਵ ਜੀ ਦਾ ਵਡਾ ਸਾਹਿਬਜ਼ਾਦਾ — 'ਬਾਬਾ ਮੋਹਨ' ਸੀ ਨਾ ਕਿ ਸ੍ਰੀ 'ਅਨੰਦ' ਜੀ, ਪਰ ਏਥੇ ਅਸੀਂ ਨਾਮ ਦੀ ਬਹਿਸ ਵਿਚ ਹਾਲੇ ਨਹੀਂ ਪੈਂਦੇ, ਕੇਵਲ ਸੰਮਤ ਨੂੰ ਹੀ ਲੈਂਦੇ ਹਾਂ, ਛਿਬਰ ਜੀ ਦਾ ਕਥਨ ਹੈ :

ਸੰਮਤ ਪੰਦਰਾਂ ਸੈ ਤ੍ਰਿਆਨਵੇ ਜਬ ਬੀਤੇ ।
ਘਰ ਬੇਟਾ ਜਨਮਿਆ 'ਅਨੰਦ' ਤਬ ਹੀ ਤੇ ।

"ਤੇ ਇਸੇ ਸੰਮਤ ਇਸ 'ਅਨੰਦ ਜੀ' ਦੇ ਜੰਮਣ ਤੇ ਗੁਰੂ ਅਮਰ ਦਾਸ ਜੀ ਨੇ ੪੦ ਪੌੜੀਆਂ ਵਾਲਾ ਅਨੰਦ ਸਾਹਿਬ ਰਚਿਆ :

'ਬਾਬਾ ਨੰਦ' ਜੀ ਜਨਮੇ ਤਾਂ ਅਨੰਦ ਸੀ ਬਣਿਆ ।
ਪਉੜੀਆਂ ਚਾਲੀ ਗੁਰ ਅਮਰਦਾਸ ਜੀ ਭਣਿਆਂ ।

"੧੫੯੩ ਵਿਚ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਗਤ ਨਿਸਤਾਰ ਰਹੇ ਸਨ, ਗ਼ਾਲਬਨ ਸ੍ਰੀ ਲਹਿਣਾ ਜੀ ਹਜ਼ੂਰੀ ਵਿਚ ਹਾਜ਼ਰ ਹੋ ਚੁਕੇ ਸਨ, ਪਰ ਅਜੇ 'ਗੁਰੂ ਅੰਗਦ' ਨਹੀਂ ਸਨ ਬਣੇ । ਗੁਰੂ ਨਾਨਕ ਦੇਵ ਜੀ ੧੫੯੬ ਵਿਚ ਜੋਤੀ ਜੋਤਿ ਸਮਾਏ । ੧੫੯੩ ਵਿਚ ਤਾਂ ਨਾ ਗੁਰੂ ਅੰਗਦ ਦੇਵ ਜੀ ਦੇ ਚਰਨ ਸ਼ਰਨ ਪਰਾਪਤ ਕਰ ਸਕੇ ਸਨ, ਚਾਲੀ ਪਉੜੀਆਂ ਵਾਲਾ ਅਨੰਦ ਸਾਹਿਬ ੧੫੯੩ ਵਿਚ ਕਿਵੇਂ ਰਚਿਆ ਗਿਆ ?"[1]

"ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁਤਰੀ ਬੀਬੀ ਅਮਰੋ ਸ੍ਰੀ ਗੁਰੂ ਅਮਰ ਦੇਵ ਜੀ ਦੇ ਭਰਾ ਦੇ ਪੁੱਤਰ ਨਾਲ ਵਿਆਹੀ ਹੋਈ ਸੀ, ਇਤਿਹਾਸਕਾਰ ਦੱਸਦੇ ਹਨ ਅਤੇ ਸ੍ਰੀ ਗੁਰੂ ਅਮਰ ਦੇਵ ਜੀ ਨੂੰ ਬੀਬੀ ਦਾ ਪਤ੍ਰਿਔਰਾ ਦਸਦੇ ਹਨ । ਪਰ ਛਿੱਬਰ ਜੀ ਲਿਖਦੇ ਹਨ ਕਿ ਬੀਬੀ ਅਮਰੋ ਗੁਰੂ ਅਮਰ ਦੇਵ ਜੀ ਦੀ ਭਰਜਾਈ ਸੀ । ਇਹ ਗੱਲ ਕਿੱਥੋਂ ਤਕ ਦਰੁਸਤ ਹੈ, ਇਤਿਹਾਸ ਤਾਂ ਉਗਾਹੀ ਨਹੀਂ ਦੇਂਦਾ, ਪਰ ਸਾਡੇ ਖੋਜੀ ਸਜਣਾਂ ਨੂੰ ਦਿਮਾਗ਼ ਖ਼ਰਚ ਕਰਨ ਲਈ ਇਕ ਨਵਾਂ ਸ਼ੋਸ਼ਾ ਜ਼ਰੂਰ ਮਿਲ ਗਿਆ ਹੈ ।

"ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਜਿਸ ਵੇਲੇ ਦਿੱਲੀ ਵਿਚ ਜੋਤੀ ਜੋਤਿ ਸਮਾਏ ਤੇ ਗੁਰਤਾ ਗੱਦੀ ਬਾਰੇ 'ਬਾਬਾ ਬਕਾਲੇ' ਕਹਿ ਕੇ ਸਮਾ ਗਏ ਤਾਂ ਬਕਾਲੇ ਅਨੇਕ ਸੋਢੀ ਮੰਜੀਆਂ ਲਾ ਬੈਠੇ । ਉਸ ਵੇਲੇ ਗੁਰੂ ਲੱਭਣਾ ਔਖਾ ਹੋ ਗਿਆ, ਪਰ ਮੱਖਣ ਸ਼ਾਹ ਲੁਬਾਣਾ ਆਇਆ ਤੇ ਉਸ ਦੀ ਸਿਆਣਪ ਨੇ ਗੁਰੂ ਤੇਗ ਬਹਾਦੁਰ ਜੀ ਜੋ ਗੁਰੂ ਹਰਿ ਕ੍ਰਿਸ਼ਣ ਜੀ ਦੇ ਬਾਬਾ ਲਗਦੇ ਸਨ, ਨੂੰ ਉਜਾਗਰ ਕੀਤਾ ਤੇ ਗੁਰਿਆਈ ਦੇ ਤਖ਼ਤ ਤੇ ਸੰਗਤਾਂ ਤੋਂ ਪੂਜਵਾਇਆ । ਪਰ ਕੇਸਰ ਸਿੰਘ ਜੀ ਛਿਬਰ ਇਹ 'ਗੁਰੂ ਲਾਧੋ ਰੇ' ਦੇ ਸੁਹਣੇ ਕਰਤੱਵ ਦਾ ਸਿਹਰਾ ਆਪਣੇ ਕਿਸੇ ਬਜ਼ੁਰਗ 'ਦਰਘਾ ਮਲ ਛਿੱਬਰ' ਦੇ ਸੀਸ ਸਜਾਉਂਦੇ ਹਨ ਤੇ ਲਿਖਦੇ ਹਨ ਕਿ ਉਨ੍ਹਾਂ ਨੇ ਗੁਰੂ ਜੀ ਨੂੰ ਪਰਗਟ ਕੀਤਾ ਸੀ ।

"ਸੰਮਤ ੧੭੫੬ ਦੀ ਵਿਸਾਖੀ ਨੂੰ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਨੂੰ ਪੈਦਾ ਕਰਨ ਦਾ ਅਨੂਠਾ ਕੌਤਕ ਕੀਤਾ ਤੇ ਸੰਗਤ ਵਿਚੋਂ ਪੰਜ ਮਰਜੀਊੜੇ ਕ੍ਰਿਪਾਨ ਦੀ ਧਾਰ ਨਾਲ ਪਰਖ ਕੇ ਚੁਣੇ ਤੇ ਫਿਰ ਉਨ੍ਹਾਂ ਨੂੰ ਅੰਮ੍ਰਿਤ ਤਿਆਰ ਕਰਕੇ ਛਕਾਇਆ ਤੇ 'ਪੰਜ ਪਿਆਰਿਆਂ' ਦਾ ਖ਼ਿਤਾਬ ਦਿੱਤਾ, ਉਸ ਸਾਖੀ ਨੂੰ ਛਿਬਰ ਬੜੇ ਹੀ ਹਾਸੋਹੀਣੇ ਢੰਗ ਵਿਚ ਲਿਖਦਾ ਹੈ । ਆਪ ਦੇ ਲਿਖੇ ਦਾ ਇਹ ਭਾਵ ਹੈ ਕਿ ੧੭੫੪ ਨੂੰ ਗੁਰੂ ਜੀ ਪੰਥ ਨੂੰ ਨਿਸ਼ਾਨੀ ਲਾਉਣ ਦੀ ਸੋਚੀ ਤੇ

੧ ਪੰਨਾ ੧੪ ।

੧੭੫੪ ਦੇ ਚੇਤਰ ਦੇ ਦਿਨ ੨੮ ਬਾਕੀ ਰਹੇ ਤੇ ਤ੍ਰੈ ਦਿਨ ਹੋਰ ਗੁਜ਼ਰੇ ਤਾਂ ਚੌਪਾ ਸਿੰਘ ਨੂੰ ਸੱਦਿਆ। ਦੀਵਾਨ ਲਗਾ ਕੇ ਕਟੋਰਾ ਜਲ ਦਾ ਮੰਗਾਇਆ, ਕਰਦ ਆਪ ਚੌਪਾ ਸਿੰਘ ਨੂੰ ਦਿੱਤੀ ਤੇ ਕਿਹਾ ਕਿ ਇਸ ਨੂੰ ਜਲ ਦੇ ਕਟੋਰੇ ਵਿਚ ਹਿਲਾਓ। ਜਪ ਤੇ ਅਨੰਦ ਪੜ੍ਹੋ। ਦੀਵਾਨ ਸਾਹਿਬ ਚੰਦ ਨੇ ਕੋਲੋਂ ਹੱਥ ਜੋੜ ਕੇ ਕਿਹਾ, 'ਗ਼ਰੀਬ ਨਿਵਾਜ਼! ਵਿਚ ਮਿਠਾ ਪਾਓ' ਤਾਂ ਸਵਾਦਦਾਰ ਬਣੇਗਾ। ਤਾਂ ਧਰਮ ਚੰਦ ਨੂੰ ਬਚਨ ਕੀਤਾ ਕਿ ਪਤਾਸੇ ਲੈ ਆਓ। ਪਤਾਸੇ ਮੰਗਾ ਕੇ ਪਾਏ, ਕਰਦ ਹਿਲਾਈ, ਨਾਮ ਪਾਹੁਲ ਧਰਿਆ। **ਚੌਪਾ ਸਿੰਘ ਇਹ ਪਾਹੁਲ ਬਣਾ ਕੇ ਕਟੋਰਾ ਹੱਥ ਤੇ ਧਰ ਕੇ ਲੈ ਆਇਆ। ਸਾਹਿਬਾਂ ਨੇ ਉਂਗਲ ਨਾਲ ਲਾ ਕੇ ਸੁਆਦ ਚਖਿਆ** ਤੇ ਫਿਰ ਚੌਪਾ ਸਿੰਘ ਨੂੰ ਕਿਹਾ, ਬੈਠ ਜਾਹ ਤੇ ਬਿਠਾ ਕੇ ਉਸ ਨੂੰ ਪਾਹੁਲ ਦਿੱਤੀ ਤੇ ਫਿਰ ਪੰਜਾਂ ਸੱਤਾਂ ਹੋਰਨਾਂ ਨੂੰ ਬੀ ਪਾਹੁਲ ਦਿੱਤੀ।

**"ਐਸੀ ਮਨੋਕਲਪਿਤ ਤੇ ਘਿਣਾਉਣੀ ਕਥਾ ਸ਼ਾਇਦ ਕਿਸੇ ਸਿੱਖਾਂ ਦੇ ਦੁਸ਼ਮਣ ਲੇਖਕ ਨੇ ਬੀ ਨਹੀਂ ਲਿਖੀ ਹੋਣੀ। ਜਿਸ ਲੇਖਕ ਦੀ ਸਿੱਖ ਇਤਿਹਾਸ ਬਾਰੇ ਇਹ ਵਾਕਫ਼ੀ ਹੋਵੇ ਉਸ ਦੀ ਲਿਖਤ ਦੀ ਕੀਮਤ ਕੂਤ ਇਤਿਹਾਸਕ ਸਤਯਤਾ ਦੇ** ਤੱਕੜ ਤੇ ਕਿੰਨੀ ਕੁ ਪੈ ਸਕਦੀ ਹੈ, ਅੰਦਾਜ਼ਾ ਲਾਉਣਾ ਔਖਾ ਨਹੀਂ।

"ਛਿਬਰ ਦੀ ਇਸ ਰਚਨਾ ਨੇ ਸਿੱਖ ਇਤਿਹਾਸ ਵਿਚ ਵਾਧਾ ਤਾਂ ਕੀ ਕਰਨਾ ਸੀ, ਪਰ ਹਾਨੀ ਏਨੀ ਪੁਚਾ ਸਕਦੀ ਹੈ ਕਿ ਰਹੇ ਰੱਬ ਦਾ ਨਾਂ। ਸਾਡੇ ਲੇਖਕ ਤੇ ਨਵੇਂ ਖੋਜੀ ਜੋ ਛਿੱਬਰ ਨੂੰ 'ਹਜ਼ੂਰੀ ਸਿੱਖ' ਤੇ ਬੜਾ ਮੋਅਤਬਿਰ ਮੰਨ ਬੈਠੇ ਹਨ ਜੇ ਇਸ ਦੀ ਲਿਖਤ ਨੂੰ ਅਪਨਾਉਣ ਲੱਗ ਜਾਣਗੇ ਤਾਂ ਨਿਰਸੰਸੇ ਸਿੱਖ ਇਤਿਹਾਸ ਦੀ ਕਾਇਆ ਐਸੀ ਪਲਟ ਦੇਣਗੇ ਜੋ ਘਿਣਾਉਣੀ ਤੇ ਪਰਮ ਦੁਖਦਾਈ ਹੋਵੇਗੀ।

"ਦੇਗ਼ ਵਿਚੋਂ ਦਾਣੇ ਟੋਹਣ ਮਾਤ੍ਰ ਛਿਬਰ ਜੀ ਦੇ ਦੱਸੇ ਵਾਕਯਾਤਾਂ ਵਿਚੋਂ ਕੁਝ ਗੇਣਤੀ ਦੇ ਹੀ ਪਾਰਖੂ ਨਜ਼ਰਾਂ ਦੇ ਸਾਹਮਣੇ ਲਿਆਉਣ ਦਾ ਏਥੇ ਯਤਨ ਕੀਤਾ ਗਿਆ ਹੈ, ਭਾਵੇਂ ਅਸੀਂ ਇਹ ਨਹੀਂ ਕਹਿੰਦੇ ਕਿ ਸਮੁੱਚੇ ਤੌਰ ਤੇ ਇਹ ਪੁਸਤਕ ਮੂਲੋਂ ਹੀ ਮੁੱਲਹੀਨ ਹੈ, ਸਗੋਂ ਇਹ ਕਿ ਇਸ ਵਿਚ ਅੰਮ੍ਰਿਤ ਤੇ ਵਿਹੁ ਰਲੇ ਹੋਏ ਹਨ ਤੇ ਵਿਹੁ ਦਾ ਭਾਗ ਪ੍ਰਧਾਨ ਹੈ। ਦੋਹਾਂ ਦਾ ਨਿਖੇੜਾ ਹਰ ਕਿਸੇ ਦਾ ਕੰਮ ਨਹੀਂ। ਜਿਉਂ ਜਿਉਂ ਇਸ ਦੀ ਰਚਨਾ ਪੜ੍ਹੋ, ਇਸ ਦੀ ਬਹੁਤੀ ਕਲਪਨਾ — ਇਸ ਦੀ ਆਪਣੀ ਸਿੱਖ ਇਤਿਹਾਸ ਤੋਂ ਭਾਰੀ ਨਾਵਾਕਫ਼ੀ ਹੀ ਦੱਸਦੀ ਹੈ।"[੧]

ਉਪਰ ਕੁਝ ਵੰਨਗੀਆਂ ਗਿਆਨੀ ਮਹਾਂ ਸਿੰਘ ਜੀ ਦੀ ਲਿਖਤ ਰਾਹੀਂ ਉਸ ਇਤਿਹਾਸਕਾਰ ਭਾਈ ਕੇਸਰ ਸਿੰਘ ਛਿੱਬਰ ਬਾਰੇ ਦਿੱਤੀਆਂ ਹਨ — ਜਿਸ ਨੂੰ ਗਵਾਹੀ ਲਈ ਡਾ: ਗੰਡਾ ਸਿੰਘ ਜੀ ਨੇ ਪੇਸ਼ ਕੀਤਾ ਹੈ। ਛਿੱਬਰ ਦੀਆਂ ਇਨ੍ਹਾਂ ਬੇਤੁਕੀਆਂ ਨਾਲ ਗਿਆਨੀ ਜੀ ਦੀ ਸਾਰੀ ਪੁਸਤਕ ਭਰੀ ਪਈ ਹੈ — ਪਰ ਮੈਂ ਏਥੇ ਸਿਰਫ਼ ਇਹ ਦੱਸਣਾ ਚਾਹੁੰਦਾ ਸਾਂ ਕਿ ਕੋਈ ਇਤਿਹਾਸਕਾਰ ਜਦੋਂ ਕਿਸੇ ਹੋਰ ਇਤਿਹਾਸਕਾਰ ਨੂੰ ਗਵਾਹ ਜਾਂ ਪਰਮਾਣ ਦੇ ਰੂਪ ਵਿਚ ਪੇਸ਼ ਕਰਦਾ ਹੈ ਤਾਂ ਉਸ ਤੋਂ ਓਸ ਦੀ ਆਪਣੀ ਇਤਿਹਾਸਕ ਪਰਮਾਣੀਕਤਾ ਦਾ ਅੰਦਾਜ਼ਾ ਵੀ ਹੋ ਜਾਂਦਾ ਹੈ।

ਡਾਕਟਰ ਗੰਡਾ ਸਿੰਘ ਜੀ ਨੇ 'ਗ੍ਰੰਥ' ਨੂੰ ਗੁਰਤਾ ਦੇ ਪਰਮਾਣ ਵਜੋਂ ਇਕ ਹੋਰ ਇਤਿਹਾਸਕਾਰ ਪੇਸ਼ ਕੀਤਾ ਹੈ — ਭਾਈ ਸਰੂਪ ਦਾਸ ਭੱਲਾ। ਤੇ ਉਨ੍ਹਾਂ ਦਾ ਗ੍ਰੰਥ ਹੈ ਮਹਿਮਾ ਪ੍ਰਕਾਸ਼। ਆਪ ਲਿਖਦੇ ਹਨ — "ਸ੍ਰੀ ਗੁਰੂ ਅਮਰ ਦਾਸ ਜੀ ਦੀ ਬੰਸ ਵਿਚ ਹੋਏ ਬਾਬਾ ਸਰੂਪ ਦਾਸ ਜੀ ਭੱਲਾ ਲਿਖਤ ਸੰਨ ੧੮੦੦ ਈਸਵੀ ਵਿਚ ਸਮਾਪਤ ਕੀਤੀ ਪੁਸਤਕ ਮਹਿਮਾ ਪ੍ਰਕਾਸ਼, ਭਾਗ ਦੂਜਾ, ਵਿਚ ਲਿਖਿਆ ਹੋਇਆ ਹੈ :

" 'ਸਤਿਗੁਰ ਦੀਨ ਦਿਆਲ ਬਚਨ ਕੀਆ।
ਜੋ ਦਸ ਸਰੂਪ ਹਮਾਰੇ ਪੂਰਨ ਭਏ।
ਅਬ ਮੇਰੀ ਜਾਹਗਾ
ਗੁਰੂ ਗ੍ਰੰਥ ਸਾਹਿਬ ਕੋ ਜਾਨਣਾ...
ਸਿਸਕਾਰ ਗੁਰੂ ਜੀ ਕੇ ਸਰੀਰ ਕਾ ਕੀਆ।

੧ ਪੰਨਾ ੨੬, ੨੭, ੨੮, ੨੯.

ਸ੍ਰੀ ਗੁਰੂ ਜੀ ਸਾਹਿਬ ਕੀ ਜਾਗਾ
ਗੁਰੂ ਗ੍ਰੰਥ ਜੀ ਕੋ ਜਾਨਾ।"

ਇਹ ਭਾਈ ਸਰੂਪ ਦਾਸ ਜੀ ਭੱਲਾ ਗੁਰੂ ਕੁਲ ਵਿਚੋਂ ਹਨ — ਤੇ ਇਹ ਗੱਲ ਨਿਸਚੇ ਹੀ ਆਦਰ ਵਾਲੀ ਹੈ। ਪਰ ਇਤਿਹਾਸ ਤਾਂ ਕੋਈ ਲਿਹਾਜ਼ ਨਹੀਂ ਕਰਦਾ। ਆਪ ਦੀ ਇਤਿਹਾਸਕ ਪਹੁੰਚ ਦੇ ਵੀ ਕੁਝ ਨਮੂਨੇ ਹਾਜ਼ਰ ਹਨ।

ਸਤਿਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਬਾਰੇ ਹਰ ਸਿੱਖ ਬੱਚਾ ਬੁੱਢਾ ਬਾਲਾ ਮਾਈ ਭਾਈ — ਸਭ ਜਾਣਦੇ ਹਨ ਕਿ ਕਿਵੇਂ ਹੋਈ। ਕਿਵੇਂ ਆਪ ਨੂੰ ਤਤੀ ਲੋਹ ਉਪਰ ਬਿਠਾ ਕੇ ਤਪਦੀ ਰੇਤ ਦੇ ਕੜਛੇ ਆਪ ਦੇ ਸੀਸ ਉਪਰ ਪਾਏ ਗਏ ਤੇ ਫਿਰ ਆਪ ਨੂੰ ਗਊ ਦੀ ਖੱਲ ਵਿਚ ਮੜ੍ਹਨ ਦੀ ਗੱਲ ਸੁਣ ਕੇ ਆਪ ਰਾਵੀ ਵਿਚ ਸਮਾ ਗਏ ਸਨ। ਪਰ ਸ੍ਰੀ ਸਰੂਪ ਦਾਸ ਜੀ ਭੱਲਾ ਨੇ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਸ਼ਹੀਦੀ ਨੂੰ ਨਵਾਂ ਤੇ ਬੜਾ ਅਧਿਆਤਮਕ ਰੰਗ ਦਿੱਤਾ ਹੈ। ਆਪ ਨੇ ਲਿਖਿਆ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਜਹਾਂਗੀਰ ਨਾਲ ਖਹਿਬੜਨ ਤੋਂ ਬਚਣ ਲਈ ਜ਼ਹਿਰ ਖਾ ਲਿਆ ਤੇ ਬਦਨ ਉਪਰ ਤੇਲ ਦੀ ਮਾਲਿਸ਼ ਕਰਵਾ ਕੇ ਗਰਮ ਜਲ ਨਾਲ ਇਸ਼ਨਾਨ ਕਰਕੇ ਆਤਮ ਹੱਤਿਆ ਕਰ ਲਈ ਸੀ। — ਆਪ ਲਿਖਦੇ ਹਨ —

ਅਗੇ ਸਾਖੀ ਸਤਿਗੁਰੂ ਕੇ ਜੋਤੀ ਜੋਤ ਸਮਾਵਨ ਕੀ ਨਿਰੂਪਨ ਹੋਇਗੀ :

ਦੋਹਰਾ
ਬਿਖੁ ਖਾਤੇ ਕਛੁ ਦੁਖ ਨਹੀਂ ਜਬ ਘਟਿ ਅੰਤਰਿ ਜਾਇ।
ਸਗਲ ਅੰਗ ਸੋਖਨ ਕਰੇ ਤਨ ਕੋ ਨਾਸ ਕਰਾਇ।

ਚੌਪਈ
ਗੁਰ ਅੰਤਰਿ ਧਿਆਨ ਸਮਾ ਜਬ ਆਇਆ।
ਸਭ ਸਿਖ ਸੰਗਤਿ ਸਤਿਗੁਰੂ ਬੁਲਾਇਆ।
ਅਰਥ ਮਲੁ ਸੋ ਕੀਆ ਬਖਾਨ।
ਮੈ ਦੇਹ ਤਜੋਂ ਹੋਵੇ ਨਿਰਬਾਨ।
ਤੁਮ ਗੋਬਿੰਦ ਵਾਲ ਕੋ ਅਬ ਜਾਵੋ।
ਗੁਰ ਹਰਿ ਗੋਬਿੰਦ ਸਭ ਕਥਾ ਸੁਨਾਵੋ।
ਸੋਈ ਹੋਇ ਜੁ ਹਰਿ ਜੀ ਕਰਨਾ।
ਤੁਮ ਜਾਨੋ ਸਗਲੇ ਆਚਰਨਾ।
ਤਬ ਅਰਥ ਮਲ ਗਏ ਗੋਬਿੰਦ ਵਾਲ।
ਪੁਨ ਸਿਖ ਸੰਗਤਿ ਸੋ ਕਹਾ ਦਿਆਲ।
ਸਦਾ ਸਦਾ ਹਰਿ ਹਰਿ ਜਪ ਜਪਨਾ।
ਮਮ ਸਤਿ ਉਪਦੇਸ ਹਿਰਦੇ ਮੇ ਥਪਨਾ।
ਗੁਰ ਹਰਗੋਬਿੰਦ ਸਤਿਗੁਰੂ ਜਗ ਆਹਿ।
ਮੇਰੇ ਰੂਪ ਭੇਦ ਕਛੁ ਨਾਹਿ।
ਬਡਾ ਤੇਜਸੀ ਬਡ ਪ੍ਰਤਾਪ।
ਤੀਨ ਲੋਕ ਜਾਪੈ ਜਿਸ ਜਾਪ।

ਦੋਹਰਾ
ਸਭ ਕਾਰਜ ਜਗ ਕੇ ਕਰੇ ਲਗੇ ਨ ਤਾ ਕੋ ਲੇਸ।
ਨਿਰ ਬਿਕਲਪ ਨਿਰਲੰਭ ਗਤਿ ਧਰੇ ਰਾਜਸੀ ਭੇਸ।

ਚੌਪਈ

ਸਭ ਸੰਗਤ ਮਿਲ ਮਾਥਾ ਟੇਕਾ।
ਕਰੀ ਕ੍ਰਿਪਾ ਸਤਿਗੁਰ ਆਲੇਖਾ।
ਸਤਿ ਉਪਦੇਸ ਸੰਗਤ ਮਨ ਲਾਗਾ।
ਸਭ ਮਸਤਕ ਜਾਗੇ ਭਾਗ ਸੁਭਾਗਾ।
ਤਬ ਸਤਿਗੁਰ ਦਿਆਲ ਪਰਮ ਪਰਬੀਨਾ।
ਤੇਲ ਮੰਗਾਇ ਮਰਦਨ ਤਨ ਕੀਨਾ।
ਤਪਤ ਨੀਰ ਸੋ ਕੀਆ ਸਨਾਨ।
ਭੂਮ ਆਸਨ ਕੀਨਾ ਕੇਵਲ ਗਿਆਨ।
ਪੁਨ ਬਸਤ੍ਰ ਓਢ ਸੁੰਦਰ ਤਨ ਲੀਆ।
ਪਰਮ ਧਾਮ ਕੋ ਪਿਆਨਾ ਕੀਆ।...

ਇਹ ਲੰਮੀ ਸਾਖੀ ਇਸ ਲਈ ਲਿਖੀ ਹੈ ਕਿ ਭਾਈ ਸਰੂਪਦਾਸ ਜੀ ਦੀ ਇਤਿਹਾਸਕਤਾ ਦਾ ਸਹੀ ਸਹੀ ਅੰਦਾਜ਼ਾ ਹੋ ਜਾਏ।

ਇਸ ਪੁਸਤਕ ਦੀ ਇਤਿਹਾਸਕ ਵਿਵੇਚਨਾ ਵਿਚ ਸ੍ਰੀ ਗੋਬਿੰਦ ਸਿੰਘ ਜੀ ਲਾਂਬਾ ਨੇ ਜਿਨ੍ਹਾਂ ਇਤਿਹਾਸਕ ਗ਼ਲਤ ਬਿਆਨੀਆਂ ਵੱਲ, ਧਿਆਨ ਦਿਵਾਇਆ ਹੈ ਉਨ੍ਹਾਂ ਵਿਚੋਂ ਕੁਝ ਕੁ ਇਹ ਹਨ —

੧. ਕਾਬਲ ਵਿਚ ਗੁਰੂ ਨਾਨਕ ਦੀ ਬਾਬਰ ਨਾਲ ਮੁਲਾਕਾਤ ਤੇ ਪਾਪ ਦੀ ਜੰਞ ਵਾਲਾ ਸ਼ਬਦ ਉਥੇ ਹੀ ਉਚਾਰਨਾ।

੨. ਗੁਰੂ ਨਾਨਕ ਦੇਵ ਜੀ ਦੀ ਮਾਤਾ ਤਿਪਰੋ ਅਤੇ ਪਤਨੀ ਘੁੰਮੀ ਸੀ।

੩. ਗੁਰੂ ਅੰਗਦ ਦੇਵ ਜੀ ਦੇ ਪੁੱਤਰ ਦਾਸੂ ਤੇ ਦਾਤੂ ਲੁੱਟ ਮਾਰ ਦਾ ਕੰਮ ਕਰਦੇ ਸਨ। ਧਾੜੇ ਮਾਰਨ ਗਏ ਅਤੇ ਕੋਈ ਖ਼ਬਰ ਨਾ ਮਿਲੀ।

੪. ਸਾਖੀ ਭਾਈ ਬਾਲੇ ਨੇ ਲਾਲੋ ਨੂੰ ਲਿਖਾਈ।

੫. ਜੇਠਾ ਜੀ ਦੀ ਸ਼ਾਦੀ ਭਾਨੀ ਨਾਲ ਗੁਰੂ ਅਮਰਦਾਸ ਜੀ ਦੇ ਗੁਰੂ ਬਣਨ ਤੋਂ ਪਹਿਲਾਂ ਹੋਈ।

੬. ਲੰਗਰ ਵਿਚ ਬੱਕਰੇ ਦਾ ਮਾਸ ਆਮ ਸੀ ਤੇ ਮੱਛੀ ਦਾ ਪ੍ਰਸ਼ਾਦ ਛਕਣ ਦੀ ਗੱਲ ਵੀ ਆਉਂਦੀ ਹੈ।

੭. ਬਾਬਾ ਮੋਹਰੀ ਦਾਸ ਮੋਹਨ ਜੀ ਤੋਂ ਵਡੇ ਸਨ।

੮. ਗੁਰੂ ਰਾਮ ਦਾਸ ਜੀ ਨੇ ਆਪਣੀ ਗੱਦੀ ਦਾ ਵਾਰਸ ਆਪ ਨਹੀਂ ਸੀ ਥਾਪਿਆ, ਮੋਹਰੀ ਜੀ ਨੇ ਪ੍ਰਿਥੀ ਚੰਦ ਤੇ ਮਹਾਦੇਵ ਦੀ ਸੰਮਤੀ ਨਾਲ ਗੁਰੂ ਅਰਜਨ ਦੇਵ ਜੀ ਨੂੰ ਗੱਦੀ ਤੇ ਬਿਠਾਇਆ।

੯. ਬਾਬਾ ਮੋਹਨ ਜੀ ਦੇ ਨਾਂ ਨਾਲ ਪ੍ਰਚੱਲਤ ਪੋਥੀਆਂ ਮੋਹਨ ਮਸਤਾਨ ਦੇ ਪੁੱਤਰ ਸੰਸਰਾਮ ਕੋਲ ਸਨ।

੧੦. ਗੁਰੂ ਜੀ ਦੇ ਹੁਕਮ ਨਾਲ ਸੱਚੀ ਤੇ ਕੱਚੀ ਬਾਣੀ ਦੀ ਛਾਣ ਬੀਣ ਭਾਈ ਗੁਰਦਾਸ ਜੀ ਨੇ ਆਪ ਕੀਤੀ।

੧੧. ਪ੍ਰਾਣ ਸੰਗਲੀ ਪੈੜੇ ਮੋਖੇ ਨੇ ਛੁਪਾ ਲਈ ਸੀ।

੧੨. ਗੁਰੂ ਹਰਿ ਰਾਏ ਜੀ ਨੇ ਸਾਰੇ ਸਰੀਰ ਉਪਰ ਜੋਕਾਂ ਲਵਾ ਕੇ ਪ੍ਰਾਣ ਤਿਆਗੇ।

੧੩. ਗੁਰੂ ਤੇਗ਼ ਬਹਾਦਰ ਜੀ ਨੂੰ ਭੱਲਾ ਵੰਸ ਦੇ ਬਾਬਾ ਦੁਆਰਕਾ ਦਾਸ ਨੇ ਪ੍ਰਗਟ ਕੀਤਾ।

੧੪. ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਸਮੇਂ ਗੁਰੂ ਗੋਬਿੰਦ ਸਿੰਘ ਜੀ ਪਟਨੇ ਵਿਚ ਸਨ — ਅਨੰਦਪੁਰ ਨਹੀਂ।

੧੫. ਗੁਰੂ ਤੇਗ਼ ਬਹਾਦਰ ਜੀ ਨੇ ਚੌਕੀ ਵਾਲੇ ਰਾਜਪੂਤ ਸੇਵਕ ਨੂੰ ਕਿਹਾ ਕਿ ਤੂੰ ਆਪਣੀ ਤਲਵਾਰ ਨਾਲ ਮੇਰਾ ਸਿਰ ਲਾਹ ਦੇ।

੧੬. ਗੁਰੂ ਤੇਗ਼ ਬਹਾਦਰ ਜੀ ਦੀ ਦੇਹ ਨੂੰ ਅਨੰਦਪੁਰ ਭੇਜਿਆ ਗਿਆ ਅਤੇ ਸੀਸ ਦਾ ਸੰਸਕਾਰ ਦਿੱਲੀ ਵਿਚ ਹੋਇਆ।

੧੮. ਮਾਤਾ ਜੀ ਤੇ ਬੱਚਿਆਂ ਦੀ ਖ਼ਬਰ ਹਾਕਮਾਂ ਨੂੰ ਰੰਗਣਾ ਨੇ ਦਿੱਤੀ। ਗੰਗੂ ਦਾ ਜ਼ਿਕਰ ਨਹੀਂ।

੧੯. ਸਰਹੰਦ ਵਿਚ ਬੁਰਜ ਤੋਂ ਡਿੱਗ ਕੇ ਪ੍ਰਾਣ ਤਿਆਗਣ ਵਾਲੇ ਮਾਤਾ ਸਾਹਿਬ ਦੇਵੀ ਜੀ ਸਨ, ਮਾਤਾ ਗੁਜਰੀ ਨਹੀਂ।

੨੦. ਗੁਰੂ ਜੀ ਨੇ ਬੰਦੇ ਨੂੰ ਆਪਣਾ ਵਖਰਾ ਪੰਥ ਚਲਾਣ ਦੀ ਆਗਿਆ ਦਿੱਤੀ ਸੀ।

ਸਪੱਸ਼ਟ ਹੈ ਕਿ ਇਹ ਸਾਰੇ ਹੀ ਇਤਿਹਾਸਕਾਰ ਗੁਰੂ ਜੀ ਦੇ ਨਾਂਦੇੜ ਲੀਲਾ ਤੋਂ ਕਾਫ਼ੀ ਚਿਰ ਬਾਅਦ ਹੋਏ ਤੇ ਸਭਨਾਂ ਨੇ ਹੀ ਆਪਣੇ ਆਪਣੇ ਢੰਗ ਨਾਲ ਆਪਣੇ ਆਪਣੇ ਵਸੀਲਿਆਂ ਤੋਂ ਸੁਣ ਸੁਣਾ ਕੇ ਇਤਿਹਾਸ ਰਚਨਾ ਕੀਤੀ, ਜੋ ਕਿ ਤੱਥਾਂ ਉਪਰ ਆਧਾਰਤ ਨਹੀਂ ਹੈ। ਇਸ ਸਿਲਸਿਲੇ ਵਿਚ ਪ੍ਰੋਫ਼ੈਸਰ ਕਰਤਾਰ ਸਿੰਘ ਜੀ ਦਾ ਕਹਿਣਾ ਹੈ ਕਿ "ਸ੍ਰੀ ਗੁਰ ਸੋਭਾ ਦਾ ਜ਼ਿਕਰ ਅਗੇ ਭੀ ਕਰ ਆਏ ਹਾਂ। ਇਸ ਦਾ ਕਰਤਾ (ਸੈਨਾ ਪਤੀ) ਗੁਰੂ ਜੀ ਦੇ ਦਰਬਾਰੀ ਕਵੀਆਂ ਵਿਚੋਂ ਸੀ। ਇਸ ਲਈ ਸਿਵਾਏ ਉਸ ਥਾਂ ਦੇ ਜਿਥੇ ਕਿ ਇਸ ਦੀ ਲਿਖਤ ਸਰਾਸਰ ਟਪਲੇ ਵਾਲੀ ਜਾਪੇ, ਇਸ ਦੇ ਬਿਆਨ ਉਪਰ ਭਰੋਸਾ ਕੀਤਾ ਜਾਣਾ ਠੀਕ ਹੈ। ਇਸ ਨੇ ਆਪਣੀ ਕਿਤਾਬ ਸੰਮਤ ੧੭੫੮ ਵਿਚ ਅਰੰਭ ਕੀਤੀ ਅਤੇ ੧੭੬੫ ਤੋਂ ਮਗਰੋਂ ਸੰਪੂਰਨ ਕੀਤੀ। ਗੁਰੂ ਸਾਹਿਬ ਦੇ ਅਕਾਲ ਚਲਾਣੇ ਬਾਬਤ ਜੋ ਕੁਝ ਉਸ ਨੇ ਉਸ ਵੇਲੇ ਹਾਲ ਸੁਣੇ ਉਹ ਲਿਖ ਦਿੱਤੇ। ਦੱਖਣ ਵਿਚ ਪੰਜਾਬ ਦੇ ਕਈ ਸਿੰਘ ਗੁਰੂ ਜੀ ਦੇ ਨਾਲ ਸਨ, ਜਿਹੜੇ ਉਨ੍ਹਾਂ ਦੇ ਸੱਚ ਖੰਡ ਚਲੇ ਜਾਣ ਪਿਛੋਂ ਪੰਜਾਬ ਆਏ ਅਤੇ ਜਿਨ੍ਹਾਂ ਨੇ ਸਾਰੀ ਗੱਲ ਇਥੇ ਦੱਸੀ। ਇਸ ਸਾਕੇ ਦਾ ਸਭ ਤੋਂ ਵਧੇਰੇ ਤਅੱਲੁਕ ਸਿੱਖਾਂ ਨਾਲ ਸੀ ਅਤੇ ਜਿਹੜੀ ਸਾਖੀ ਇਸ ਬਾਬਤ ਸਿੱਖਾਂ ਵਿਚ ਉਸ ਵੇਲੇ ਪ੍ਰਚੱਲਤ ਹੋਈ, ਉਹ ਉਨ੍ਹਾਂ ਕਿਆਫ਼ਿਆਂ ਤੇ ਮਨਘੜਤ ਸਾਖੀਆਂ ਨਾਲੋਂ ਹਜ਼ਾਰ ਦਰਜੇ ਭਰੋਸੇ ਯੋਗ ਹੈ, ਜਿਹੜੀਆਂ ਵਿਰੋਧੀ ਲਿਖਾਰੀਆਂ ਨੇ ਕਾਫ਼ੀ ਚਿਰ ਮਗਰੋਂ ਲਿਖੀਆਂ। ਸੈਨਾਪਤੀ ਦੀ ਦਿੱਤੀ ਹੋਈ ਇਸ ਸਾਕੇ ਦੀ ਸਾਖੀ ਹਰ ਇਕ ਪਹਿਲੂ ਤੋਂ ਮੁਕੰਮਲ ਹੈ। ਇਸ ਵਿਚ ਕੋਈ ਅਜਿਹੀ ਗੱਲ ਨਹੀਂ — ਜਿਹੜੀ ਮੰਨਣ ਵਿਚ ਨਾ ਆ ਸਕਦੀ ਹੋਵੇ ਯਾਂ ਜਿਹੜੀ ਗ਼ੈਰ ਮਾਮੂਲੀ ਅਤੇ ਇਸ ਕਰਕੇ ਮਨਘੜਤ ਲਗਦੀ ਹੋਵੇ। ਕਵੀ ਸੈਨਾਪਤੀ ਨੇ ਇਸ ਬਾਰੇ ਇਉਂ ਲਿਖਿਆ ਹੈ :

ਚੌਪਈ

ਏਕ ਦਿਵਸ ਕਾਰਨ ਤੇ ਆਗੇ,
ਮਿਲ ਕੈ ਸਿੰਘ ਪੂਛਨੇ ਲਾਗੇ।
ਕਵਨ ਰੂਪ ਆਪਨ ਪ੍ਰਭ ਕੀਨੋ,
ਤਿਨ ਕੈ ਜਵਾਬ ਭਾਂਤਿ ਇਹ ਦੀਨੋ।
ਤਾਹ ਸਮੇ ਗੁਰ ਬੈਨ ਸੁਨਾਯੋ,
ਖਾਲਸ ਅਪਨੋ ਰੂਪ ਬਤਾਯੋ।
ਖਾਲਸ ਹੀ ਸੋਂ ਹੈ ਮਮ ਕਾਮਾ,
ਬਖਸ ਕੀਉ ਖਾਲਸ ਕੋ ਜਾਮਾ।

ਦੋਹਰਾ

ਖਾਲਸ ਮੇਰੋ ਰੂਪ ਹੈ ਹੌ ਖਾਲਸ ਕੇ ਪਾਸਿ।
ਆਦਿ ਅੰਤ ਹੀ ਹੋਤ ਹੈ ਖਾਲਸ ਮੈਂ ਪ੍ਰਗਾਸ।

ਤੋਟਕ ਛੰਦ

ਖਾਲਸ ਖਾਸ ਕਹਾਵੈ ਸੋਈ, ਜਾ ਕੇ ਹਿਰਦੇ ਭਰਮ ਨ ਹੋਈ।
ਭਰਮ ਭੇਖ ਤੇ ਰਹੈ ਨਿਆਰਾ ਸੋ ਖਾਲਸ ਸਤਿਗੁਰ ਹਮਾਰਾ।

(ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ — ਪੰਨਾ ੪੪੦ ਤੇ ੪੪੨)

ਸੈਨਾ ਪਤੀ ਦੇ ਇਸ ਬਿਆਨ ਵਿਚ ਗ੍ਰੰਥ ਨੂੰ ਗੁਰਿਆਈ ਦਾ ਕੋਈ ਜ਼ਿਕਰ ਨਹੀਂ। ਬਾਕੀ ਜੋ ਕੁਝ ਹੈ — ਉਹ ਵੀ ਸੁਣੇ ਸੁਣਾਏ ਉਤੇ ਆਧਾਰਤ ਹੈ — ਪਰਤੱਖ ਪਰਮਾਣ ਕੋਈ ਨਹੀਂ।

ਡਾਕਟਰ ਗੰਡਾ ਸਿੰਘ ਜੀ ਨੇ ਇਕ ਹੋਰ ਇਤਿਹਾਸਕਾਰ ਭਾਈ ਕੋਇਰ ਸਿੰਘ ਤੇ ਉਸ ਦੇ ਗ੍ਰੰਥ ਗੁਰਬਿਲਾਸ ਪਾਤਸ਼ਾਹੀ ਦਸ — ਆਪਣੇ ਦਾਅਵੇ ਦੇ ਸਬੂਤ ਵਜੋਂ ਪੇਸ਼ ਕੀਤਾ ਹੈ। ਆਪ ਲਿਖਦੇ ਹਨ :

"ਗੁਰ ਬਿਲਾਸ ਪਾਤਸ਼ਾਹੀ ੧੦ (ਸੰਨ ੧੭੫੧ ਈਸਵੀ) ਵਿਚ ਭਾਈ ਕੋਇਰ ਸਿੰਘ ਜੀ ਸਤਿਗੁਰੂ ਜੀ ਦਾ ਅੰਤ ਸਮੇਂ ਦਾ ਸਿੱਖਾਂ ਲਈ ਹੁਕਮ ਦਸਦੇ ਹੋਏ ਲਿਖਦੇ ਹਨ ਕਿ :

" 'ਤਾਂ ਤੇ ਜੋ ਗੁਰ ਸਿਖ ਸੁਜਾਨ ॥
ਮਾਨੇ ਗੁਰੂ ਗ੍ਰੰਥ ਭਗਵਾਨ'। "

ਇਹ ਗ੍ਰੰਥ, ਗੁਰੂ ਗੋਬਿੰਦ ਸਿੰਘ ਜੀ ਦੀ ਨਾਂਦੇੜ ਲੀਲ੍ਹਾ ਤੋਂ ਲਗਭਗ ੪੩ ਸਾਲ ਬਾਅਦ ਲਿਖਿਆ ਗਿਆ ਮੰਨਿਆਂ ਜਾਂਦਾ ਹੈ। ਇਸ ਤੋਂ ਪਹਿਲਾਂ ਸੈਨਾਪਤੀ ਕ੍ਰਿਤ ਸ੍ਰੀ ਗੁਰ ਸੋਭਾ ਲਿਖਿਆ ਜਾ ਚੁਕਾ ਸੀ। ਇਤਿਹਾਸਕਾਰਾਂ ਨੇ ਇਸ ਗ੍ਰੰਥ ਦੀ ਘਟਨਾਵਲੀ ਤੇ ਤਾਰੀਖ਼ਾਂ ਬਾਰੇ ਵੀ ਪੂਰੀ ਤਰ੍ਹਾਂ ਕਿੰਤੂ ਕੀਤੀ ਹੈ ਇਸ ਲਈ ਏਸ ਨੂੰ ਵੀ ਪ੍ਰਾਮਾਣਿਕ ਇਤਿਹਾਸ ਨਹੀਂ ਆਖਿਆ ਜਾ ਸਕਦਾ। ਫਿਰ ਵੀ ਅਸੀਂ ਕੇਵਲ ਡਾ: ਗੰਡਾ ਸਿੰਘ ਜੀ ਨੂੰ ਹੀ ਪੁੱਛਣਾ ਚਾਹਾਂਗੇ ਕਿ ਜੇ ਇਸ ਗ੍ਰੰਥ ਦੀਆਂ ਉਪਰ ਦਿੱਤੀਆਂ ਗ੍ਰੰਥ ਸਾਹਿਬ ਬਾਰੇ ਸਤਰਾਂ ਸਹੀ ਹਨ — ਤਾਂ ਕੀ ਉਹ ਏਸੇ ਕਿਤਾਬ ਦੀਆਂ ਇਨ੍ਹਾਂ ਸਤਰਾਂ ਨੂੰ ਵੀ ਸਹੀ ਮੰਨਣਗੇ ਜਿਨ੍ਹਾਂ ਸਤਰਾਂ ਰਾਹੀਂ ਕੋਇਰ ਸਿੰਘ ਨੇ ਦੇਵੀ ਪ੍ਰਗਟ ਕਰਵਾ ਕੇ ਉਸ ਕੋਲੋਂ ਵਰ ਮੰਗਦਿਆਂ ਹੋਇਆਂ ਗੁਰੂ ਗੋਬਿੰਦ ਸਿੰਘ ਜੀ ਦੇ ਮੂੰਹੋਂ ਅਖਵਾਈਆਂ ਹਨ —

ਸਵੈਯਾ

'ਬਰੰ ਬ੍ਰਹ' ਕਹਯੋ ਦੇਵੀ ਯਾ ਤਬ ਗੁਰ ਹੋਈ ਗਦਾਗਦ ਵਾਕ ਅਲਾਏ।
ਦਾਨ ਦਿਜੈ ਜਗ ਮਾਤ ! ਇਹੈ ਜਿਮ ਖਾਲਸਾ ਪੰਥ ਕਰੋਂ ਸੁਖ ਪਾਏ।
ਨਾਸ ਮਲੇਛ ਕਰੇ ਸਭ ਕੌ ਹਰਿਨਾਮ ਸੁਨੇ ਗੁਰ ਧਿਆਨ ਲਗਾਏ।
ਚਿੜੀਆਂ ਸਮ ਸਿਖ ਬਿਰਾਜਤ ਹੈ ਤਦਪੀ ਸਭ ਖਾਨ ਪਠਾਨਨ ਘਾਏ।
ਤਬ ਦੇਵੀ ਉਚਾਰ ਕਰਯੋ ਅਸ ਹੀ ਪ੍ਰਿਥਮੇ ਖਲ ਤੇ ਇਮ ਭਾਵ ਕਰਾਈ।
ਤਿਮ ਹੀ ਤਿਸ ਯਾ ਬਲ ਹੋਇ ਘਨੋ ਕਛੁ ਨੈਨ ਮੁੰਦੇ ਅਤਿ ਤੇਜ ਧਰਾਹੀ।
ਜੈਸ ਬਿਧੰ ਹਰਿ ਸੰਕਰ ਮੋਂ ਸੁਤ ਤੈਸ ਤੁਹੀ ਨਿਰਬਾਨ ਸਦਾ ਹੀ।
ਯੋਂ ਕਹਿ ਖੰਡ ਦੀਓ ਪਹਿਰਾਇ ਕੈ ਜਾਹਿ ਸੁ ਸੁੰਭ ਨਿਸੁੰਭ ਹਤਾ ਹੀ।

(ਅਠਵਾਂ ਅਧਿਆਏ ਪੰਨਾ ੧੨੦)

ਇਸ ਤੋਂ ਪਹਿਲਾਂ ਭਾਈ ਕੋਇਰ ਸਿੰਘ ਜੀ ਨੇ ਦੇਵੀ ਦੇ ਪ੍ਰਗਟ ਹੋਣ ਦਾ ਚਿਤ੍ਰ ਇੰਜ ਖਿੱਚਿਆ ਹੈ —

ਛਪੈ ਛੰਦ। ਕੜਕਤ ਭਯੋ ਬ੍ਰਹਮੰਡ, ਚੰਡ ਚੰਡਾਨ ਬਕ੍ਰਹੈ।
ਕੋਲ ਦਾੜ੍ਹ ਭੜਹੜੀ, ਸੇਸ ਸੰਕਰ ਥਰਰਾਹੈ।
ਘੁਰਤ ਘੋਰ ਘਨ ਘਟਾ, ਦਸੋਂ ਦਿਸ ਜਵਲਿਤ ਪ੍ਰਕਾਸੰ।
ਕੰਪਤ ਗਿਰਿ ਜਨੁ ਉਡਤ ਹੇਮ ਯੁਤ ਗਿਰਿ ਕੈਲਾਸੰ।
ਦਿਗ ਪਾਲਨ ਯੁਤ ਗਜ ਥਰਕ, ਧਰਕਤ ਸਿੰਧੁ ਬਸੁਧਾ ਗਗਨ।
ਜੈ ਜੈ ਧੁਨਿ ਭਵਤੰ ਸੁਬਡ, ਸ੍ਰੀ ਮੁਖ ਭਨਤ ਸਮਨ ਸੁਘਨ।
ਮੁੰਡ ਮਾਲ, ਮੁਖ ਬਮਤ ਜਵਾਲ, ਚਖ ਭਾਲ ਬਿਮਲ ਅਤਿ।
ਆਠ ਭੁਜਾ ਸੋ ਕਰਾਲ, ਕਹਾਕਹ ਕਰਤ ਹਰਤ ਸਤ।
ਛੁਟਤ ਬਯਾਲ ਕਰ ਏਕ ਧਾਰ ਤਰਵਾਰ ਜਗਤ ਜਤ।

ਦੁਤੀ ਲਸਤ ਜਮ ਦਾੜ੍ਹ, ਤ੍ਰਿਤੀ ਕਰ ਸਾਂਗ ਹਰਨ ਦੁਤਿ ।
ਚਤੁਰਥ ਚਾਪ ਸਰ ਪਾਂਚ, ਖਸਟਮੇ ਪਾਸ ਗਲੋਲੰ ।
ਕੋਟਿ ਸੂਰ ਸਸਿ ਚਕਿਤ, ਦੇਵ ਤੇਤੀਸ ਸਤੁਤਿ ਕਰ ;
ਬਿਸ ਸੰਭੂ ਹਰਿ ਸੰਗ ਕਰਤ ਲੰਕੁੜਾ ਭੈਰ ਬਦ ।
ਕਰਤ ਸੰਖ ਧੁਨਿ ਭੂਰ, ਗੁਰੂ ਤਬ ਜੈਤ ਭਨਤ ਸੁਰ ।
ਪੇਖ ਰੂਪ ਤਹਿ ਉਠੇ, ਨੈਨ ਕਛੂ ਮੂੰਦ ਲੀਨ ਬਰ ।
ਸਵਾ ਲਾਖ ਸਿਖ ਕੀ ਸੀਸ ਭੇਟ ਅਰਪੀ ਤਬ ਰੁਚਿ ਧਰ ।
ਕਾਲੀ ਪ੍ਰਤੱਛ ਇਹ ਬਿਧਿ ਭਈ, ਸੁਨਹੁ ਸੰਤ ਸਭ ਗੁਨੀ ਨਰ ।

ਦੋਹਰਾ

ਯਾ ਕਰ ਮੂੰਦੇ ਨੈਨ ਗੁਰ, ਕੀਨੋ ਨੈਨ ਨਿਵਾਸ ।
ਤਾ ਕਰ ਸਿੱਖਨ ਨੈਨ ਮੈ, ਤੇਜ ਬਡੋ ਸੁਖ ਰਾਸ ।

(ਅਧਿਆਇ ਅੱਠ, ਪੰਨਾ ੧੨੦)

ਭਾਈ ਕੋਇਰ ਸਿੰਘ ਜੀ ਦੇ ਗੁਰਬਿਲਾਸ ਪਾਤਸ਼ਾਹੀ ਦਸ ਦੀਆਂ ਉਪਰੋਕਤ ਤੁਕਾਂ ਬਾਰੇ ਸਾਰੇ ਸਿੱਖ ਇਤਿਹਾਸਕਾਰਾਂ ਨੂੰ ਹਾਮੀ ਭਰਨੀ ਬਣਦੀ ਹੈ ਕਿ ਇਹ ਠੀਕ ਹਨ । ਦੇਵੀ ਪ੍ਰਗਟ ਹੋਈ ਸੀ ਤੇ ਗੁਰੂ ਜੀ ਨੇ ਉਸ ਕੋਲੋਂ ਵਰ ਮੰਗੇ ਸਨ । ਪਰ ਅਜ ਕਲ੍ਹ ਦੇ ਸਿੱਖ ਇਤਿਹਾਸਕਾਰ ਇਹ ਗੱਲ ਮਨਘੜਤ ਆਖਦੇ ਹਨ । ਹਾਲਾਂ ਕਿ ਇਸ ਦੇਵੀ ਪ੍ਰਗਟ ਪ੍ਰਕਰਨ ਦੇ ਅਨੇਕਾਂ ਚਸ਼ਮਦੀਨ ਗਵਾਹ ਹੋ ਸਕਦੇ ਹਨ — ਕਿਉਂਕਿ ਇਹ ਯੱਗ ਦੂਰ ਦੱਖਣ ਵਿਚ ਨਹੀਂ ਹੋਇਆ । ਪਰ ਨਾਂਦੇੜ ਕਾਂਡ ਦਾ ਤਾਂ ਇਕ ਵੀ ਇਤਿਹਾਸਕਾਰ ਚਸ਼ਮਦੀਦ ਗਵਾਹ ਨਹੀਂ — ਫਿਰ ਉਸ ਵੇਲੇ ਦੀ ਕਿਸੇ ਵੀ ਗੱਲ ਨੂੰ ਸਹੀ ਕਿਵੇਂ ਮੰਨ ਲਿਆ ਜਾਵੇ ?

## ਕੋਇਰ ਸਿੰਘ ਦੀ ਅਪਰਾਮਾਣਿਕਤਾ

ਡਾ: ਫ਼ੌਜਾ ਸਿੰਘ ਜੀ ਨੇ ਗੁਰਬਿਲਾਸ ਪਾਤਸ਼ਾਹੀ ੧੦ ਦੀ ਭੂਮਿਕਾ ਵਿਚ ਇਸ ਗ੍ਰੰਥ ਦੇ ਲੇਖਕ ਕੋਇਰ ਸਿੰਘ ਦੀਆਂ ਕੁਝ ਉਨ੍ਹਾਂ ਗ਼ਲਤੀਆਂ ਵੱਲ ਧਿਆਨ ਦਿਵਾਇਆ ਹੈ ਜਿਨ੍ਹਾਂ ਦੀ ਰੋਸ਼ਨੀ ਵਿਚ ਇਹ ਗ੍ਰੰਥ ਆਪਣੀ ਇਤਿਹਾਸਕ ਪਰਾਮਾਣਿਕਤਾ ਗਵਾ ਬਹਿੰਦਾ ਹੈ । ਡਾ: ਫ਼ੌਜਾ ਸਿੰਘ ਜੀ ਲਿਖਦੇ ਹਨ:—

"੧ ਸਭ ਤੋਂ ਵਡੀ ਕਮਜ਼ੋਰੀ ਜੋ ਇਸ ਗ੍ਰੰਥ ਦੀ ਮਹੱਤਾ ਨੂੰ ਸੱਟ ਮਾਰਦੀ ਹੈ, ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੇ ਕੁਝ ਮੁਖ ਵਾਕਿਆਤ ਦੀਆਂ ਗ਼ਲਤ ਤਾਰੀਖ਼ਾਂ ਹਨ । ਇਸ ਵਿਚ ਦਿੱਤੀਆਂ ਤਾਰੀਖ਼ਾਂ ਇਸ ਪ੍ਰਕਾਰ ਹਨ :

"੧੭੨੩ ਬਿ:—ਗੁਰੂ ਗੋਬਿੰਦ ਸਿੰਘ ਜੀ ਪ੍ਰਗਟ ਹੋਏ, ਅਰਥਾਤ ਉਨ੍ਹਾਂ ਦਾ ਜਨਮ ਹੋਇਆ ।

"੧੭੪੬ ਬਿ:—ਖ਼ਾਲਸਾ ਪੰਥ ਸਾਜਿਆ ।

"੧੭੬੬ ਬਿ:—ਗੁਰੂ ਸਾਹਿਬ ਨਾਂਦੇੜ (ਦੱਖਣ) ਵਿਖੇ ਜੋਤੀ ਜੋਤ ਸਮਾਏ ।

"ਪਹਿਲੀ ਤਾਰੀਖ਼ ਨੂੰ ਅਸੀਂ ਗ਼ਲਤ ਤਾਂ ਨਹੀਂ ਕਹਿ ਸਕਦੇ, ਲੇਕਿਨ ਇਸ ਬਾਰੇ ਲਿਖਾਰੀਆਂ ਵਿਚ ਬਹੁਤ ਰੌਲਾ ਹੈ । ਕੇਸਰ ਸਿੰਘ ਛਿੱਬਰ ਕਰਤਾ 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ', ਕੇਸਰ ਸਿੰਘ ਕਰਤਾ 'ਗੁਰਪ੍ਰਣਾਲੀ', ਗੁਲਾਬ ਸਿੰਘ ਕਰਤਾ 'ਗੁਰ ਪ੍ਰਣਾਲੀ', ਆਦਿ ਇਸ ਸੰਬੰਧ ਵਿਚ ਵੱਖ ਵੱਖ ਤਾਰੀਖ਼ਾਂ ਦੇਂਦੇ ਹਨ, ਜਿਵੇਂ ਕਿ ੧੭੧੮ ਬਿਕਰਮੀ, ੧੭੨੧ ਬਿਕਰਮੀ, ੧੭੨੨ ਬਿਕਰਮੀ, ੧੭੨੩ ਬਿਕਰਮੀ । ਇਸ ਵਾਸਤੇ ਅਸੀਂ ਇਹ ਵੀ ਨਹੀਂ ਕਹਿ ਸਕਦੇ ਕਿ ਕੋਇਰ ਸਿੰਘ ਵਾਲੀ ਤਾਰੀਖ਼ ਠੀਕ ਹੈ । ਇਸ ਬਾਰੇ ਵੱਧ ਤੋਂ ਵੱਧ, ਇਹ ਆਖਿਆ ਜਾ ਸਕਦਾ ਹੈ ਕਿ ਇਹ ਮਿਤੀ ਆਮ ਪ੍ਰਚਲਤ ਮਿਤੀ ਨਾਲ ਮਿਲਦੀ ਹੈ ।

(ਪਰ) "**ਦੂਜੀ ਤਾਰੀਖ਼ ਤਾਂ ਬਿਲਕੁਲ ਹੀ ਗ਼ਲਤ ਜਾਪਦੀ ਹੈ**, ਕਿਉਂਕਿ ਇਸ ਦੀ ਪਰੋੜ੍ਹਤਾ ਹੋਰ ਕਿਸੇ ਇਤਿਹਾਸਕ ਸੋਮੇ ਤੋਂ ਨਹੀਂ ਹੁੰਦੀ। ਹੁਣ ਤੀਕ ਪੰਥ ਸਾਜਣ ਦੀਆਂ ਤਾਰੀਖ਼ਾਂ ਬਾਬਤ ਵਿਦਵਾਨਾਂ ਵਿਚ ਦੋ ਮਤ ਪਾਏ ਜਾਂਦੇ ਹਨ : (੧) ੧੭੫੬ ਬਿਕਰਮੀ (੧੬੯੯ ਈਸਵੀ); (੨) ੧੭੫੨ ਬਿਕਰਮੀ (੧੬੯੫ ਈਸਵੀ)। ਇਨ੍ਹਾਂ ਦੋਹਾਂ ਦੇ ਹੱਕ ਵਿਚ ਕਈ ਦਲੀਲਾਂ ਦਿੱਤੀਆਂ ਜਾ ਸਕਦੀਆਂ ਹਨ ਅਤੇ ਅਜੇ ਤੀਕ ਇਹ ਪੱਕੀ ਤਰ੍ਹਾਂ ਨਿਰਣਿਤ ਨਹੀਂ ਹੋ ਸਕਿਆ ਕਿ ਇਨ੍ਹਾਂ ਵਿਚੋਂ ਕਿਹੜਾ ।ੱਤ ਠੀਕ ਹੈ ਅਤੇ ਕਿਹੜਾ ਗ਼ਲਤ। ਪਰੰਤੂ ਸੰਮਤ ੧੭੪੬ ਬਿਕਰਮੀ (੧੬੮: ਈ.) ਦੇ ਹੱਕ ਵਿਚ ਘੱਟ ਤੋਂ ਘੱਟ ਇਸ ਵੇਲੇ ਦੀ ਇਤਿਹਾਸਕ ਸੋਝੀ ਦੀ ਦਸ਼ਾ ਵਿਚ ਕੋਈ ਮਨਣ-ਯੋਗ ਦਲੀਲ ਨਹੀਂ ਦਿੱਤੀ ਜਾ ਸਕਦੀ।

"ਤੀਜੀ ਤਾਰੀਖ਼ ਵੀ ਗ਼ਲਤ ਹੈ...।

"ਕੁਇਰ ਸਿੰਘ ਭੰਗਾਣੀ ਤੇ ਨਾਦੌਣ ਦੇ ਯੁਧਾਂ ਦੀਆਂ ਪੱਕੀਆਂ ਤਾਰੀਖ਼ਾਂ ਨਹੀਂ ਦੇਂਦਾ, ਪਰ ਉਸ ਦੀ ਲੜਾਈ ਤੋਂ ਵਾਪਸ ਆ ਕੇ ਸੰਮਤ ੧੭੪੨ ਬਿਕਰਮੀ (੧੬੮੫ ਈ,) ਵਿਚ ਦੇਵੀ ਪੂਜਾ ਸ਼ੁਰੂ ਕਰਾਈ, ਪਤਾ ਲਗਦਾ ਹੈ ਕਿ ਉਸ ਦੇ ਖ਼ਿਆਲ ਅਨੁਸਾਰ ਇਹ ਦੋਵੇਂ ਲੜਾਈਆਂ ੧੭੪੨ ਬਿਕਰਮੀ (੧੬੮੫ ਈ.) ਤੋਂ ਪਹਿਲਾਂ ਹੋ ਚੁਕੀਆਂ ਸਨ। ਇਹ ਖ਼ਿਆਲ ਬਿਲਕੁਲ ਹੀ ਗ਼ਲਤ ਹੈ। ਕਿਉਂਕਿ ਭੰਗਾਣੀ ਦੀ ਲੜਾਈ ਸਪੱਸ਼ਟ ਸ਼ਬਦਾਂ ਵਿਚ 'ਦਸਮ ਗ੍ਰੰਥ' ਤੇ 'ਸ਼ਹੀਦ ਬਿਲਾਸ' ਵਿਚ ਮਿਲਦੀ ਹੈ। ਅਤੇ ਉਹ ਹੈ ਸੰਮਤ ੧੭੪੫ ਬਿਕਰਮੀ, ੧੮ ਅਸੂ, ਅਸੂ ਸੁਦੀ ੪ (੧੮ ਸਿਤੰਬਰ, ੧੬੮੮ ਈ.) ।...[1]

"ਇਸੇ ਤਰ੍ਹਾਂ ਦਾ ਇਕ ਇਤਿਹਾਸਕ ਅਨਰਥ ਵੀਹਵੇਂ ਅਧਿਆਇ ਵਿਚ ਮਿਲਦਾ ਹੈ। ਕੁਇਰ ਸਿੰਘ ਨੇ ਲਿਖਿਆ ਹੈ ਕਿ ਆਗਰੇ ਤੋਂ ਗੁਰੂ ਸਾਹਿਬ ਬਹਾਦਰਸ਼ਾਹ ਨਾਲ ਰਾਜਸਥਾਨ ਗਏ ਤੇ ਉਥੇ ਕਿੰਨਾ ਚਿਰ ਕਈ ਥਾਵਾਂ ਤੇ ਘੁੰਮਦੇ ਰਹੇ। ਫਿਰ ਇਥੋਂ ਇਹ ਪਟਨਾ, ਕਾਸ਼ੀ ਤੇ ਅਜੁਧਿਆ ਦੀ ਯਾਤਰਾ ਤੇ ਗਏ ਅਤੇ ਕਈ ਸਾਲ ਇਨ੍ਹਾਂ ਥਾਵਾਂ ਤੇ ਬਿਤਾਏ। ਉਥੋਂ ਉਹ ਬੁਰਹਾਨਪੁਰ ਗਏ ਅਤੇ ਕੁਝ ਸਮਾ ਪਿਛੋਂ ਬੁਰਹਾਨਪੁਰ ਤੋਂ ਨਾਂਦੇੜ ਪਹੁੰਚੇ। ਕਵੀ ਦਾ ਇਹ ਕਥਨ ਕਿ ਗੁਰੂ ਗੋਬਿੰਦ ਸਿੰਘ ਜੀ ਰਾਜਸਥਾਨ ਤੋਂ ਸਿੱਧੇ ਬੁਰਹਾਨ ਪੁਰ ਨਹੀਂ ਗਏ, ਸਗੋਂ ਪਟਨਾ, ਕਾਸ਼ੀ ਤੇ ਅਜੁਧਿਆ ਦੀ ਕਈ ਸਾਲ ਲੰਮੀ ਯਾਤਰਾ ਤੋਂ ਪਿੱਛੋਂ ਉੱਥੇ ਪੁਜੇ, **ਬਿਲਕੁਲ ਗ਼ਲਤ ਹੈ**। ਕਿਉਂਕਿ ਉਨ੍ਹਾਂ ਨੇ ਆਪਣਾ ਸਾਰਾ ਸਫ਼ਰ ਬਹਾਦੁਰ ਸ਼ਾਹ ਦੇ ਨਾਲ ਕੀਤਾ ਅਤੇ ਬਹਾਦਰ ਸ਼ਾਹ ਦੇ ਸਾਰੇ ਸਫ਼ਰ ਦੀਆਂ ਤਾਰੀਖ਼ਾਂ ਮਿਲਦੀਆਂ ਹਨ, ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਆਗਰੇ ਤੋਂ ਨਾਂਦੇੜ ਤੀਕ ਲਗਭਗ ਇਕ ਸਾਲ ਲੱਗਾ।...

"ਨੌਵੇਂ ਗੁਰੂ ਤੇਗ ਬਹਾਦੁਰ ਸਾਹਿਬ ਜੀ ਦੀ ਸ਼ਹੀਦੀ ਦਾ ਚੋਖਾ ਵੇਰਵਾ ਇਸ ਵਿਚ ਦਿੱਤਾ ਹੋਇਆ ਹੈ; ਭਾਵੇਂ ਇਸ ਵੇਰਵੇ ਦੀ ਮਹੱਤਾ ਇਸ ਕਰਕੇ ਕੁਝ ਘਟ ਜਾਂਦੀ ਹੈ ਕਿ **ਇਸ ਵਿਚ ਔਰੰਗਜ਼ੇਬ ਤੇ ਗੁਰੂ ਸਾਹਿਬ ਵਿਚਕਾਰ ਦਿੱਲੀ ਵਿਖੇ ਇਕ ਲੰਮੀ ਚੌੜੀ ਗੋਸ਼ਟੀ ਹੋਈ ਦਰਸਾਈ ਹੈ। ਇਹ ਇਕ ਇਤਿਹਾਸਕ ਸਚਾਈ ਹੈ ਕਿ ਨਵੰਬਰ ੧੬੭੫ ਈਸਵੀ ਨੂੰ. ਜਦੋਂ ਗੁਰੂ ਸਾਹਿਬ ਨੂੰ ਚਾਂਦਨੀ ਚੌਂਕ ਵਿਚ ਸ਼ਹੀਦ ਕੀਤਾ ਗਿਆ, ਔਰੰਗਜ਼ੇਬ ਦਿੱਲੀ ਵਿਚ ਮੌਜੂਦ ਨਹੀਂ ਸੀ। ਇਸ ਲਈ ਬਾਦਸ਼ਾਹ ਤੇ ਗੁਰੂ ਸਾਹਿਬ ਵਿਚਕਾਰ ਇਸ ਮੌਕੇ ਤੇ ਕਿਸੇ ਮੁਲਾਕਾਤ ਜਾਂ ਗੋਸ਼ਟੀ, ਦਾ ਹੋਣਾ ਅਸਲੀਅਤ ਤੋਂ ਦੂਰ ਹੈ।"**[2]

ਕੋਇਰ ਸਿੰਘ ਲਿਖਤ ਗੁਰਬਿਲਾਸ ਪਾਤਸ਼ਾਹੀ ੧੦ ਗ੍ਰੰਥ ਵਿਚ ਗ਼ਲਤ ਬਿਆਨੀਆਂ ਬੇਅੰਤ ਹਨ — ਜਿਨ੍ਹਾਂ ਵਿਚੋਂ ਡਾ: ਫ਼ੌਜਾ ਸਿੰਘ ਜੀ ਦੀ ਲੇਖਣੀ ਰਾਹੀਂ ਕੁਝ ਕੁ ਵੰਨਗੀ ਮਾਤਰ ਪੇਸ਼ ਕੀਤੀਆਂ ਗਈਆਂ ਹਨ।

ਜਿਹੜਾ ਗ੍ਰੰਥ ਇਤਿਹਾਸ ਦੇ ਸਭ ਤੋਂ ਮਹੱਤਵਪੂਰਨ ਤੱਤ — ਤਾਰੀਖ਼ਾਂ ਤੇ ਘਟਨਾਵਾਂ ਵੱਲੋਂ ਹੀ ਅਪਰਮਾਣਿਕ ਹੈ — ਉਸ ਵਿਚ ਜੇ ਕੋਈ ਵੀ ਅਨਹੋਣੀ ਗੱਲ ਲਿਖੀ ਮਿਲ ਜਾਏ — ਜੋ ਕਿ ਹੋਰ ਕਿਸੇ ਵੀ ਗ੍ਰੰਥ ਵਿਚੋਂ ਜਾਂ ਸਮਕਾਲੀ ਗਵਾਹੀ ਰਾਹੀਂ ਨਾ ਮਿਲੇ — ਤਾਂ ਇਹ ਕੋਈ ਮਿਸਾਲ ਨਹੀਂ ਬਣ ਜਾਏਗੀ।

੧ ਪੰਨਾ ੧੧-੧੨ ੨ ਪੰਨਾ ੧੪-੧੫

ਡਾ: ਗੰਡਾ ਸਿੰਘ ਜੀ ਨੇ ਇਹੋ ਜਿਹੀਆਂ ਮਿਸਾਲਾਂ ਹੀ ਦਿੱਤੀਆਂ ਹਨ ਜਿਨ੍ਹਾਂ ਦੀ ਬੁਨਿਆਦ ਇਤਿਹਾਸਕ ਤੱਥਾਂ ਉਪਰ ਨਹੀਂ।

ਇਕ ਹੋਰ ਗੱਲ, — ਗੁਰ ਬਿਲਾਸ ਪਾਤਸ਼ਾਹੀ ੧੦ ਦਾ ਟੀਕਾ ਤੇ ਟਿਪਣੀਆਂ ਆਦਿ ਪਹਿਲਾਂ ਪਹਿਲ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਹੀ ਈਸਵੀ ਸੰਨ ੧੯੪੦ ਵਿਚ ਕੀਤਾ ਸੀ, ਤੇ ਉਹ ਹੱਥ ਲਿਖਤ ਖਰੜਾ ਉਨ੍ਹਾਂ ਦੇ ਟੀਕੇ-ਟਿਪਣੀਆਂ ਸਮੇਤ ਇਕ ਲੰਮੇ ਸਮੇ ਤੱਕ ਉਨ੍ਹਾਂ ਕੋਲ ਹੀ ਪਿਆ ਰਿਹਾ।

ਸਿੱਖ ਇਤਿਹਾਸ ਦਾ ਹਰ ਵਿਦਿਆਰਥੀ ਜਾਣਦਾ ਹੈ ਕਿ ਭਾਈ ਵੀਰ ਸਿੰਘ ਜੀ ਦੇ ਹੱਥ ਵਿਚ ਬੇਮਿਸਾਲ ਸਫ਼ਾਈ ਸੀ। ਉਨ੍ਹਾਂ ਨੇ ਜਿਸ ਵੀ ਗ੍ਰੰਥ ਨੂੰ ਛੂਹ ਲਿਆ — ਉਸੇ ਦਾ ਕਾਇਆ ਕਲਪ ਹੋ ਗਿਆ ਤੇ ਉਸ ਦਾ ਇਤਿਹਾਸ ਗ੍ਰੰਥ-ਪੰਥ ਗੁਰੂ ਦੇ ਅਨੁਕੂਲ ਬਣ ਗਿਆ।

ਇਸ ਗੱਲ ਵਿਚ ਭਾਈ ਸਾਹਿਬ ਦਾ ਕੋਈ ਜੋੜ ਨਹੀਂ — ਕੋਈ ਜਵਾਬ ਨਹੀਂ।

ਜੇ ਇਹ ਮੰਨ ਲਿਆ ਜਾਵੇ ਕਿ ਇਸ ਗੁਰ ਬਿਲਾਸ ਦਾ ਵੀ ਭਾਈ ਵੀਰ ਸਿੰਘ ਜੀ ਨੇ ਅਖ਼ੀਰਲੇ ਸਫ਼ਿਆਂ ਵਿਚ ਕਾਇਆ ਕਲਪ ਕਰ ਦਿੱਤਾ ਹੈ — ਤਾਂ ਵਿਚਾਰੇ ਕੁਇਰ ਸਿੰਘ ਦੀ ਇਕ ਗ਼ਲਤੀ ਜ਼ਰੂਰ ਘਟ ਜਾਏਗੀ।

ਡਾ: ਫ਼ੌਜਾ ਸਿੰਘ ਜੀ ਇਸੇ ਪੁਸਤਕ ਦੀ ਭੂਮਿਕਾ ਵਿਚ ਲਿਖਦੇ ਹਨ — "ਇਸ ਕਿਸਮ ਦਾ ਦੇਵੀ ਪੂਜਾ ਦਾ ਪ੍ਰਸੰਗ ਅਠਾਰ੍ਹਵੀਂ ਤੇ ਉਨ੍ਹੀਵੀਂ ਸਦੀ ਦੇ ਕਈ ਗ੍ਰੰਥਾਂ ਵਿਚ ਦਿੱਤਾ ਹੋਇਆ ਹੈ, ਜਿਨ੍ਹਾਂ ਵਿਚੋਂ ਭਾਈ ਸੁਖਾ ਸਿੰਘ ਦਾ 'ਗੁਰਬਿਲਾਸ' ਤੇ ਭਾਈ ਸੰਤੋਖ ਸਿੰਘ ਦਾ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਬਹੁਤ ਪ੍ਰਸਿੱਧ ਹਨ। ਪਰੰਤੂ ਕੋਇਰ ਸਿਘ ਤੋਂ ਪਹਿਲਾਂ ਦਾ ਕੋਈ ਲਿਖਾਰੀ ਇਸ ਦਾ ਜ਼ਿਕਰ ਨਹੀਂ ਕਰਦਾ, ਜਿਸ ਤੋਂ ਇਹ ਭਾਵ ਨਿਕਲਦਾ ਹੈ ਕਿ ਇਸ ਪ੍ਰਸੰਗ ਨੂੰ ਚਲਾਉਣ ਵਿਚ ਪਹਿਲ ਕਰਨ ਵਾਲਾ ਸ਼ਾਇਦ ਕੋਇਰ ਸਿੰਘ ਹੀ ਸੀ। ਮਗਰੋਂ ਦੇ ਲਿਖਾਰੀ ਇਸ ਦੇ ਚਾਲੂ ਕੀਤੇ ਪ੍ਰਸੰਗ ਨੂੰ ਸੋਧ ਕੇ ਹੋਰ ਤੇ ਨਵੇਂ ਰੂਪ ਦੇਂਦੇ ਗਏ। ਉਦਾਹਰਨ ਦੇ ਤੌਰ ਤੇ ਇਸ ਨੇ ਦੇਵੀ ਪੂਜਾ ਦਾ ਸਮਾ ਤੇ ਸਥਾਨ ਦੋਵੇਂ ਕੁਝ ਅਣਹੋਣੇ ਜਿਹੇ ਦਿੱਤੇ ਹਨ। ਸਮੇਂ ਦਾ ਅਸੀਂ ਪਹਿਲਾਂ ਜ਼ਿਕਰ ਕਰ ਚੁਕੇ ਹਾਂ। ਸਥਾਨ ਇਸ ਨੇ ਗੰਗਾ ਦਾ ਕਿਨਾਰਾ ਦਿੱਤਾ ਹੈ। ਭਾਈ ਸੁਖਾ ਸਿੰਘ ਤੇ ਕਵੀ ਸੰਤੋਖ ਸਿੰਘ ਨੇ ਸਥਾਨ ਗੰਗਾ ਦੇ ਕੰਢੇ ਤੋਂ ਬਦਲ ਕੇ ਨੈਨਾ ਦੇਵੀ ਪਹਾੜੀ ਦੀ ਸਿਖਰ ਤੇ ਲੈ ਆਂਦਾ ਹੈ। ਇਸੇ ਤਰ੍ਹਾਂ ਸਮਾਂ ਵੀ ਉਨ੍ਹਾਂ ਨੇ ਕਈ ਸਾਲ ਅਗਾਂਹ ਕਰ ਦਿੱਤਾ ਹੈ, ਤਾਂ ਜੋ ਇਸ ਦੇ ਮੰਨੇ ਜਾਣ ਦੀ ਸੰਭਾਵਨਾ ਵਧਾਈ ਜਾ ਸਕੇ।"[੧]

ਇਤਿਹਾਸ ਕਿਸੇ ਦੀ ਮਾਨਤਾ, ਲਿਖਤ ਜਾਂ ਸਹੂਲਤ ਅਨੁਸਾਰ ਨਹੀਂ ਤੁਰਦਾ। ਗੁਰੂ ਗੋਬਿੰਦ ਸਿੰਘ ਜੀ ਦੇ ਨਾਂਦੇੜ ਕਾਂਡ ਨੂੰ ਵੱਖ ਵੱਖ ਇਤਿਹਾਸਕਾਰਾਂ ਨੇ ਵੱਖ ਵੱਖ ਢੰਗ ਨਾਲ ਪੇਸ਼ ਕੀਤਾ ਹੈ। ਸਰ ਜਾਦੂ ਨਾਥ ਸਰਕਾਰ ਨੇ ਗੁਰੂ ਗੋਬਿੰਦ ਸਿੰਘ ਦਾ ਨਾਂਦੇੜ ਵਿਚ ਇਕ ਅਫ਼ਗਾਨ ਹੱਥੋਂ ਕਤਲ ਹੋਣਾ ਲਿਖਿਆ ਹੈ। ਭਾਈ ਸੰਤੋਖ ਸਿੰਘ ਉਨ੍ਹਾਂ ਦਾ ਸਣਦੇਹੀ ਸਣ ਘੋੜੇ ਦਰਗਾਹ ਵਿਚ ਪਹੁੰਚ ਜਾਣਾ ਵੀ ਲਿਖਦੇ ਹਨ ਤੇ ਦੋ ਸਿੰਘਾਂ ਨਾਲ ਮੁਲਾਕਾਤ ਵੀ ਦਸਦੇ ਹਨ। ਉਸ ਤੋਂ ਬਾਅਦ ਸਿਤਾਰੇ ਦੇ ਕਿਲ੍ਹੇ ਵਿਚੋਂ ਰੁਸਤਮ ਰਾਓ ਬਾਲਾ ਰਾਓ ਨੂੰ ਕਢਣ ਦਾ ਪ੍ਰਸੰਗ ਵੀ ਦੱਸਦੇ ਹਨ। ਕੋਈ ਖ਼ਾਲਸੇ ਨੂੰ ਗੁਰਗੱਦੀ ਦੇਣ ਦੀ ਗੱਲ ਕਰਦਾ ਹੈ ਕੋਈ ਗ੍ਰੰਥ ਨੂੰ ਤੇ ਕੋਈ ਕੁਝ ਵੀ ਨਹੀਂ। ਭਾਈ ਕਾਹਨ ਸਿੰਘ ਜੀ ਨੇ ਆਪ ਨੂੰ ਮੁੜ ਬਾਬਾ ਅਜਾਪਾਲ ਸਿੰਘ ਦੇ ਰੂਪ ਵਿਚ ਪੇਸ਼ ਕੀਤਾ ਹੈ।

ਪ੍ਰੋਫ਼ੈਸਰ ਕਰਤਾਰ ਸਿੰਘ ਜੀ ਲਿਖਦੇ ਹਨ — "ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਦੇ ਅਸਲੀ ਕਾਰਨ ਤੇ ਵਾਕਿਆ ਬਾਬਤ ਕਈ ਤਰ੍ਹਾਂ ਦੇ ਬਿਆਨ ਮਸ਼ਹੂਰ ਹਨ। ਜਿਹੜੇ ਸ਼ਖਸ ਇਹ ਕਹਿੰਦੇ ਹਨ ਕਿ ਅਖ਼ੀਰ ਉਮਰੇ ਗੁਰੂ ਜੀ ਦਾ ਦਿਮਾਗ਼ ਟਿਕਾਣੇ ਨਹੀਂ ਸੀ ਰਿਹਾ ਉਨ੍ਹਾਂ ਨੇ ਇਸ ਬਿਆਨ ਦੇ ਨਾਲ ਐਨ ਢੁਕਵੀਂ ਇਕ ਕਹਾਣੀ ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਬਾਬਤ ਘੜੀ ਹੈ। ਆਮ ਲਿਖਾਰੀਆਂ ਨੇ ਇਹ ਕਹਾਣੀ ਛੋਟੀ ਮੋਟੀ ਅਦਲਾ ਬਦਲੀ ਕਰਕੇ ਲਿਖੀ ਹੈ। ਅਸਲ ਵਿਚ ਇਹ ਕਹਾਣੀ ਰਾਈ ਦਾ ਪਹਾੜ ਬਣਾਇਆ ਗਿਆ ਹੈ।

੧ ਪੰਨਾਂ ੧੨-੧੩।

"ਕੁਝ ਲਿਖਾਰੀ ਤਾਂ ਇਹ ਕਹਿੰਦੇ ਹਨ ਕਿ ਪਠਾਨ ਉਸ ਪੈਂਡੇ ਖਾਂ ਦਾ ਪੋਤਰਾ ਸੀ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਦਾਦੇ ਗੁਰੂ ਹਰਿਗੋਬਿੰਦ ਸਾਹਿਬ ਨੇ, ਲੜਾਈ ਵਿਚ ਮਾਰਿਆ ਸੀ।...ਕੁਝ ਹੋਰ ਲਿਖਾਰੀ, ਲਤੀਫ਼ ਮੈਲਕਮ, ਕਨਿੰਘਮ, ਮੈਕਰੇਗਰ, ਟੈਗੋਰ, ਆਦਿਕ ਨੇ ਇਕ ਹੋਰ ਕਹਾਣੀ ਮਸ਼ਹੂਰ ਕਰ ਛੱਡੀ ਹੈ। ਇਹ ਕਿਸੇ ਚਾਲਾਕ ਨਿੰਦਕ ਦੀ ਘਾੜਤ ਹੈ ਅਤੇ ਇਸ ਨੂੰ ਵੱਖੋ ਵੱਖਰੇ ਲਿਖਾਰੀਆਂ ਨੇ ਆਪੋ ਆਪਣੇ ਮਤਲਬ ਦੇ ਰੰਗ ਚਾੜ੍ਹੇ ਹਨ। ਇਹ ਲੋਕ ਇਉਂ ਕਹਿੰਦੇ ਹਨ — 'ਜਦ ਗੁਰੂ ਸਾਹਿਬ ਚਮਕੌਰ ਸਾਹਿਬ ਤੋਂ ਮਗਰੋਂ ਇਧਰ ਉਧਰ ਫਿਰ ਰਹੇ ਸਨ ਤਾਂ ਪੁਤਰਾਂ ਦੀਆਂ ਸ਼ਹੀਦੀਆਂ ਦਾ ਹਾਲ ਸੁਣ ਕੇ ਹੋਰਨਾ ਵਾਕੁਰ ਉਸ ਦੇ ਭੀ ਅਥਰੂ ਠੱਲ੍ਹੇ ਨਾ ਜਾਣ।"[੧]

ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਨਾਲ ਇਤਿਹਾਸ ਵਿਚ ਇਕ ਬੜੀ ਹੀ ਅਜਬ ਗੱਲ ਲਿਖੀ ਮਿਲਦੀ ਹੈ।

"ਕਨਿੰਘਮ ਨੇ ਆਪਣੀ ਕਿਤਾਬ ਸੰਨ ੧੮੪੮ ਵਿਚ ਲਿਖੀ। ਇਸ ਵਿਚ ਉਹ ਲਿਖਦਾ ਹੈ ਕਿ 'ਗੁਰੂ ਜੀ ਨੇ ਗੋਦਾਵਰੀ ਦੇ ਮੈਦਾਨ ਵਿਚ ਫ਼ੌਜੀ ਹੁੱਦਾ ਕਬੂਲ ਕੀਤਾ।' ਇਸ ਬਿਆਨ ਦੇ ਹੱਕ ਵਿਚ ਉਹ ਇਹ ਗਵਾਹੀਆਂ ਪੇਸ਼ ਕਰਦਾ ਹੈ—

"(ੳ) ਸਿੱਖ ਲਿਖਾਰੀ — ਕਨਿੰਘਮ ਲਿਖਦਾ ਹੈ, 'ਆਪਣੇ ਗੁਰੂ ਨੂੰ ਦੱਖਣ ਵਿਚ ਫੌਜੀ ਹੁੱਦਾ ਦੇਣ ਵਿਚ ਸਿੱਖ ਲਿਖਾਰੀ ਸਭ ਇੱਕ ਬਿਆਨ ਹਨ।'

"(ਅ) ਗੈਰ ਸਿੱਖ ਲਿਖਾਰੀ — ਫਾਰਸਟਰ ਤੇ ਖ਼ਾਫ਼ੀ ਖਾਂ।

"ਸੱਯਦ ਮੁਹੰਮਦ ਲਤੀਫ਼ ਭੀ ਇਸ ਨੌਕਰੀ ਵਾਲੇ ਬਿਆਨ ਦਾ ਜੋਸ਼ੀਲਾ ਹਮਾਇਤੀ ਹੈ। ਉਹ ਲਿਖਦਾ ਹੈ :

" 'ਉਨ੍ਹਾਂ (ਗੁਰੂ ਗੋਬਿੰਦ ਸਿੰਘ ਜੀ) ਦੇ ਮੁਗਲ ਸਰਕਾਰ ਹੇਠ ਨੌਕਰੀ ਕਬੂਲ ਕਰਨ ਦੇ ਵਾਕਿਆ ਦੀ ਕਈ ਮੁਖ਼ਾਲਿਫ਼ ਲਿਖਾਰੀ ਪਰੋੜ੍ਹਤਾ ਕਰਦੇ ਹਨ। ਵੇਖੋ ਸਰ ਜਾਹਨ ਮੈਲਕਮ 'ਸਿੱਖਾਂ ਦੇ ਹਾਲ', ਫ਼ਾਰਸਟਰ ਦਾ ਸਫ਼ਰਨਾਮਾ, ਸਫ਼ਾ ੨੬੩। ਫਾਰਸਟਰ ਇਹ ਭੀ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਮੁਗਲ ਸਰਕਾਰ ਹੇਠ ਛੋਟੀ ਜਿਹੀ ਅਫ਼ਸਰੀ ਵੀ ਕੀਤੀ। ਇਸ ਗੱਲ ਦੀ ਖ਼ਫ਼ੀ ਖਾਂ ਭੀ ਪ੍ਰੋੜ੍ਹਤਾ ਕਰਦਾ ਹੈ।"[੨]

ਸੁਭਾਵਕ ਹੀ ਹੈ ਕਿ ਇਹ ਗੱਲ ਗੁਰੂ ਗੋਬਿੰਦ ਸਿੰਘ ਜੀ ਦੇ ਚਰਿਤ੍ਰ ਨਾਲ ਢੁਕਦੀ ਨਹੀਂ। ਇਸ ਲਈ ਸਿੱਖ ਇਤਿਹਾਸਕਾਰਾਂ ਨੇ ਇਸ ਨੂੰ ਕਬੂਲ ਨਹੀਂ ਕੀਤਾ। ਇਸ ਨੂੰ ਇਤਿਹਾਸ ਵਿਰੁੱਧ ਵੀ ਦੱਸਿਆ ਹੈ। ਹਾਲਾਂ ਇਹ ਗੱਲ ਸਿਧਾਂਤਕ ਨਹੀਂ ਕੇਵਲ ਗੁਰੂ ਗੋਬਿੰਦ ਸਿੰਘ ਜੀ ਦੇ ਚਰਿਤ੍ਰ ਨਾਲ ਵਾਸਤਾ ਰਖਦੀ ਹੈ — ਫਿਰ ਵੀ ਸਿੱਖ ਇਸ ਨੂੰ ਪਰਵਾਨ ਨਹੀਂ ਕਰਦੇ।

ਪਰ ਜਿਹੜੀ ਗੱਲ ਸਿਧਾਂਤਕ ਹੈ — ਦਸ ਗੁਰੂ ਸਾਹਿਬਾਨ ਦੀ ਆਪਣੀ ਦੇਹ ਨਾਲ ਜਿਸ ਦਾ ਸੰਬੰਧ ਹੈ — ਆਦਿ ਸ੍ਰੀ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਦਾ ਹਰ ਸ਼ਬਦ ਜਿਸ ਗੱਲ ਦੀ ਗਵਾਹੀ ਭਰਦਾ ਹੈ — ਉਹ ਹੈ — ਦੇਹ ਧਾਰੀ ਗੁਰੂ ਦੀ ਹੋਂਦ — ਇਸ ਸਿਧਾਂਤਕ ਹਕੀਕਤ ਤੋਂ ਇਨਕਾਰੀ ਹੋ ਕੇ ਜੇ ਕੋਈ ਹੋਰ ਗੱਲ ਆਖੇ ਤਾਂ ਗੁਰੂ ਦਾ ਸਿੱਖ ਉਸ ਨੂੰ ਕਿਵੇਂ ਪਰਵਾਨ ਕਰ ਲਏਗਾ ? ਭਾਵੇਂ ਦੁਨੀਆਂ ਭਰ ਦੇ ਇਤਿਹਾਸ ਦੀਆਂ ਕਿਤਾਬਾਂ ਇਹ ਆਖੀ ਜਾਣ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਗੱਦੀ 'ਗ੍ਰੰਥ' ਨੂੰ ਦੇ ਦਿੱਤੀ — ਕੋਈ ਗੁਰੂ ਦਾ ਸਿੱਖ ਕਿਵੇਂ ਮੰਨੇਗਾ ? ਕਿਉਂਕਿ ਇਹ ਸਿੱਖਾਂ ਦੀ ਆਪਣੀ ਉਸ 'ਹੋਂਦ' ਦਾ ਸਵਾਲ ਹੈ — ਜਿਹੜੀ ਹੋਂਦ 'ਕਰਤਾ ਗੁਰੂ' ਦੀ ਹੋਂਦ ਵਿਚੋਂ ਜਨਮ ਲੈਂਦੀ ਹੈ।

ਧਰਮ, ਅਕਾਲ ਪੁਰਖ ਤੇ ਗੁਰੂ — ਨਿਰੇ ਇਤਿਹਾਸ ਉਪਰ ਨਿਰਭਰ ਨਹੀਂ ਕਰਦੇ; ਇਹ ਅਧਿਆਤਮਕ ਸੱਚ ਉਪਰ ਨਿਰਭਰ ਹਨ। ਕਿਹੜਾ ਇਤਿਹਾਸ ਦੱਸਦਾ ਹੈ ਕਿ ਜਦੋਂ ਸ੍ਰਿਸ਼ਟੀ ਨਹੀਂ ਸੀ — ਓਦੋਂ ਸੁੰਨਮ ਸੁੰਨ ਸੀ ਤੇ ਅਕਾਲ ਪੁਰਖ ਛੱਤੀ ਜੁਗ ਸੁੰਨ ਸਮਾਧੀ ਵਿਚ ਬੈਠਾ ਰਿਹਾ ਸੀ। ਕਿਹੜਾ ਇਤਿਹਾਸ ਇਹ ਕਹਿੰਦਾ ਹੈ ਕਿ ਅਕਾਲ ਪੁਰਖ ਨੇ ਜਦੋਂ ਜਗਤ ਦੀ ਸਾਜਨਾ ਕੀਤੀ ਓਦੋਂ ਪਹਿਲਾਂ ਬ੍ਰਹਮਾ ਨੂੰ ਉਪਾਇਆ ਫਿਰ ਬ੍ਰਹਮਾ ਨੇ ਵੇਦ ਉਪਾਏ ਤੇ ਫਿਰ ਸਾਰੀ ਰਚਨਾ ਹੋਈ ?

੧ ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ ਪੰਨਾ ੪੧੯-੨੦
੨ ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ — ਪ੍ਰੋਫੈਸਰ ਕਰਤਾਰ ਸਿੰਘ ਕ੍ਰਿਤ ਪੰਨਾ ੪੦੧—੪੦੨

ਜ਼ਾਹਰ ਹੈ ਕਿ ਇਹ ਗੱਲਾਂ ਇਤਿਹਾਸ ਦੀਆਂ ਨਹੀਂ; ਅਧਿਆਤਮ ਖੇਤਰ ਦੀਆਂ ਹਨ ਤੇ ਗੁਰੂਆਂ ਦੇ ਹੀ ਕਰਨ ਵਾਲੀਆਂ ਹਨ। ਗੁਰੂ ਕੌਣ ਹੋਵੇ — ਇਸ ਸੰਬੰਧੀ ਗੁਰੂ ਹੀ ਗੁਰੂ ਦੇ ਲੱਛਣ ਦੱਸਦਾ ਹੈ — ਇਤਿਹਾਸਕਾਰ ਨਹੀਂ। ਅਤੇ ਕੋਈ ਗੁਰੂ ਜਿਹੜਾ ਆਪ ਦੇਹ ਵਿਚ ਆਇਆ ਹੈ — ਸਰਗੁਣ ਜਗਤ ਦੇ ਰੂਪ ਵਿਚ ਦੇਹ ਧਾਰੀ ਅਕਾਲ ਪੁਰਖ, ਮਨੁੱਖ ਦੇ ਰੂਪ ਵਿਚ ਦੇਹ ਧਾਰੀ ਸਤਿਗੁਰੂ-ਹਰੀ ਦੀ ਬਜਾਇ ਗੁਰੂ ਦਾ ਸਿੱਖ ਕਿਸੇ ਹੋਰ ਤਰ੍ਹਾਂ ਸਤਿਗੁਰੂ ਦੀ ਕਲਪਨਾ ਵੀ ਨਹੀਂ ਕਰ ਸਕਦਾ।

ਹਾਂ, ਇਹ ਕਲਪਨਾ ਕੀਤੀ ਸੀ ਬ੍ਰਾਹਮਣ ਪੁਰੋਹਤ ਜਮਾਤ ਨੇ — ਉਨ੍ਹਾਂ ਨੇ ਵੇਦਾਂ ਨੂੰ ਹੀ ਭਗਵਾਨ ਤੇ ਵੇਦਾਂ ਨੂੰ ਹੀ ਗੁਰੂ ਆਖ ਆਖ ਕੇ ਲੋਕਾਂ ਦੀ ਸ਼ਰਧਾ ਭਾਵਨਾ ਨੂੰ ਬੁਰੀ ਤਰ੍ਹਾਂ ਠਗਿਆ। ਤਦੋਂ ਹੀ ਉਪਨਿਸ਼ਦਾਂ ਦੇ ਰਿਸ਼ੀ ਗੁਰੂਆਂ ਨੇ ਪੁਰੋਹਤਾਂ ਦਾ ਹੀ ਨਹੀਂ ਵੇਦਾਂ ਦਾ ਵੀ ਵਿਰੋਧ ਕੀਤਾ। ਗੀਤਾ ਵੇਦਾਂਤ ਦੀ ਸਭ ਤੋਂ ਸਰੇਸ਼ਟ ਤੇਰ੍ਹਵੀਂ ਉਪਨਿਸ਼ਦ ਮੰਨੀ ਜਾਂਦੀ ਹੈ – ਭਗਵਾਨ ਕ੍ਰਿਸ਼ਣ ਨੇ ਗੀਤਾ ਦੀ ਬਾਣੀ ਰਾਹੀਂ ਆਪਣੇ ਰੂਪ ਵਿਚ ਹਰੀ-ਗੁਰੂ ਦੀ ਹੋਂਦ ਦੱਸੀ। ਬ੍ਰਾਹਮਣ ਪੁਰੋਹਿਤਾ ਨੂੰ ਫਿਰ ਮੌਕਾ ਮਿਲਿਆ — ਉਨ੍ਹਾਂ ਨੇ ਫਿਰ ਗੀਤਾ ਨੂੰ ਹੀ ਹਰੀ-ਗੁਰੂ ਬਣਾ ਕੇ ਲੋਕਾਂ ਨੂੰ ਲੁੱਟਣ ਦਾ ਢੰਗ ਲੱਭ ਲਿਆ।

ਰਾਮਾਨੰਦ, ਕਬੀਰ ਨਾਮਦੇਵ, ਗੁਰੂ ਨਾਨਕ ਨੇ ਫਿਰ ਉਸ ਗੱਲ ਦਾ ਵਿਰੋਧ ਕੀਤਾ ਤੇ ਉਨ੍ਹਾਂ ਦੀ ਬਾਣੀ ਸ੍ਰੀ ਆਦਿ ਗ੍ਰੰਥ ਦੇ ਰੂਪ ਵਿਚ ਸਾਡੇ ਸਾਹਮਣੇ ਹੈ। ਪਰ ਫਿਰ ਨਵੀਂ ਤਰ੍ਹਾਂ ਦੇ ਪੁਰੋਹਤ ਆ ਗਏ। ਇਨ੍ਹਾਂ ਪਹਿਲਾਂ ਗੁਰੂ ਘਰ ਵਿਚੋਂ ਹੀ ਅਰੰਭ ਕੀਤਾ। ਸ੍ਰੀ ਆਦਿ ਗ੍ਰੰਥ ਸਾਹਿਬ ਦੇ ਆਸਰੇ ਬ੍ਰਾਹਮਣ ਪੁਰੋਹਤਾਂ ਵਾਂਗ ਭੋਲੇ ਭਾਲੇ ਲੋਕਾਂ ਨੂੰ ਭੁਲੇਖੇ ਵਿਚ ਪਾ ਕੇ ਲੁੱਟਣਾ ਸ਼ੁਰੂ ਕੀਤਾ ਤੇ ਫਿਰ ਇਨ੍ਹਾਂ ਨੇ ਗੁਰ ਤੀਰਥਾਂ ਦੇ ਪ੍ਰਬੰਧਕਾਂ ਨੂੰ ਨਾਲ ਰਲਾ ਕੇ ਆਪਣਾ ਸੰਯੁਕਤ ਮੋਰਚਾ ਬਣਾ ਲਿਆ — ਕਿਸ ਦੇ ਖ਼ਿਲਾਫ਼ ? ਸਤਿਗੁਰਾਂ ਦੇ ਖ਼ਿਲਾਫ਼। ਇਨ੍ਹਾਂ ਨੇ ਉਸੇ ਗ੍ਰੰਥ ਸਾਹਿਬ ਨੂੰ ਕਰਤਾ ਪੁਰਖ ਸਤਿਗੁਰੂ ਕਹਿਣਾ ਸ਼ੁਰੂ ਕਰ ਦਿੱਤਾ ਜਿਸ ਨੇ ਵੇਦ-ਗ੍ਰੰਥਾਂ ਦੀ ਕਰਤਾ ਪੁਰਖੀ ਤੇ ਗੁਰਿਆਈ ਨੂੰ ਚੁਣੌਤੀ ਦਿੱਤੀ ਸੀ।

ਇਹਨਾਂ ਨੇ ਇਤਿਹਾਸ ਲਿਖਿਆ ਲਿਖਵਾਇਆ। ਬੜੀਆਂ ਗਵਾਹੀਆਂ ਇਕੱਠੀਆਂ ਕੀਤੀਆਂ, ਪਰ ੧੪੩੦ ਪੰਨਿਆਂ ਵਿਚ ਦਰਜ ਗੁਰੂ ਕੀ ਬਾਣੀ ਦੇ ਸੱਚ ਦਾ ਵਿਰੋਧ ਕਰਨ ਵਿਚ ਇਤਿਹਾਸ ਦੀਆਂ ਪਰਸਪਰ ਵਿਰੋਧੀ ਕਹਾਣੀਆਂ ਕਿਵੇਂ ਸਫ਼ਲ ਹੋ ਸਕਦੀਆਂ ਹਨ। ਇਤਿਹਾਸ ਆਪਸ ਵਿਚ ਹੀ ਲੜ ਰਿਹਾ ਹੈ। ਹਰ ਇਤਿਹਾਸਕ ਗ੍ਰੰਥ ਆਪਾ ਵਿਰੋਧੀ ਹੈ — ਆਪਣੇ ਆਪ ਨਾਲ ਲੜਦਾ ਹੈ। ਹਰ ਸਿੱਖ ਇਤਿਹਾਸਕਾਰ ਦੂਜੇ ਸਿੱਖ ਇਤਿਹਾਸਕਾਰ ਨੂੰ 'ਗ਼ਲਤ' ਦੱਸਦਾ ਹੈ। ਕਿਉਂਕਿ ਉਹਨਾਂ ਕੋਲ ਮੂਲ ਸੱਚ ਨਹੀਂ। ਸਿੱਖ ਇਤਿਹਾਸ ਸੰਬੰਧੀ ਫਾਰਸਟਰ ਦੀ ਇਕ ਟਿੱਪਣੀ ਧਿਆਨ ਖਿੱਚਣ ਵਾਲੀ ਹੈ। ਪ੍ਰੋਫੈਸਰ ਕਰਤਾਰ ਸਿੰਘ ਜੀ ਨੇ 'ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ' ਦੇ ਪੰਨਾ ੪੧੧ 'ਉਪਰ ਲਿਖਿਆ ਹੈ। "ਇਹ ਗੱਲ ਵੀ ਖ਼ਿਆਲ ਕਰਨ ਵਾਲੀ ਹੈ ਕਿ ਫਾਰਸਟਰ ਆਪ ਭੀ ਮਹਿਸੂਸ ਕਰਦਾ ਹੈ ਕਿ ਸਿੱਖਾਂ ਦਾ ਇਤਿਹਾਸ ਲਿਖਣ ਵਾਸਤੇ ਉਸ ਪਾਸ ਕਾਫ਼ੀ ਭਰੋਸੇ ਯੋਗ ਮਸਾਲਾ ਨਹੀਂ। ਸਫ਼ਾ ੨੫੩ ਉਤੇ, ਸਿੱਖਾਂ ਦਾ ਹਾਲ ਸ਼ੁਰੂ ਕਰਨ ਲਗਿਆਂ, ਉਹ ਲਿਖਦਾ ਹੈ, 'ਸਿੱਖਾਂ ਦੇ ਪਹਿਲੇ ਗੁਰੂ, ਨਾਨਕ (ਸਾਹਿਬ) ਤੋਂ ਲੈ ਕੇ ਉਹਨਾਂ ਦੀ ਹੁਣ ਵਾਲੀ ਉੱਘੀ ਪਦਵੀ ਤੀਕ ਪੁੱਜਣ ਦੇ ਜ਼ਮਾਨੇ ਦਾ ਇਤਿਹਾਸ ਲਿਖਣ ਵਾਸਤੇ ਮੇਰੇ ਪਾਸ ਕੋਈ ਨਿੱਗਰ ਉਗਾਹੀ ਯਾਂ ਲਿਖਤ ਨਹੀਂ ਹੈ।' ਫਿਰ ਉਹ ਲਿਖਦਾ ਹੈ ਕਿ ਹਿੰਦੁਸਤਾਨ ਆਦਿਕ ਪੂਰਬ ਦੇ ਦੇਸਾਂ ਵਿੱਚ ਲੋਕਾਂ ਨੂੰ ਮਨਘੜਤ ਗੱਲਾਂ ਜੋੜਨ ਦੀ ਵਾਦੀ ਹੈ ਜਿਸ ਕਰ ਕੇ ਇਹਨਾਂ ਲਿਖਤਾਂ ਉਪਰ ਇਤਬਾਰ ਨਹੀਂ ਕੀਤਾ ਜਾ ਸਕਦਾ।"

ਇਕ ਜਰਮਨ ਲੇਖਕ 'ਬੈਰਨ ਚਾਰਲਸ ਹਿਊਗਲ' ਨੇ ਆਪਣੀ ਕਿਤਾਬ 'ਟਰੈਵਲਸ ਇਨ ਕਾਸ਼ਮੀਰ ਐਂਡ ਦੀ ਪੰਜਾਬ' ਵਿਚ — ਜਿਹੜੀ ਕਿ ਲੰਡਨ ਵਿਚ ੧੮੪੫ ਨੂੰ ਛਪੀ ਸੀ — ਦੇ ਪੰਨਾ ੨੬੩ ਉਪਰ ਲਿਖਿਆ ਹੈ —ਕਿ "ਓਦੋਂ ਤਕ (ਇਸ ਲੇਖਕ ਦੀ ਪੰਜਾਬ ਯਾਤਰਾ ਤਕ) ਗੁਰੂ ਗੋਬਿੰਦ ਸਿੰਘ ਜੀ ਦੀ ਗੱਦੀ ਪੁਰ ਨਹੀਂ ਸੀ ਹੋਈ — ਕਿਉਂਕਿ ਓਦੋਂ ਤਕ ਸਿੱਖਾਂ ਨੂੰ ਇਸ ਗੱਲ ਦੀ ਉਡੀਕ ਸੀ ਕਿ ਗੁਰੂ ਗੋਬਿੰਦ ਸਿੰਘ ਮੁੜ ਕੇ ਆਉਣਗੇ। ਇਸ ਧਾਰਨਾ ਦਾ ਕਾਰਨ ਇਹ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਨਾਂਦੇੜ ਵਿਚ ਚੜ੍ਹਾਈ ਕਰ ਜਾਣ ਦੀ ਕੋਈ ਪੱਕੀ ਸੂਚਨਾ ਨਹੀਂ ਸੀ।"

ਸਿੱਖ ਇਤਿਹਾਸ ਵਿਚੋਂ ਸਾਡੇ ਸਾਹਮਣੇ ਸਭ ਤੋਂ ਨੇੜੇ ਦਾ ਅਤੇ ਵੱਧ ਤੋਂ ਵੱਧ ਵਿਸ਼ਵਾਸ ਯੋਗ ਜੇ ਕੋਈ ਖੋਜੀ ਵਿਅਕਤੀ ਹੈ ਤਾਂ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ। ਉਹਨਾਂ ਨੇ 'ਪੰਜਾਬੀ ਭੈਣ' ਤੇ 'ਫੁਲਵਾੜੀ' ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਨੰਦੇੜੋਂ ਨਿਕਲ ਕੇ ਬਾਬਾ ਅਜਾਪਾਲ ਸਿੰਘ ਦੇ ਰੂਪ ਵਿਚ ਨਾਭੇ ਦੀ ਝਿੜੀ ਵਿਚ ਰਹਿਣ ਦੀ ਜਿਹੜੀ ਉਗਾਹੀ ਦਿੱਤੀ ਹੈ, ਉਸ ਤੋਂ ਵੱਧ ਪਰਮਾਣੀਕ ਉਗਾਹੀ ਹੋਰ ਕੋਈ ਨਹੀਂ ਹੋ ਸਕਦੀ।

ਸ੍ਰੀ ਦੀਵਾਨ ਸਿੰਘ ਮਫ਼ਤੂਨ — 'ਸਿੱਖ ਤਾਰੀਖ਼ ਕਾ ਏਕ ਗ਼ੈਰ ਮਤਬੂਆ ਵਰਕ' ਨਾਮੀ ਲੇਖ ਵਿਚ — ਜੋ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਤੀਜੀ ਸ਼ਤਾਬਦੀ ਸਮੇਂ ਗੁਰੂ ਗੋਬਿੰਦ ਸਿੰਘ ਫ਼ਾਉਂਡੇਸ਼ਨ ਚੰਡੀਗੜ੍ਹ ਵੱਲੋਂ ਛਪੇ ਲੇਖਾਂ ਦੇ ਸੰਗ੍ਰਹਿ — 'ਦੀ ਟੈਂਥ ਮਾਸਟਰ' — ਨਾਮੀਂ ਪੁਸਤਕ ਵਿਚ ਛਪਿਆ ਹੈ — ਲਿਖਦੇ ਹਨ —

"ਗੁਰੂ ਗੋਬਿੰਦ ਸਿੰਘ ਜੀ ਦੀ ਮਿਰਤਿਊ ਨਾਂਦੇੜ ਵਿਚ ਹੋਈ ਜਾਂ ਨਹੀਂ, ਇਸ ਬਾਰੇ ਕੋਈ ਕਤਈ ਫ਼ੈਸਲਾ ਨਹੀਂ ਕੀਤਾ ਜਾ ਸਕਦਾ। ਕਿਉਂਕਿ ਕਈ ਇਤਿਹਾਸਕ ਗਵਾਹੀਆਂ ਮੌਜੂਦ ਹਨ ਕਿ ਨਾਂਦੇੜ ਵਿਚ ਮਿਰਤੂ ਦੀ ਘਟਨਾ ਤੋਂ ਬਾਅਦ ਗੁਰੂ ਸਾਹਿਬ ਨਾਂਦੇੜ (ਹਜ਼ੂਰ ਸਾਹਿਬ) ਤੋਂ ਕੁਝ ਦੂਰੀ ਤੇ ਵੇਖੇ ਗਏ ਅਤੇ ਮਸ਼ਹੂਰ ਲੇਖਕ ਸਰਦਾਰ ਬਹਾਦਰ ਭਾਈ ਕਾਹਨ ਸਿੰਘ ਦੇ ਕਥਨ ਅਨੁਸਾਰ ਗੁਰੂ ਸਾਹਿਬ ਨਾਂਦੇੜ ਤੋਂ ਪੰਜਾਬ ਚਲੇ ਆਏ। ਕਈਆਂ ਥਾਵਾਂ ਤੇ ਕੁਝ ਚਿਰ ਰਹਿਣ ਤੋਂ ਬਾਅਦ ਆਪ ਬਾਬਾ ਅਜਾਪਾਲ ਸਿੰਘ ਦੇ ਨਾਮ ਨਾਲ ਨਾਭਾ ਵਿਚ ਰਹੇ ਅਤੇ ਉਥੇ ਹੀ ਆਪ ਦਾ ਦੇਹਾਂਤ ਹੋਇਆ। ਅਤੇ ਜਦੋਂ ਦੇਹਾਂਤ ਹੋਇਆ ਤਾਂ ਆਪ ਦੀ ਵੱਖੀ ਦਾ ਉਹ ਜ਼ਖ਼ਮ ਫਿਰ ਖੁਲ੍ਹ ਗਿਆ ਸੀ ਜੋ ਕਿ ਇਕ ਮੁਸਲਮਾਨ ਲੜਕੇ ਦੇ ਹੱਥੋਂ ਕਟਾਰ ਨਾਲ ਲਗਾ ਸੀ। ਅਤੇ ਗੁਰੂ ਸਾਹਿਬ ਦੇ ਨਾਂਦੇੜ ਤੋਂ ਪਹਿਲਾਂ ਚਲੇ ਆਉਣ ਦੀ ਵਜਹ ਇਹ ਸੀ ਕਿ ਆਪ ਲੁਕੇ ਰਹਿ ਸਕਣ ਅਤੇ ਸਿੱਖਾਂ ਦੇ ਹਾਲਾਤ ਵੇਖ ਕੇ ਉਹਨਾਂ ਦੀ ਅਗਵਾਈ ਕਰ ਸਕਣ।..."[੧]

ਗਿਆਨੀ ਗਿਆਨ ਸਿੰਘ ਜੀ ਦੇ ਪੰਥ ਪ੍ਰਕਾਸ਼ ਦੀ ਗਵਾਹੀ ਬਾਰੇ ਤਾਂ ਏਨਾ ਕਹਿਣਾ ਹੀ ਕਾਫ਼ੀ ਹੋਵੇਗਾ ਕਿ ਉਸ ਭਲੇ ਆਦਮੀ ਦੇ ਗ੍ਰੰਥ ਦੇ ਹਰ ਐਡੀਸ਼ਨ ਵਿਚ ਭਾਈ ਵੀਰ ਸਿੰਘ ਜੀ ਤੇ ਉਹਨਾਂ ਦੇ ਵਾਰਸ ਕੋਈ ਨਾ ਕੋਈ ਨਵੀਂ ਐਡੀਸ਼ਨ ਕਰ ਦੇਂਦੇ ਹਨ ਤੇ ਪਹਿਲੀ ਲਿਖਤ ਵਿਚੋਂ ਕੁਝ ਨਾ ਕੁਝ ਕੱਢ ਦੇਂਦੇ ਹਨ। ਤਾਜ਼ਾ ਮਿਸਾਲ ਪੰਥ ਪ੍ਰਕਾਸ਼ ਦੇ ਉਸ ਐਡੀਸ਼ਨ ਦੀ ਹੈ ਜਿਹੜਾ ਪੰਜਾਬ ਦੇ ਭਾਸ਼ਾ ਵਿਭਾਗ ਨੇ ਛਾਪਿਆ ਹੈ ਤੇ ਜਿਸ ਵਿਚੋਂ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਬਹੁਤੇ ਪੰਨਿਆਂ ਦੀ ਲਿਖਤ ਹੀ ਗ਼ਾਇਬ ਕਰ ਦਿੱਤੀ ਗਈ ਹੈ। ਉਸ ਪੰਥ ਪ੍ਰਕਾਸ਼ ਦੇ ਪਹਿਲੇ ਤੇ ਦੂਜੇ ਛਾਪੇ ਵਿਚ ਗ੍ਰੰਥ ਦੀ ਗੁਰਿਆਈ ਦੀ ਕੋਈ ਚਰਚਾ ਨਹੀਂ ਸੀ। ਤੀਜੇ ਐਡੀਸ਼ਨ ਵਿਚ ਪਾ ਦਿੱਤੀ ਗਈ। ਚੌਥੇ ਵਿਚੋਂ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਗੁਰੂ ਬਾਲਕ ਸਿੰਘ ਜੀ ਨੂੰ ਗੁਰਗੱਦੀ ਦੇਣ ਵਾਲਾ ਅੰਸ਼ ਹੀ ਕੱਢ ਦਿੱਤਾ ਹੈ। ਅਗੋਂ ਕੀ ਕਰਨਗੇ, ਇਹ ਸਤਿਗੁਰੂ ਹੀ ਜਾਣੇ!

## ਗ੍ਰੰਥੀ

ਪਿੱਛੇ ਅਸੀਂ 'ਗ੍ਰੰਥ ਗੁਰੂ' ਦੀ ਧਾਰਨਾ ਬਾਰੇ ਇਤਿਹਾਸਕ ਗਵਾਹੀਆਂ ਦੀ ਪੜਚੋਲ ਕਰ ਆਏ ਹਾਂ। ਆਓ ਹੁਣ ਵੇਖੀਏ ਕਿ ਜਿਨ੍ਹਾਂ ਗੁਰਮੁਖਾਂ ਨੇ ਸ੍ਰੀ ਗ੍ਰੰਥ ਸਾਹਿਬ ਨੂੰ ਗੁਰੂ ਮੰਨਿਆ ; ਗ੍ਰੰਥ ਦੇ ਆਸਰੇ ਹੋਈ ਧਰਮ ਦੀ ਉੱਨਤੀ ਬਾਰੇ ਉਨ੍ਹਾਂ ਦਾ ਕੀ ਵਿਚਾਰ ਹੈ। ਭਾਈ ਵੀਰ ਸਿੰਘ ਜੀ ਉਸ ਪੱਖ ਦੇ ਬਹੁਤ ਹੀ ਪ੍ਰਭਾਵਸ਼ਾਲੀ ਖੋਜੀ ਵਿਦਵਾਨ ਹੋਏ ਹਨ, ਆਪ ਲਿਖਦੇ ਹਨ :

"ਨਾ ਤਾਂ ਗੁਰੂ ਜੀ ਅਤੇ ਨਾ ਉਹਨਾਂ ਦੇ ਸਿਦਕੀ ਸਿੱਖ ਹੀ ਪਾਲਿਸੀ ਬਾਜ਼ ਸਨ ਜੋ ਗਿਰਗਿਟ ਦੀ ਤਰ੍ਹਾਂ ਰੰਗ ਬਦਲਦੇ ਹਨ। ਜਿਸ ਤਰ੍ਹਾਂ ਗੁਰੂ ਜੀ ਵਿਸ਼ਵਾਸ ਦੇ ਪੱਕੇ ਸਨ, ਇਸੇ ਤਰ੍ਹਾਂ ਉਹਨਾਂ ਦੇ ਉਸ ਸਮੇਂ ਦੇ ਸਿੱਖ ਸਨ, ਜਿਸ ਕਰਕੇ ਸਾਡੇ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਅਸਲੀ ਦਸ਼ਾ ਵਿਚ ਪਹੁੰਚੇ ਹਨ।"

੧. ਦੀਵਾਨ ਸਿੰਘ ਮਫ਼ਤੂਨ — ਦੀ ਟੈਂਥ ਮਾਸਟਰ — ਦਾ ਉਰਦੂ ਸੈਕਸ਼ਨ — ਸਫ਼ਾ ੫।

ਪਿਛਲੇ ਗੁਰੂਆਂ ਅਤੇ ਉਹਨਾਂ ਦੇ ਉਸ ਵੇਲੇ ਦੇ ਸਿੱਖਾਂ ਨੂੰ ਸਰਵੋਤਮ ਪਰਮਾਣ ਪੱਤਰ ਦੇਣ ਤੋਂ ਬਾਅਦ ਭਾਈ ਸਾਹਿਬ ਨੇ ਆਪਣੀ ਮਾਨਤਾ ਦੇ ਮੌਜੂਦਾ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਉਹਨਾਂ ਦੇ ਮੌਜੂਦਾ ਸਿੱਖਾਂ (ਸ਼ਾਇਦ ਆਪਣੇ ਸਮੇਤ) ਬਾਰੇ ਫੁਰਮਾਉਂਦੇ ਹਨ।

"ਪਰ ਹਾਇ ਅਫਸੋਸ ! ਨਿਹਾਇਤ ਅਫਸੋਸ !! ਸਗੋਂ ਅਫਸੋਸ ਹੀ ਅਫਸੋਸ ਹੈ ਕਿ ਹੁਣ ਦੇ ਸਮੇਂ ਵਿਚ ਉਸ ਅਮੋਲਕ ਵਸਤੂ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦੇਹ) ਦਾ ਬਿਗਾੜ ਆਰੰਭ ਹੋ ਗਿਆ ਹੈ। ਉਸ ਦੀ ਬਾਣੀ ਦਿਆਂ ਟੀਕਿਆਂ ਵਿਚ ਅਰਥਾਂ ਦੇ ਅਨਰਥ, ਤੇ ਉਹਨਾ ਅਨਰਥਾਂ ਨੂੰ ਕਾਇਮ ਰੱਖਣ ਵਾਸਤੇ ਨਵੀਨ ਉਥਾਨਕਾ ਦੇ ਪੁਸਤਕ ਰਚੇ ਜਾ ਰਹੇ ਹਨ। ਮਤਲਬ ਇਹ ਕਿ **ਇਸ ਤਰ੍ਹਾਂ ਦੀ ਹਨੇਰ ਗਰਦੀ ਛਾ ਰਹੀ ਹੈ ਕਿ ਜਿਸ ਦਾ ਹੱਦ ਹਿਸਾਬ ਨਹੀਂ।** ਪਰ ਇਹ ਕਿਉਂ ਹੋ ਰਿਹਾ ਹੈ ? ਇਸ ਵਾਸਤੇ ਹੋ ਰਿਹਾ ਹੈ ਕਿ **ਸਿੱਖੀ ਵਿਚ ਗ੍ਰੰਥੀ ਨਹੀਂ ਰਹੇ, ਜੋ ਸਿੱਖਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿੱਖਿਆ ਵੱਲ ਪਰੇਰੀ ਰੱਖਣ।** ਅਸੀਂ ਇਸ ਹਨੇਰ ਗਰਦੀ ਦਾ ਕੁਝ ਹੋਰ ਹਾਲ ਵਿਸਥਾਰ ਨਾਲ ਅਗੇ ਚੱਲ ਕੇ ਦੱਸਾਂਗੇ। **ਸੋ ਮਿੱਤਰੋ, ਗ੍ਰੰਥੀ ਪੈਦਾ ਕਰੋ।"**

— ਖ਼ਾਲਸਾ ਸਮਾਚਾਰ, ੪ ਅਪਰੈਲ ੧੯੦੬ ਈ:

ਭਾਈ ਸਾਹਿਬ ਨੇ ਸਾਰੀ ਹਨੇਰ ਗਰਦੀ ਦਾ ਕਾਰਨ ਲੱਭਾ ਹੈ ਚੰਗੇ ਗ੍ਰੰਥੀ ਦੀ ਅਨਹੋਂਦ। ਇਕ ਹੋਰ ਲੇਖ ਵਿਚ ਭਾਈ ਸਾਹਿਬ ਲਿਖਦੇ ਹਨ —

"ਕਈ ਸਾਡੇ ਸੱਜਣ ਜੋ ਹਕਸਲੇ ਹਿਊਮ ਦੀਆਂ ਕਿਤਾਬਾਂ ਪੜ੍ਹ ਕੇ ਪੱਛਮੀ ਵਿਦਿਆ ਵਿਚ ਮੋਹੇ ਪਏ ਹਨ, ਘਰ ਤੋਂ ਅਗਿਆਤ ਹੋਣ ਦੇ ਕਾਰਨ ਅਨਮਤਾਂ ਵਿਚ ਜਾ ਰਹੇ ਹਨ। ਪਰ ਜੇ ਲਾਇਕ ਗ੍ਰੰਥੀ ਮੌਜੂਦ ਹੋਣ ਅਤੇ ਗੁਰਬਾਣੀ ਦੇ ਆਸ਼ੇ ਨੂੰ ਇਹ ਲੋਕ ਸਿੱਖਾਂ ਦੀ ਬਾਲ ਅਵਸਥਾ ਵਿਚ ਹੀ ਦ੍ਰਿੜ੍ਹ ਕਰਾ ਦੇਣ ਤਾਂ ਕਦੀ ਹੋ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਘਰ ਦੀ ਆਤਮ ਵਿਦਯਾ, ਜੇ ਯਥਾਰਥ ਤਰੀਕੇ ਪਰ ਦੱਸੀ ਹੋਈ ਹੋਵੇ ਤਾਂ ਜਿਉਂ ਜਿਉਂ ਆਦਮੀ ਪੱਛਮੀ ਵਿਦਯਾ ਵਿਚ ਵਧਦਾ ਜਾਵੇ ਤਿਉਂ ਤਿਉਂ ਉਨ੍ਹਾਂ ਦੇ ਮਨ ਨੂੰ ਵਿੰਨ੍ਹਦੀ ਨਾ ਰਹੇ ? ਪਰ ਸਾਡੇ ਸੱਜਣ ਕਿਉਂ ਘਰ ਨੂੰ ਛੱਡ ਜਾਂਦੇ ਹਨ ? ਕਾਰਨ ਸਿਰਫ਼ ਇਹ ਹੁੰਦਾ ਹੈ ਕਿ **ਬਚਪਨ ਵਿਚ ਐਸੇ ਗ੍ਰੰਥੀਆਂ ਪਾਸ ਜਾ ਕੇ ਆਉਂਦੇ ਹਨ ਜੋ ਮਹਾਂਮੂੜ੍ਹ ਅਤੇ ਮਹਾਂ ਅਗਿਯਾਨੀ ਹੁੰਦੇ ਹਨ।** ਆਪਣੇ ਘਰ ਦੀ ਖ਼ਬਰ ਉਹਨਾਂ ਨੂੰ ਕੁਝ ਹੁੰਦੀ ਨਹੀਂ, ਸਿਰਫ਼ ਕੜਾਹ ਪ੍ਰਸ਼ਾਦ ਦੇ ਦੋਹਰੇ ਗੱਫੇ ਲਾਉਣ ਵਾਲੇ ਪਿੰਡਾਂ ਤੇ ਸ਼ਹਿਰਾਂ ਦੀਆਂ ਗਲੀਆਂ ਵਿਚ ਹੁੰਦੇ ਹਨ। **ਇਹਨਾਂ ਮਹਾਂ ਮੂੜ੍ਹਾਂ ਦਾ ਦੱਸਿਆ ਹੋਇਆ ਗਿਆਨ ਜਦ ਉਹ ਪੱਛਮੀ ਫ਼ਿਲਾਸਫ਼ੀ ਅਥਵਾ ਸਾਇੰਸ ਨਾਲ ਮੁਕਾਬਲਾ ਕਰਦੇ ਹਨ ਤਾਂ ਉਹਨਾਂ ਦੀ ਕੋਈ ਪ੍ਰੀਤੀ ਆਪਣੇ ਧਰਮ ਨਾਲ ਨਹੀਂ ਰਹਿੰਦੀ, ਜਿਸ ਨੂੰ ਉਹ ਨਫ਼ਰਤ ਕਰਨ ਲਗ ਜਾਂਦੇ ਹਨ।"**

— ਖ਼ਾਲਸਾ ਸਮਾਚਾਰ, ੧੧ ਅਪਰੈਲ ੧੯੦੬ ਈ:

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਪੰਥ ਦੀ ਦਿਨੋ ਦਿਨ ਨਿਘਰਦੀ ਹਾਲਤ ਉੱਤੇ ਬਹੁਤ ਨਾਰਾਜ਼ ਹਨ,ਕਿਉਂਕਿ ਆਪ ਪੰਥ ਦੀ ਸਾਰੀ ਉੱਨਤੀ ਅਤੇ ਅਵੱਨਤੀ ਦੀ ਮੁਖ ਜ਼ਿਮੇਵਾਰੀ 'ਗ੍ਰੰਥੀ' ਦੀ ਹੀ ਮੰਨਦੇ ਹਨ। ਇਸ ਕਰ ਕੇ ਅੱਗੇ ਚਲ ਕੇ ਇਕ ਹੋਰ ਲੇਖ ਵਿਚ ਆਪ ਗ੍ਰੰਥੀਆਂ ਦੀ ਸਿੱਖਿਆ ਬਾਰੇ ਕੁਝ ਦੱਸਦੇ ਹਨ :

"ਹੁਣ ਇਹ ਵੀ ਦੱਸਦੇ ਹਾਂ ਕਿ ਅਵਿਦਯ ਗ੍ਰੰਥੀਆਂ ਦੇ ਕਾਰਨ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਅਰਥਾਂ ਦੇ ਅਨਰਥ ਹੋ ਰਹੇ ਹਨ। ਦਾਰ ਕਿਤਾਬਾਂ ਯੁਕਲਿਡ ਪੜ੍ਹਨ ਵਾਸਤੇ ਅਥਵਾ ਮੈਨਸੂਰੇਸ਼ਨ (ਰੇਖਾ ਗਣਿਤ) ਅਤੇ ਅਲਜਬਰਾ (ਬੀਜ ਗਣਿਤ) ਪੜ੍ਹਨ ਵਾਸਤੇ ਤਾਂ ਦੋ ਬਰਸ ਚਾਹੀਏ, **ਪਰ ਨਿਰਾਕਾਰ ਪਰਮਾਤਮਾ ਦੇ ਗਿਆਨ ਅਤੇ ਉਸ ਦੀ ਕ੍ਰਿਪਾ ਨਾਲ, ਜੋ ਭਗਤੀ ਦੁਆਰਾ ਮੋਖ ਮਿਲਦੀ ਹੈ,** ਉਸ ਦੇ ਹਾਲ ਦੱਸਣ ਨੂੰ ਨਾ ਕੋਈ ਸਮਾਂ ਤੇ ਨਾ ਕੋਈ ਸਿੱਖਿਆ ਹੀ ਸਾਡੇ ਗ੍ਰੰਥੀਆਂ ਨੂੰ ਦਿੱਤੀ ਜਾਂਦੀ ਹੈ। ਕੈਸੇ ਅਸਚਰਜ ਦੀ ਗੱਲ ਹੈ ਕਿ ਇੰਨਜੀਨੀਅਰੀ ਦੇ ਛੋਟੇ ਛੋਟੇ ਅਹੁਦੇਦਾਰ ਬਣਨ ਵਾਸਤੇ ਤਿੰਨ ਜਾਂ ਚਾਰ ਬਰਸ ਸਿਰ ਮਾਰਨਾ ਪੈਂਦਾ ਹੈ, **ਪਰ ਪਰਮਾਤਮਾ ਦੇ ਉਹਨਾਂ ਗੁਣਾਂ ਨੂੰ ਦੱਸਣ ਲਈ ਕਿ ਜਿਨ੍ਹਾਂ ਨਾਲ ਸਾਰੀ ਸ੍ਰਿਸ਼ਟੀ ਪੈਦਾ ਹੋਈ ਹੈ ਕੋਈ ਢੰਗ ਕਾਇਮ ਨਹੀਂ ਹੈ।**

ਜੀਆਲੋਜੀ (ਖਾਣੀ ਵਿਦਯਾ), ਮੈਟੀਰੀਆਲੋਜੀ (ਵਾਯੂ ਮੰਡਲੀ) ਆਦਿਕ ਵਿਦਿਆ ਜੋ ਉਹਨਾਂ ਪਦਾਰਥਾਂ ਲਈ ਹਨ, ਜੋ ਅੱਖਾਂ ਯਾ ਸਪਰਸ਼ ਨਾਲ ਭਾਸਦੀਆਂ ਹਨ, ਸਿੱਖਣ ਲਈ ਦੂਰ ਦੂਰ ਦੇਸਾਂ ਵਿਚ ਜਾ ਕੇ ਪੰਜ ਚਾਰ ਬਰਸਾਂ ਦੀ ਮਗਜ਼ਖੋਰੀ ਕਰਨੀ ਪੈਂਦੀ ਹੈ, **ਪਰ ਜਿਨ੍ਹਾਂ ਤਾਕਤਾਂ ਨਾਲ ਪਰਮਾਤਮਾ ਨੇ ਇਨ੍ਹਾਂ ਨੂੰ ਬਣਾਇਆ ਹੈ, ਉਸ ਮੂਲ ਕਾਰਨ ਦੇ ਲਭਣ ਲਈ ਕੋਈ ਪ੍ਰਬੰਧ ਨਹੀਂ।** ਐਸਟ੍ਰੋਨੋਮੀ (ਖਗੋਲ ਵਿਦਯਾ) ਦੇ ਨਜ਼ਾਰਿਆਂ ਵਾਸਤੇ ਤਾਂ ਲੱਖਾਂ ਰੁਪਏ ਦੇ ਖ਼ਰਚਾਂ ਪਰ ਚੰਗੀਆਂ ਚੰਗੀਆਂ ਦੂਰਬੀਨਾਂ ਅਤੇ ਔਬਜ਼ਰਵੇਟ੍ਰੀਆਂ (ਤਾਰਾ ਗ੍ਰਹਿ ਵੇਖਣ ਵਾਲੀਆਂ) ਮੌਜੂਦ ਹਨ,ਜਿਨ੍ਹਾਂ ਵਿਚ ਕਈ ਬਰਸ ਦੀ ਖੋਜ ਨਾਲ ਕਿਸੇ ਤਾਰੇ ਯਾ ਗ੍ਰਹਿ ਦਾ ਥੋੜਾ ਜਿਹਾ ਹਾਲ ਮਾਲੂਮ ਹੁੰਦਾ ਹੈ, **ਪਰ ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ, ਸੱਚ ਖੰਡ ਦੀ ਵਿਦਿਆ ਲਈ ਅਸਥਾਨ ਨਹੀਂ।**

"ਸ੍ਰਿਸ਼ਟੀ ਵਿਦਯਾ, ਫ਼ਿਲਾਸਫ਼ੀ, ਪਦਾਰਥ ਵਿਦਯਾ ਅਤੇ ਸਾਇੰਸ ਦੀਆਂ ਅਨੇਕਾਂ ਪੁਸਤਕਾਂ ਪੜ੍ਹਨ ਲਈ ਸਭ ਤਰ੍ਹਾਂ ਦੇ ਪਰਬੰਧ ਹਨ, ਪਰ **'ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ' ਤੁਕ ਦੇ ਅਰਥ ਸਮਝਣ ਲਈ ਕੋਈ ਪ੍ਰਬੰਧ ਨਹੀਂ।** ਯੋਗ ਵਿਦਯਾ ਦੇ ਆਸਣ ਅਤੇ ਮੋਨ ਧਾਰ ਕੇ ਚਿਤ ਦੀਆਂ ਬ੍ਰਿਤੀਆਂ ਨੂੰ ਇਕਾਗਰ ਕਰਨ ਲਈ ਕਈ ਪੁਸਤਕ ਰਚੇ ਗਏ ਹਨ, **ਪਰ. 'ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ,' ਤੁਕ ਦੇ ਭਾਵ** ਦੱਸਣ ਵਾਲਾ ਕੋਈ ਗੁਟਕਾ ਨਹੀਂ। ਮੈਟੀਰੀਅਲਿਜ਼ਮ ਦੁਆਰਾ ਸਾਰੀ ਧਰਤੀ ਦੀਆਂ ਵਸਤਾਂ ਨੂੰ ਵਰਤਣ ਦੇ ਅਨੇਕਾਂ ਪੁਸਤਕ ਰਚੇ ਜਾ ਰਹੇ ਹਨ, ਪਰ **'ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ,' ਤੁਕ ਨੂੰ ਦੱਸਣ ਲਈ ਇਕ ਫ਼ਿਕਰਾ ਵੀ ਨਹੀਂ।** ਇਸੇ ਤਰ੍ਹਾਂ ਅਰਸਤੂ, ਸੁਕਰਾਤ, ਅਫ਼ਲਾਤੂਨ, ਪਲਾਤੂਸ ਆਦਿਕ ਹਕੀਮਾਂ ਅਤੇ ਅੱਜਕਲ੍ਹ ਦੇ ਹੁਕ-ਮਾ ਦੀਆਂ ਹਿਕਮਤਾਂ ਦੇ ਪੁਸਤਕਾਂ ਨੂੰ ਸਮਝਣ ਵਾਸਤੇ ਕਈ ਤਰੀਕੇ ਦੁਨੀਆਂ ਵਿਚ ਜਾਰੀ ਹਨ, **ਪਰ 'ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ,' ਜੈਸੀ ਜ਼ਰੂਰੀ ਤੁਕ ਦੇ ਸਮਝਣ ਵਾਸਤੇ ਕੋਈ ਤਰੀਕਾ ਨਹੀਂ। ਇਸੀ ਤਰ੍ਹਾਂ ਹੁਕਮ, ਰਜ਼ਾ, ਆਕਾਰ, ਹਉਮੈ ਆਦਿਕ ਕਈ ਪਦਾਂ ਦੀ ਵਿਆਖਿਆ, ਜੋ ਸਿੱਖਾਂ ਦੀ ਆਤਮ ਵਿਦਯਾ ਨਾਲ ਸੰਬੰਧ ਰਖਦੀ ਹੈ, ਕੋਈ ਸੁਲਭ ਨਹੀਂ। ਸਿੱਖੀ ਦੇ ਗੂੜ੍ਹ ਭਾਵ ਜੋ 'ਮਨ ਜੀਤੈ ਜਗੁਜੀਤੁ,' 'ਹੋਇ ਸਗਲ ਕੀ ਰੇਣੁਕਾ' ਆਦਿਕ ਕਈ ਮਸਲੇ ਹਨ,** ਉਨ੍ਹਾ ਪਰ ਵਿਚਾਰ ਨਹੀਂ। ਫੇਰ ਜਦ ਸਾਡੀ ਇਹ ਦੁਰਦਸ਼ਾ ਹੋਵੇ ਤਾਂ ਕਿਉਂ ਨਾ ਪਿਨਕੋਟ ਜੈਸੈ ਅੰਗ੍ਰੇਜ਼ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਲਾਹੁੰਦੇ ਹੋਏ ਇਹ ਆਖਣ ਲੱਗ ਪੈਣ ਕਿ ਸਿੱਖੀ, ਇਸਲਾਮ, ਸੂਫ਼ੀ, ਹਿੰਦੂ ਅਤੇ ਬੁੱਧ ਮੱਤ ਦੇ ਮੁਸਲਿਆਂ ਦਾ ਮਿਲਗੋਭਾ ਹੈ ਅਤੇ ਅਨਮਤੀ ਕਿਉਂ ਨਾ ਸਾਡੇ ਪਰ ਹਮਲੇ ਕਰਨ।...

"ਖ਼ਾਲਸਾ ਜੀ ! ਅਸਾਂ ਸਿੱਖੀ ਧਰਮ ਨੂੰ ਐਸਾ ਮਖ਼ੌਲ ਸਮਝ ਛਡਿਆ ਹੈ ਕਿ ਜਦ ਕੋਈ ਅਸਾਮੀ (ਜਗਾਹ) ਧਰਮਸਾਲੀਏ, ਉਪਦੇਸ਼ਕ ਯਾ ਗਿਆਨੀ ਦੀ ਖ਼ਾਲੀ ਹੁੰਦੀ ਹੈ ਤਾਂ ਝੱਟ ਪਟ ਅਸੀਂ ਐਸੇ ਨਿਕੰਮਿਆਂ ਪੁਰਸ਼ਾਂ ਵੱਲ ਨਜ਼ਰ ਮਾਰਨ ਲੱਗ ਜਾਂਦੇ ਹਾਂ ਜੋ ਗ੍ਰੰਥੀ ਵੀ ਬਣਿਆਂ ਰਹੇ ਤੇ ਸਾਡੇ ਘਰ ਦਾ ਕੰਮ ਧੰਦਾ ਵੀ ਕਰਦਾ ਰਹੇ, ਤੇ ਜਦ ਕਦੀ ਧਰਮਸਾਲਾ ਜਾਈਏ, ਅੱਗੋਂ ਦੂਹਰਾ ਗੱਫਾ ਵੀ ਕੜਾਹ ਪ੍ਰਸ਼ਾਦ ਦਾ ਦਿੰਦਾ ਰਹੇ। ਉਪਦੇਸ਼ਕ ਅਤੇ ਗਿਆਨੀ ਦੀ ਪਦਵੀ ਆਤਮਕ ਵਿਦਯਾ ਦੇ ਲਿਹਾਜ਼ ਨਾਲ ਬਹੁਤ ਉੱਚੀ ਹੈ। ਸਭ ਤੋਂ ਪਹਿਲੀ ਅਤੇ ਛੋਟੀ ਅਵਸਥਾ ਤਾਂ ਗ੍ਰੰਥੀ ਦੀ ਹੈ। **ਹਾਲਾਂ ਸਾਨੂੰ ਲਾਇਕ ਗ੍ਰੰਥੀ ਹੀ ਹੱਥ ਨਹੀਂ ਆਉਂਦੇ, ਚੰਗੇ ਉਪਦੇਸ਼ਕ ਤੇ ਗਯਾਨੀ ਕਿਵੇਂ ਮਿਲਣ, ਪਰ ਆਉਣ ਕਿੱਥੋਂ ?** ਤਵਾਰੀਖ਼, ਜੁਗਰਾਫ਼ੀਏ, ਹਿਸਾਬ ਅਤੇ ਮਾੜੇ ਮੋਟੇ ਲਿਖਣ ਪੜ੍ਹਨ ਨੂੰ ਦਾਖ਼ਲੇ ਦਾ ਇਮਤਿਹਾਨ ਮੌਜੂਦ ਹੈ, ਜੋ ਪੰਥ ਦੇ ਖ਼ਰਚ ਪਰ ਸਿੱਖ ਲੜਕੇ ਸਤ ਅੱਠ ਵਰ੍ਹੇ ਵਿਚ ਪਾਸ ਕਰ ਲੈਂਦੇ ਹਨ, ਪਰ **ਗ੍ਰੰਥੀਆਂ ਲਈ ਕੋਈ ਸਕੂਲ ਨਹੀਂ, ਕੋਈ ਜਮਾਤ ਨਹੀਂ। ਜੇ ਕਿਸੇ ਨੇ ਗ੍ਰੰਥੀ ਬਣਨਾ ਹੋਵੇ, ਸੰਤ ਬਣਨਾ ਹੋਵੇ, ਵਿਰਕਤ ਬਣਨਾ ਹੋਵੇ,ਗਿਆਨੀ ਬਣਨਾ ਹੋਵੇ, ਤਾਂ ਸਿੱਖਾਂ ਵਿਚ ਕਿਤੇ ਕੋਈ ਜਗ੍ਹਾ ਨਹੀਂ, ਪਰ ਨਿਹਚਲ ਦਾਸ ਦੇ ਭੇਖ ਵਿਚ ਜਗ੍ਹਾ ਜ਼ਰੂਰ ਹੈ।..."**

(ਖ਼ਾਲਸਾ ਸਮਾਚਾਰ, ੧੮ ਅਪ੍ਰੈਲ ੧੯੦੬)

ਭਾਈ ਸਾਹਿਬ ਦਾ ਮਾਨਸਿਕ ਕਸ਼ਟ ਉਪਰੋਕਤ ਹਵਾਲਿਆਂ ਤੋਂ ਸਹਿਜੇ ਹੀ ਵੇਖਿਆ ਜਾ ਸਕਦਾ ਹੈ। ਪਰ ਮੁਸ਼ਕਿਲ ਤਾਂ ਇਹ ਹੈ ਕਿ ਭਾਈ ਸਾਹਿਬ ਨੂੰ ਤੇ ਉਨ੍ਹਾਂ ਦੇ ਅਜੋਕੇ ਪੈਰੋਕਾਰਾਂ ਨੂੰ ਇਹ ਕੌਣ ਸਮਝਾਵੇ ਕਿ ਦਿੱਸਦੇ ਜਗਤ ਦੀ

ਸਮੁੱਚੀ ਪਦਾਰਥ ਵਿਦਿਯਾ ਅਤੇ ਆਤਮਾ ਨਾਲ ਸੰਬੰਧਤ ਅਧਿਆਤਮ ਵਿਦਯਾ — ਦੋ ਵੱਖ ਵੱਖ ਚੀਜ਼ਾਂ ਹਨ। ਪਹਿਲੀ ਤਰ੍ਹਾਂ ਦੀ ਵਿਦਯਾ ਸਕੂਲਾਂ ਕਾਲਜਾਂ ਜਾਂ ਹੋਰ ਦੁਨਿਆਵੀ ਸਾਧਨਾਂ ਰਾਹੀਂ ਮਿਲ ਸਕਦੀ ਤੇ ਹਾਸਿਲ ਕੀਤੀ ਜਾ ਸਕਦੀ ਹੈ, ਪਰ ਦੂਜੀ ਤਰ੍ਹਾਂ ਦੀ ਵਿਦਯਾ — ਜਿਸ ਲਈ ਭਾਈ ਸਾਹਿਬ ਨੇ ਜ਼ਬਰਦਸਤ ਸ਼ਿਕਾਇਤ ਕੀਤੀ ਹੈ — ਕਿਸੇ ਵੀ ਸਕੂਲ ਕਾਲਜ ਜਾਂ ਅਧਿਆਪਕ ਕੋਲੋਂ ਮਿਲ ਨਹੀਂ ਸਕਦੀ — ਭਾਵੇਂ ਕੋਈ ਕੁਬੇਰ ਦਾ ਖ਼ਜ਼ਾਨਾ ਹੀ ਕਿਉਂ ਨਾ ਅਰਪਨ ਕਰ ਦੇਵੇ। ਉਹ ਵਿਦਯਾ ਕੇਵਲ ਸਤਿਗੁਰੂ ਕੋਲੋਂ ਮਿਲਦੀ ਹੈ । ਸਤਿਗੁਰੂ ਦੇ ਚਰਨਾਂ ਵਿਚ ਆਪਣਾ ਤਨ ਮਨ ਧਨ ਅਰਪਨ ਕਰਨ ਤੋਂ ਬਾਅਦ ਹੀ ਮਿਲਦੀ ਹੈ। ਉਹ ਕਿਸੇ ਗ੍ਰੰਥੀ ਗਿਆਨੀ, ਪਰਚਾਰਕ ਜਾਂ ਉਪਦੇਸ਼ਕ ਕੋਲੋਂ ਮਿਲ ਨਹੀਂ ਸਕਦੀ। ਜਿਨ੍ਹਾਂ ਨੂੰ ਮਿਲੀ ਹੈ, ਉਨ੍ਹਾਂ ਨੇ ਸਤਿਗੁਰੂ ਦੀ ਸ਼ਰਨ ਜਾ ਕੇ ਹੀ ਹਾਸਿਲ ਕੀਤੀ ਹੈ। ਸਤਿਗੁਰੂ ਦੀ ਨਜ਼ਰ ਨਾਲ ਵੀ ਮਿਲ ਜਾਂਦੀ ਹੈ — ਜਿਵੇਂ ਗੁਰੂ ਹਰਿ ਕ੍ਰਿਸ਼ਨ ਜੀ ਮਹਾਰਾਜ ਨੇ ਇਕ ਮੂਰਖ ਦਿੱਸਦੇ ਬੰਦੇ ਕੋਲੋਂ ਭਗਵਤ ਗੀਤਾ ਦਾ ਅਰਥਾਂ ਸਮੇਤ ਪਾਠ ਕਰਵਾ ਕੇ ਦਿੱਤੀ ਸੀ।

ਜਿਨ੍ਹਾਂ ਨਿਪੁੰਨ ਗ੍ਰੰਥੀਆਂ ਗਿਆਨੀਆਂ ਦੀ ਲੋੜ ਭਾਈ ਸਾਹਿਬ ਨੇ ਦੱਸੀ ਹੈ — ਜੇ ਕੋਈ ਵਿਅਕਤੀ ਓਹੋ ਜਿਹਾ 'ਗ੍ਰੰਥ ਬਾਣੀ' ਦਾ ਮਰਮੱਗ ਬਣਨਾ ਚਾਹੇ ਅਤੇ **ਸ੍ਰੀ ਆਦਿ ਗ੍ਰੰਥ ਦੀ ਬਾਣੀ ਨੂੰ ਉਸ ਦੇ ਅੰਤਰੀਵ ਭਾਵਾਂ ਤੋਂ ਸਮਝ ਲਵੇ ਤਾਂ ਫਿਰ ਉਸ ਨੂੰ ਤਾਂ ਏਸ ਗੱਲ ਦੀ ਹੀ ਸਮਝ ਆ ਜਾਏਗੀ ਕਿ ਗਿਆਨ ਗੁਰੂ-ਗਿਆਨੀ ਕੋਲੋਂ ਹੀ ਮਿਲਦਾ ਹੈ। ਉਹ ਵਿਅਕਤੀ ਫਿਰ ਕਾਹਨੂੰ ਗ੍ਰੰਥੀ ਬਣਨ ਲਈ ਘਰ ਘਰ ਗਜ਼ਾ ਕਰਦਾ ਫਿਰੇਗਾ! ਉਹ ਤਾਂ ਪਹੁੰਚ ਗਿਆ! ਦਸਾਂ ਸਤਿਗੁਰਾਂ ਦੇ ਸਮੇਂ ਤਕ ਵੀ ਕਿੰਨੀਆਂ ਕੁ ਧਰਮ-ਸਾਲਾ ਸਨ ਤੇ ਕਿੰਨੇ ਕੁ ਗ੍ਰੰਥੀ ? ਕਿੰਨੇ ਕੁ ਅਧਿਆਤਮ-ਸਕੂਲ ਸਨ ਤੇ ਕਿੰਨੀਆਂ ਕੁ ਸੱਚੇ ਅਧਿਆਤਮ ਗਿਆਨ ਦੀਆਂ ਪੁਸਤਕਾਂ ਸਨ? ਅਤੇ ਜਿਹੜੇ ਗ੍ਰੰਥੀ ਸਨ ਉਨ੍ਹਾਂ ਦਾ ਸਤਿਗੁਰਾਂ ਦੇ ਪ੍ਰਤੀ ਕੀ ਵਤੀਰਾ ਸੀ? ਜਿਨ੍ਹਾਂ ਗਿਆਨੀਆਂ ਗ੍ਰੰਥੀਆਂ ਨੇ ਭਾਈ ਸਾਹਿਬ ਦੀ ਇਛਿਆ ਵਾਲੇ ਗਿਆਨ ਦਾ ਪਸਾਰ ਕਰਨਾ ਹੈ, ਉਹ ਤਾਂ ਉਹੋ ਹੀ ਹੋ ਸਕਦੇ ਹਨ ਜਿਨ੍ਹਾਂ ਦੀ ਤਸਵੀਰ ਭਾਈ ਸਾਹਿਬ ਨੇ ਉਪਰ ਪੇਸ਼ ਕੀਤੀ ਹੈ।**

ਭਾਈ ਸਾਹਿਬ ਨੇ ਲਿਖਿਆ ਹੈ — "ਪਰ ਨਿਰਾਕਾਰ ਪਰਮਾਤਮਾ ਦੇ ਗਿਆਨ ਅਤੇ ਉਸ ਦੀ ਕ੍ਰਿਪਾ ਨਾਲ, ਜੋ ਭਗਤੀ ਦੁਆਰਾ ਮੋਖ (ਮੁਕਤੀ) ਮਿਲਦੀ ਹੈ ਉਸ ਦੇ ਹਾਲ ਦੱਸਣ ਨੂੰ ਨਾ ਕੋਈ ਸਮਾਂ ਤੇ ਨਾ ਕੋਈ ਸਿਖਿਆ ਹੀ ਸਾਡੇ ਗ੍ਰੰਥੀਆਂ ਨੂੰ ਦਿੱਤੀ ਜਾਂਦੀ ਹੈ —"

ਇਸ ਬਾਰੇ ਗੁਰੂ ਅਰਜਨ ਦੇਵ ਜੀ ਮਹਾਰਾਜ ਦੱਸਦੇ ਹਨ —

ਸੋ ਮੁਕਤਾ ਸੰਸਾਰਿ ਜਿ ਗੁਰਿ ਉਪਦੇਸਿਆ ॥
ਤਿਸ ਕੀ ਗਈ ਬਲਾਇ ਮਿਟੇ ਅੰਦੇਸਿਆ ॥

(ਸਲੋਕ ਮਹਲਾ ੫ ਆਦਿ ਗ੍ਰੰਥ ਪੰਨਾ ੫੧੯)

ਜਿਹੜੀ ਪਦਾਰਥ ਵਿੰਦਿਆ ਸੁਲਭ ਹੋਣ ਦੀ ਗੱਲ ਭਾਈ ਸਾਹਿਬ ਨੇ ਆਖੀ ਹੈ — ਉਸ ਦਾ ਭੰਡਾਰ ਵੇਦ ਹਨ — ਪਰ ਸਤਿਗੁਰਾਂ ਨੇ ਫੁਰਮਾਇਆ ਹੈ ?

ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ॥
ਚਾਰੇ ਬੇਦ ਕਥਹਿ ਆਕਾਰੁ ॥
ਤੀਨਿ ਅਵਸਥਾ ਕਹਹਿ ਵਖਿਆਨੁ ॥
ਤੁਰੀ ਅਵਸਥਾ ਸਤਿਗੁਰ ਤੇ ਹਰਿ ਜਾਨੁ ॥

(ਗਉੜੀ ਮਹਲਾ ੧ ਆਦਿ ਗ੍ਰੰਥ ਪੰਨਾ ੧੫੪)

ਅਤੇ ਇਸ ਤੋਂ ਬਹੁਤ ਪਹਿਲਾਂ ਭਗਵਾਨ ਕ੍ਰਿਸ਼ਣ ਨੇ ਵੀ ਗੀਤਾ ਰਾਹੀਂ ਇਹੋ ਗੱਲ ਹੀ ਆਖੀ ਸੀ —

ਤ੍ਰੈਗੁਣਯ ਵਿਸ਼ਯਾ ਵੇਦਾ ਨਿਸਤ੍ਰੈਗੁਣਯੋ ਭਵਾਰਜੁਨ ।
ਨਿਰਦ੍ਵੰਦ੍ਵੋ ਨਿਤਯਸੱਤਵਸਥੋ ਨਿਰਯੋਗਖਸ਼ੇਮ ਆਤਮਵਾਨਾ ।

ਅਰਥਾਤ — "ਹੇ ਅਰਜੁਨ, ਤਿੰਨਾਂ ਗੁਣਾਂ ਦਾ ਕਾਰਜ ਹੀ ਵੇਦਾਂ ਦਾ ਵਿਸ਼ਾ ਹੈ, ਪਰ ਤੂੰ ਇਨ੍ਹਾਂ ਤਿੰਨਾਂ ਗੁਣਾਂ ਤੋਂ ਉਪਰ ਉਠ — ਅਤੀਤ ਹੋ।" (—ਗੀਤਾ ੨—੪੫)

ਗਿਆਨੀ ਕਿਸ ਸਕੂਲ ਕਾਲਜ ਵਿਚ ਪੜ੍ਹਨ ਨਾਲ ਬਣਦਾ ਹੈ — ਇਸ ਬਾਰੇ ਸਤਿਗੁਰਾਂ ਦੀ ਬਾਣੀ ਹੈ —

ਮਤਿ ਪੂਰੀ ਅੰਮ੍ਰਿਤੁ ਜਾ ਕੀ ਦ੍ਰਿਸਟਿ ॥
ਦਰਸਨੁ ਪੇਖਤ ਉਧਰਤ ਸ੍ਰਿਸਟਿ ॥
ਚਰਨ ਕਮਲ ਜਾ ਕੇ ਅਨੂਪ ॥
ਸਫਲ ਦਰਸਨੁ ਸੁੰਦਰ ਹਰਿ ਰੂਪ ॥
ਧੰਨੁ ਸੇਵਾ ਸੇਵਕੁ ਪਰਵਾਨੁ ॥
ਅੰਤਰਜਾਮੀ ਪੁਰਖੁ ਪ੍ਰਧਾਨੁ ॥
ਜਿਸੁ ਮਨਿ ਬਸੈ ਸੁ ਹੋਤ ਨਿਹਾਲੁ ॥
ਤਾ ਕੈ ਨਿਕਟਿ ਨਾ ਆਵਤ ਕਾਲੁ ॥
ਅਮਰ ਭਏ ਅਮਰਾ ਪਦੁ ਪਾਇਆ ॥
ਸਾਧ ਸੰਗਿ ਨਾਨਕ ਹਰਿ ਧਿਆਇਆ ॥

ਸਲੋਕ
ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥
ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥

(ਗਉੜੀ ਸੁਖਮਣੀ ਮਹਲਾ ੫ ਆਦਿ ਗ੍ਰੰਥ ਪੰਨਾ ੨੯੩)

ਹਰੀ ਦੀ ਕਿਰਪਾ ਨਾਲ ਸਤਿਗੁਰੂ ਸੰਤ ਮਿਲਣ ਤੇ ਹੀ ਮਨ ਵਿਚ ਗਿਆਨ ਦਾ ਪਰਗਾਸੁ ਹੁੰਦਾ ਹੈ।

ਕਲਿ ਕਾਲਖ ਅੰਧਿਆਰੀਆ ॥
ਗੁਰ ਗਿਆਨ ਦੀਪਕ ਉਜਿਆਰੀਆ ॥

ਪਰ ਭਾਈ ਸਾਹਿਬ ਦੀ ਮਜਬੂਰੀ ਦੂਜੀ ਹੈ! ਅਤੇ ਉਹ ਇਹ ਕਿ ਹੱਥਾਂ ਪੈਰਾਂ ਤੇ ਰਸਨਾ ਵਾਲੇ ਸਤਿਗੁਰੂ ਦੀ ਥਾਂ ਤੇ ਉਹ ਹੁਣ 'ਗ੍ਰੰਥ ਸਾਹਿਬ' ਨੂੰ ਗੁਰੂ ਮੰਨਣ ਲਗ ਪਏ ਹਨ। ਅਤੇ ਇਨ੍ਹਾਂ ਗ੍ਰੰਥ ਗੁਰੂ ਸਾਹਿਬ ਜੀ ਨੂੰ ਭਾਈ ਸਾਹਿਬ ਜੀ ਦੇ ਹਿਸਾਬ ਅਨੁਸਾਰ ਜਦੋਂ ਤੋਂ ਗੁਰਗੱਦੀ ਮਿਲੀ ਹੈ — ਓਦੋਂ ਤੋਂ ਹੀ ਗ੍ਰੰਥ ਸਾਹਿਬ ਜੀ ਨੂੰ ਪੜ੍ਹਨ ਸਮਝਣ ਵਾਲੇ ਸਹੀ ਸਹੀ ਗ੍ਰੰਥੀਆਂ ਦੀ ਘਾਟ ਆਣ ਪਈ ਹੈ ਅਤੇ ਜਿਹੜੇ ਗ੍ਰੰਥੀ ਆਪ ਜੀ ਦੇ ਸਾਹਮਣੇ ਆਏ ਹਨ — ਉਹ ਆਪਣੇ ਗਿਆਨ ਤੇ ਸੁਭਾਅ ਕਾਰਨ ਆਪ ਨੂੰ ਪਸੰਦ ਨਹੀਂ।

ਸੋ ਸਵਾਲ ਹੈ ਕਿ ਆਖ਼ਰ ਏਹੋ ਜਿਹੇ ਗ੍ਰੰਥੀ ਕਿਥੋਂ ਆਉਣ ਜਿਹੜੇ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਦੇ ਸਹੀ ਸਹੀ ਅਰਥ ਵੀ ਕਰਨ, ਗੁਰ ਸਿੱਖੀ ਦੀ ਮਰਯਾਦਾ ਨੂੰ ਵੀ ਠੀਕ ਠੀਕ ਸਮਝ ਕੇ ਚਲਾ ਸਕਣ **ਅਤੇ ਉਨ੍ਹਾਂ ਵਿਚ ਸਭ ਤੋਂ ਵਡੀ ਇਕ ਸਿਫ਼ਤ ਇਹ** ਵੀ ਹੋਣੀ ਚਾਹੀਦੀ ਹੈ **ਕਿ ਉਹ ਦੇਹਧਾਰੀ ਗੁਰੂ ਨੂੰ ਸਿਧਾਂਤਕ ਤੌਰ ਤੇ ਪੂਰੀ ਤਰ੍ਹਾਂ ਖੰਡਨ ਕਰ ਸਕਦੇ ਹੋਣ**!

ਭਾਈ ਸਾਹਿਬ ਦੀਆਂ ਪਿਛੇ ਦਿੱਤੀਆਂ ਲਿਖਤਾਂ ਤੋਂ ਸਪੱਸ਼ਟ ਹੈ ਕਿ ਇਸ ਪੱਖ ਤੋਂ ਭਾਈ ਸਾਹਿਬ ਨੂੰ ਕੋਈ ਕਾਮਯਾਬੀ ਨਹੀਂ ਮਿਲ ਰਹੀ ਅਤੇ ਆਪ ਪੂਰੀ ਤਰ੍ਹਾਂ ਨਿਰਾਸ ਹਨ। ਹਾਲਾਂ ਕਿ ਗੁਰਸਿੱਖੀ ਦੀ ਮਰਯਾਦਾ ਨੂੰ ਚਲਾਉਣ ਲਈ ਬਹੁਤ ਸਾਰੇ ਗੁਰਸਿੱਖਾਂ ਨੇ ਬਹੁਤ ਸਾਰੇ ਰਹਿਤਨਾਮੇ ਵੀ ਲਿਖੇ ਹਨ ਤੇ ਉਨ੍ਹਾਂ ਦਾ ਪਰਕਾਸ਼ਨ ਵੀ ਹੋਇਆ ਹੈ। ਜਦੋਂ ਕੁ ਭਾਈ ਸਾਹਿਬ ਨੇ ਉਪਰੋਕਤ ਲੇਖ ਲਿਖੇ ਸਨ ਓਦੋਂ ਤਕ ਸਿੰਘ ਸਭਾ ਵੀ ਪੂਰੇ-ਜਲਾਲ ਵਿਚ ਆ ਚੁਕੀ ਸੀ ਤੇ — ਪਰਚਾਰ ਦਾ ਇਕ ਅਣਥੱਕ ਚੱਕਰ ਚਲ ਚੁਕਾ ਸੀ। ਭਾਈ ਸਾਹਿਬ ਦੇ ਇਹ ਲੇਖ ਛਪਣ ਦੇ ਦਿਨਾਂ ਵਿਚ ਚੀਫ਼ ਖ਼ਾਲਸਾ ਦੀਵਾਨ ਵੀ ਹਰਕਤ ਵਿਚ ਆ ਰਿਹਾ ਸੀ। ਹਾਂ, ਇਹ ਜ਼ਰੂਰ ਹੈ ਕਿ ਇਤਿਹਾਸਕ ਗੁਰਦਵਾਰਿਆਂ ਉਪਰ ਓਦੋਂ ਤਕ ਅਕਾਲੀ ਕਬਜ਼ਾ ਨਹੀਂ ਸੀ ਹੋ ਸਕਿਆ। ਗੁਰਦਾਵਾਰੇ ਓਦੋਂ ਤਕ ਉਨ੍ਹਾਂ ਮਹੰਤਾਂ ਕੋਲ ਜਾਂ ਉਨ੍ਹਾਂ ਦੇ

ਅਧਿਆਤਮਕ ਵੈਸ਼ਜਾਂ ਕੋਲ ਹੀ ਸਨ ਜਿਨ੍ਹਾਂ ਨੇ ਗੁਰੂ ਤੇਗ ਬਹਾਦਰ ਸਾਹਿਬ ਨੂੰ ਸ੍ਰੀ ਅੰਮ੍ਰਿਤਸਰ ਆਉਂਦਿਆਂ ਸੁਣ ਕੇ ਹਰਿ.ਮੰਦਰ ਸਾਹਿਬ ਨੂੰ ਤਾਲੇ ਲਗਾ ਦਿੱਤੇ ਸਨ।

ਢੇਰ ਸਾਰਾ ਸਮਾਂ ਓਦੋਂ ਤੋਂ ਹੁਣ ਤਕ ਬੀਤ ਚੁਕਾ ਹੈ। ਆਓ ਵੇਖੀਏ ਕਿ ਕੀ ਫ਼ਰਕ ਪਿਆ ਹੈ। ਧਰਮ ਤੇ ਪੰਥ ਦੀ ਉੱਨਤੀ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਗੁਰਤਾ ਦੇ ਅਧੀਨ ਕਿਨ੍ਹਾਂ ਸਿਖਰਾਂ ਤਕ ਪੁਜ ਗਈ ਹੈ!

ਅਜਕਲ੍ਹ ਸਿੰਘ ਸਭਾ ਦੀ ਸ਼ਤਾਬਦੀ ਦੇ ਸਾਲ ਚਲ ਰਹੇ ਹਨ। ਬੜੀਆਂ ਪੁਸਤਕਾਂ ਛਪ ਰਹੀਆਂ ਹਨ ਤੇ ਬਹੁਤ ਸਾਰੇ ਕਿਤਾਬਚੇ ਵੀ। ਇਕ ਛੋਟਾ ਜਿਹਾ ਕਿਤਾਬਚਾ ਸਿੰਘ ਸਭਾ ਦੇ ਮੋਢੀਆਂ ਵਿਚੋਂ ਇਕ ਅਤੇ ਚੀਫ਼ ਖ਼ਾਲਸਾ ਦੀਵਾਨ ਦੇ ਫ਼ਾਊਂਡਰ ਪ੍ਰੈਜ਼ੀਡੈਂਟ ਭਾਈ ਅਰਜਨ ਸਿੰਘ ਜੀ ਬਾਗੜੀਆਂ ਦੇ ਸਪੁਤਰ ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਬਾਗੜੀਆਂ ਵਲੋਂ ਲਿਖਿਆ ਤੇ ਸਿੰਘ ਸਭਾ ਵੱਲੋਂ ਛਪਿਆ ਹੋਇਆ ਸਾਡੇ ਸਾਹਮਣੇ ਹੈ। ਆਪ ਨੇ ਲਿਖਿਆ ਹੈ :

## ਸਿੰਘੋ! ਵੇਲਾ ਸੰਭਾਲੋ

ਉਪਰੋਕਤ ਸਿਰਲੇਖ ਤੋਂ ਬਾਅਦ ਆਪ ਲਿਖਦੇ ਹਨ — "ਪੰਥ ਐਸ ਵੇਲੇ ਬੜੇ ਗੰਭੀਰ ਤੇ ਖ਼ਤਰਨਾਕ ਸੰਕਟ ਵਿਚੋਂ ਲੰਘ ਰਿਹਾ ਹੈ। ਪੋਲੀਟੀਕਲ ਹਾਲਾਤ ਤੋਂ ਇਲਾਵਾ ਜੋ ਫ਼ਿਕਰ ਵਾਲੀ ਗੱਲ ਹੈ ਉਹ ਹੈ ਧਾਰਮਿਕ ਸਮਾਜਿਕ ਤੇ ਆਚਾਰ ਦੀ ਗਿਰਾਵਟ — ਅਸੀਂ ਛੂਤ ਛਾਤ, ਵਹਿਮਾਂ ਭਰਮਾਂ ਤੇ ਪਾਖੰਡਾਂ ਵਿਚ ਅੱਗੇ ਨਾਲੋਂ ਭੀ ਜ਼ਿਆਦਾ ਫਸ ਗਏ ਹਾਂ। ਜ਼ਾਤ ਪਾਤ ਦਾ ਵਿਤਕਰਾ ਦੂਰ ਕਰਨ ਦੀ ਬਜਾਏ ਨਵੇਂ ਲੇਬਲ ਆਪਣੇ ਨਾਵਾਂ ਨਾਲ ਅੜਾਉਣ ਲੱਗ ਪਏ ਹਾਂ। ਜ਼ਾਤਾਂ ਦੇ ਲੇਬਲ ਥੁੜ ਜਾਣ ਪੁਰ ਹੁਣ ਅਜੀਬੋ-ਗ਼ਰੀਬ ਕਿਸਮ ਦੇ ਗੋਤਾਂ ਦੇ ਲੇਬਲ ਘੜਨ ਲੱਗ ਪਏ ਹਾਂ। ਭੇਖ ਤੇ ਦੰਭ ਐਨੇ ਵੱਧ ਗਏ ਹਨ ਕਿ ਹਰ ਇਕ ਉਪਰ ਕਿਸੇ ਨਾ ਕਿਸੇ ਆਸ਼ਰਮ ਯਾ ਡੇਰੇ ਦਾ ਬਿੱਲਾ ਲਗਿਆ ਦਿਖਦਾ ਹੈ। ਸਤਿਗੁਰਾਂ ਤੋਂ ਨਾਮ ਦੀ ਬਖ਼ਸ਼ਿਸ਼ ਲਈ ਤਰਲਾ ਕਰਨ ਦੀ ਬਜਾਏ ਸਾਡੇ ਭੁੱਲੜ ਭਾਈ ਦੰਭੀ ਸੁਆਰਥੀਆਂ ਤੋਂ ਨਾਮ ਲੈਣ ਲਈ ਪੂੰਛ ਹਿਲਾਉਂਦੇ ਉਨ੍ਹਾਂ ਦੇ ਮਗਰ ਮਗਰ ਫਿਰਦੇ ਦੇਖ ਕੇ ਹਾਸਾ ਤੇ ਅਫ਼ਸੋਸ ਆਉਂਦਾ ਹੈ। ਅਸੀਂ ਸਤਿਗੁਰ ਦਾ ਇਹ ਹੁਕਮ ਹੀ ਭੁਲ ਗਏ ਲਗਦੇ ਹਾਂ —

> ਹੋਰੁ ਦੁਆਰਾ ਕੋਇ ਨਾ ਸੂਝੈ ॥
> ਤ੍ਰਿਭਵਣ ਧਾਵੈ ਤਾਂ ਕਿਛੂ ਨਾ ਬੂਝੈ ॥
> ਸਤਿਗੁਰੁ ਸਾਹ ਭੰਡਾਰੁ ਨਾਮ ਜਿਸੁ ਇਹੁ ਰਤਨੁ ਤਿਸੈ ਤੇ ਪਾਇਣਾ।
> (ਮਾਰੂ ਮਹਲਾ ੫, ਆਦਿ ਗ੍ਰੰਥ ਪੰਨਾ ੧੦੭੮)

"ਸਾਡੇ ਕੀਰਤਨ ਦਾ ਮਿਆਰ ਸਤਿਗੁਰਾਂ ਨੇ ਐਨਾ ਉੱਚਾ ਸੁੱਚਾ ਕਰ ਦਿੱਤਾ ਸੀ ਕਿ ਸੰਗੀਤ ਦੇ ਪਿਆਰੇ ਦੂਰੋਂ ਦੂਰੋਂ ਮੁਲਕ ਵਿਚੋਂ ਸੁਣਨ ਤੇ ਸਿੱਖਿਆ ਲੈਣ ਆਉਂਦੇ ਸਨ। ਸ੍ਰੀ ਦਰਬਾਰ ਸਾਹਿਬ ਕੀਰਤਨ ਦੀ ਟਕਸਾਲ ਹੁਣ ਤੋਂ ਤੀਹ-ਚਾਲ੍ਹੀ ਬਰਸ ਪਹਿਲਾਂ ਤਕ ਬਣੀ ਰਹੀ, ਪਰ ਹੁਣ ਇਹ ਕਲਾ ਹੀ ਅਲੋਪ ਹੁੰਦੀ ਜਾਂਦੀ ਹੈ। ਕਲਾਕਾਰਾਂ ਦੀ ਕਦਰ ਕਰਨ ਦੀ ਥਾਂ, ਕੀਰਤਨੀਆਂ ਜੋ ਮਾਇਆ ਬਹੁਤੀ ਇਕੱਠੀ ਕਰ ਲਿਆਵੇ, ਉਸ ਨੂੰ ਥਾਪੜਾ ਮਿਲਦਾ ਹੈ। **ਸਾਡੀ ਮਰਯਾਦਾ ਹੰਨੇ ਹੰਨੇ ਪੀਰੀ[1] ਹੋ ਜਾਣ ਕਰਕੇ ਰੰਗਾ ਰੰਗ ਦੀ ਬਣ ਗਈ ਹੈ।** ਅਨੰਦ ਕਾਰਜ ਨੂੰ ਪਿਛੇ ਪਾ ਕੇ ਅਸੀਂ 'ਜੈ ਮਾਲਾ' ਵਗ਼ੈਰਾ ਪਾ ਕੇ ਹੀ ਸਵੰਬਰ ਰਚਾਉਣ ਦੀ ਮਨ ਮਤਿ ਕਰਨ ਲਗ ਪਏ ਹਾਂ। ਕਰਵਾ ਚੌਥ ਤੇ ਮੱਸਿਆ ਪੁੰਨਿਆਂ ਆਦਿਕ ਹਿੰਦੂਆਂ ਵਾਲੇ ਤਿਉਹਾਰ ਤੇ ਥਿਤਾਂ ਵਾਰਾਂ ਫੇਰ ਮਨਾਉਣ ਵਿਚ ਡਿੱਗ ਪਏ ਹਾਂ — ਸਤਿਗੁਰ ਤਾਂ ਫ਼ੁਰਮਾਉਂਦੇ ਹਨ — 'ਥਿਤੀ ਵਾਰ ਸੇਵਹਿ ਮੁਗਧ ਗਵਾਰ', ਫੇਰ ਹੋਰ ਹੁਕਮ ਆਉਂਦਾ ਹੈ —

> ਧੰਨ ਸੁ ਵੇਲਾ ਘੜੀ ਧੰਨੁ ਧੰਨੁ ਮੂਰਤੁ ਪਲੁ ਸਾਰੁ ॥
> ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ ॥
> (ਰਾਮਕਲੀ ਮਹਲਾ ੫, ਆਦਿ ਗ੍ਰੰਥ ਪੰਨਾ ੯੫੮)

੧. ਭਾਈ ਸਾਹਿਬ ਦੀ ਇਸ ਹੰਨੇ ਹੰਨੇ ਪੀਰੀ ਤੋਂ ਮੁਰਾਦ 'ਪੰਥ ਗੁਰੂ' ਹੀ ਹੋ ਸਕਦੀ ਹੈ।
ਪ੍ਰਕਾਸ਼ਕ

"ਬੁੱਤ ਪੂਜਾ ਸਿੱਖੀ ਦੇ ਬੁਨਿਆਦੀ ਅਸੂਲਾਂ ਦੇ ਉਲਟ ਹੋਣ ਕਰਕੇ ਸਿੱਖੀ ਵਿਚੋਂ ਸਤਿਗੁਰਾਂ ਨੇ ਕੱਢ ਕੇ ਵਿਵਰਜਤ ਕਰ ਦਿੱਤੀ ਸੀ ਬਲਕਿ ਦਸਮ ਪਾਤਸਾਹ ਜੀ ਦੇ ਆਪਣੇ 'ਜ਼ਫ਼ਰਨਾਮੇ' ਵਿਚ ਪਹਾੜੀਆਂ ਨਾਲ ਲੜਾਈ ਦਾ ਕਾਰਣ ਬੁੱਤ ਪੂਜਾ ਦੱਸੀ ਹੈ —

ਮਨਮ ਕੁਸ਼ਤਨੇ ਕੋਹੀਆ ਪੁਰ ਫਿਤਨ ।
ਕਿ ਆਂ ਬੁਤ ਪ੍ਰਸਤੰਦ ਓਮਾ ਬੁਤ ਸ਼ਿਕਨ ।

"ਅਰ ਆਪਣੇ ਆਪ ਨੂੰ ਬੁਤਾਂ ਨੂੰ ਤੋੜਨ ਵਾਲਾ ਕਿਹਾ ਹੈ । **ਅਸੀਂ ਗੁਰੂ ਗ੍ਰੰਥ ਸਾਹਿਬ ਦੀ ਇਹਤਰਾਮ ਇਸ ਲਈ ਕਰਦੇ ਹਾਂ ਕਿ ਉਸ ਵਿਚ ਗੁਰਬਾਣੀ ਸ਼ਬਦ ਸੁਰੱਖਿਅਤ ਹੈ, ਪਰ ਅਸੀਂ ਹੁਣ ਬੀੜ ਨੂੰ ਹੀ ਬੁੱਤ ਬਣਾ ਲਿਆ ਹੈ — ਇਸ ਉਪਰ ਫੁਲ ਬਰਸੌਂਦੇ ਹਾਂ, ਆਰਤੀ ਉਤਾਰਦੇ, ਗਰਮ ਠੰਢੇ ਰੁਮਾਲੇ ਬਦਲਦੇ ਤੇ ਪੱਖੇ ਝੁਲਾ ਕੇ ਮੰਜੀਆਂ ਦੇ ਪਾਵੇ ਘੁੱਟ ਕੇ ਗੁਰੂ ਦੇ ਸਪੱਸ਼ਟ ਹੁਕਮ ਤੇ ਸਿੱਖੀ ਦੇ ਅਸੂਲਾਂ ਦੀ** ਨੰਗੇ ਹੋ ਕੇ ਅਦੂਲੀ ਕਰਦੇ ਹਾਂ ਤੇ ਤਸਵੀਰਾਂ ਨੂੰ ਹਾਰ ਪਹਿਨਾਉਂਦੇ ਹਾਂ, ਪੜਦੇ ਤਾਣ ਕੇ ਗੁਰੂ ਗ੍ਰੰਥ ਸਾਹਿਬ ਨੂੰ ਭੋਗ ਲੁਆਉਂਦੇ ਹਾਂ — ਅਸਾਂ ਸਤਿਗੁਰਾਂ ਦਾ ਹੁਕਮ ਦਰੀ ਹੇਠਾਂ ਦੱਬ ਦਿੱਤਾ ਹੈ ਕਿ —

ਕਰਿ ਪੰਜੀਰੁ ਖਵਾਇਓ ਚੋਰ ॥
ਓਹੁ ਜਨਮਿ ਨ ਮਰੈ ਰੇ ਸਾਕਤ ਢੋਰ ॥

(ਭੈਰਉ ਮਹਲਾ ੫, ਆਦਿ ਗ੍ਰੰਥ ਪੰਨਾ ੧੧੩੬)

ਸਤਿਗੁਰ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥

(ਸੂਹੀ ਮਹਲਾ ੪, ਆਦਿ ਗ੍ਰੰਥ ਪੰਨਾ ੭੫੯)

"ਉਹ ਤਾਂ ਹੁਣ ਖ਼ਾਲਸੇ ਵਿਚ ਹੀ ਸਮਾਇਆ ਹੋਇਆ ਹੈ —

"ਐਸੇ ਹੀ ਸਤਿਗੁਰਾਂ ਦੇ ਸਪੱਸ਼ਟ ਹੁਕਮ ਰੱਦ ਕਰਕੇ ਅਸੀਂ ਗੁਰੂ ਗ੍ਰੰਥ ਸਾਹਿਬ ਦੀ ਬੀੜ ਨੂੰ ਹੀ ਠਾਕਰਾਂ ਦੀ ਤਰ੍ਹਾਂ ਲੋਰੀਆਂ ਦੇ ਕੇ ਮੰਜਿਆਂ-ਝੂਲਿਆਂ ਵਿਚ ਸੁਆਉਣ ਲਗ ਪਏ ਹਾਂ — ਹੁਕਮ ਹੈ —

ਸਗਲ ਪਰਾਧ ਦੇਹਿ ਲੋਰੋਨੀ ॥
ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥

(ਭੈਰਉ ਮਹਲਾ ੫, ਆਦਿ ਗ੍ਰੰਥ ਪੰਨਾ ੩੯)

"ਏਨਾ ਸ਼ੁਕਰ ਹੈ ਕਿ ਅਜੇ ਬੀੜ ਨੂੰ ਇਸ਼ਨਾਨ ਨਹੀਂ ਕਰਾਉਣ ਲੱਗੇ, ਨਵਾਂ ਰਾਤ ਨੂੰ ਪਾਣੀ ਦਾ ਗੜਵਾ ਤੇ ਦਾਤਨਾਂ ਜ਼ਰੂਰ ਕਿਤੇ ਕਿਤੇ ਬੀੜ ਹੇਠਾਂ ਰਖ ਦਿੱਤੀਆਂ ਜਾਂਦੀਆਂ ਹਨ — ਪਾਠ ਮੁੱਲ ਤੇ ਗਿਣਤੀ ਦੇ ਹੋਣ ਲਗ ਪਏ ਹਨ — ਸਾਡਾ ਧਰਮ ਭੀ ਕਮਰਸ਼ੀਅਲਾਈਜ਼ (ਵਪਾਰਕ) ਹੋ ਗਿਆ ਹੈ — ਪੈਸੇ ਦੇ ਕੇ, ਆਪ ਭਾਵੇਂ ਅਮਰੀਕਾ ਵਲਾਇਤ ਜਾਂ ਸਿੰਘਾਪੁਰ ਬੰਬਈ ਬੈਠੇ ਹੋਵੋ, ਪਾਠ ਸ੍ਰੀ ਅੰਮ੍ਰਿਤਸਰ ਕਰਾਈ ਚੱਲੋ — ਮੁੱਲ ਤਾਰ ਕੇ ਭਾਵੇਂ ਪਾਠਾਂ ਤੇ ਅਖੰਡ ਪਾਠਾਂ ਦੀ ਲੜੀ ਦੀ ਲੜੀ ਜਿੱਥੇ ਮਰਜ਼ੀ ਲੁਆ ਦਿਓ — ਸਤਿਗੁਰ ਤਾਂ ਹੁਕਮ ਕਰਦੇ ਹਨ —

ਪਿਆਰੇ ਇਨ ਬਿਧਿ ਮਿਲਣੁ ਨਾ ਜਾਈ ਮੈ ਕੀਏ ਕਰਮ ਅਨੇਕਾ ॥

(ਸੋਰਠ ਮਹਲਾ ੫, ਆਦਿ ਗ੍ਰੰਥ ਪੰਨਾ ੬੪੧)

"ਅਸੀਂ ਕਰਮ ਕਾਂਡੀ ਬਣ ਗਏ ਹਾਂ — ਅਸੀਂ ਤਾਂ ਢੋਰ ਡੰਗਰ ਬੇਮੁਖ ਹੀ ਹੋਏ ਫਿਰਦੇ ਹਾਂ — ਸਤਿਗੁਰਾਂ ਦੇ ਦਰਬਾਰ ਵਿਚ ਹਾਜ਼ਰ ਅਵੱਸ਼ ਹੋਣਾ ਹੈ, ਪਰ ਕਿਸ ਮੂੰਹ ਨਾਲ ਹਜ਼ੂਰ ਦੇ ਪੇਸ਼ ਹੋਵਾਂਗੇ । ਸਾਡਾ ਧਰਮ ਤਾਂ ਸਿਰਫ਼ ਰਸਮੀ ਚੀਜ਼ ਬਣ ਕੇ ਰਹਿ ਗਿਆ ਹੈ — ਸਾਡੇ ਮਨਾਂ ਵਿਚ ਧਰਮ ਦੀ ਰੂਪ ਰੇਖਾ ਹੀ ਸਹੀ ਨਹੀਂ ਰਹੀ — **ਗਰਜ਼ਿਕਿ ਜਦ ਸਿੰਘ ਸਭਾ ਲਹਿਰ ਦਾ ਅਰੰਭ ਹੋਇਆ ਸੀ, ਹੁਣ ਹਾਲਤ ਉਸ ਵੇਲੇ ਨਾਲੋਂ ਭੀ ਕਿਧਰੇ ਜ਼ਿਆਦਾ ਤਰਸਯੋਗ ਤੇ ਨਿਘਰੀ ਹੋਈ ਹੈ ।"**

ਹਾਲਤ ਸੱਚ ਮੁਚ ਹੀ ਤਰਸਯੋਗ ਤੇ ਨਿਘਰਦੀ ਜਾ ਰਹੀ ਹੈ। ਅਸਾਂ ਇਸੇ ਪੁਸਤਕ ਵਿਚ ਅਗੇ ਚੱਲ ਕੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਨਾਂਦੇੜ ਲੀਲ੍ਹਾ ਤੋਂ ਥੋੜ੍ਹਾ ਜਿੰਹਾ ਸਮਾਂ ਪਿੱਛੋਂ ਤੋਂ ਲੈ ਕੇ ਸਿੱਖ ਰਾਜ ਦੇ ਅੰਤ ਤਕ ਦੀ ਗੁਰੂ ਗ੍ਰੰਥ ਪੰਥ ਦੀ ਉੱਨਤੀ ਦੀ ਇਕ ਵੰਨਗੀ ਪੇਸ਼ ਕੀਤੀ ਹੈ — ਜਿਸ ਦੀ ਸਿਖਰ ਇਹ ਸੀ ਕਿ ਗੁਰੂ ਪੰਥ ਦੀਆਂ ਫ਼ੌਜਾਂ ਨੇ ਉਸ ਵੇਲੇ ਦੇ ਪਰਸਿੱਧ ਮਹਾਂਪੁਰਖ ਬਾਬਾ ਸਾਹਿਬ ਸਿੰਘ ਜੀ ਬੇਦੀ ਜੋ ਕਿ ਮਹਾਰਾਜਾ ਰਣਜੀਤ ਸਿੰਘ ਦੇ ਗੁਰੂ ਸਨ ਤੇ ਜਿਨ੍ਹਾਂ ਨੇ ਸਤਿਗੁਰੂ ਹੋਣ ਦੇ ਨਾਤੇ ਛੋਟੇ ਹੁੰਦੇ ਹੋਇਆਂ ਮਹਾਰਾਜਾ ਨੂੰ ਉਸ ਦੇ ਦੁਸ਼ਮਣਾਂ ਤੋਂ ਬਚਾਇਆ ਸੀ ਅਤੇ ਫਿਰ ਵਡੇ ਹੋਣ ਤੇ ਮਹਾਰਾਜਾ ਰਣਜੀਤ ਸਿੰਘ ਨੂੰ ਰਾਜ ਤਿਲਕ ਲਗਾਇਆ ਸੀ – ਦੇ ਗੱਦੀ ਨਸ਼ੀਨ ਸੰਤ ਬੀਰ ਸਿੰਘ ਜੀ ਨੂੰ ਸ੍ਰੀ ਆਦਿ ਗ੍ਰੰਥ ਦੀ ਤਾਬਿਆ ਬੈਠਿਆਂ ਤੋਪ ਦੇ ਗੋਲਿਆਂ ਨਾਲ ਉਡਾਇਆ ਸੀ ਤੇ 'ਗੁਰੂ ਮਾਰ ਫ਼ੌਜਾਂ' ਦਾ ਰੁਤਬਾ ਹਾਸਲ ਕੀਤਾ ਸੀ। ਓਦੋਂ ਤੱਕ ਅਜੇ 'ਗ੍ਰੰਥ ਗੁਰੂ' ਦਾ ਸਿਧਾਂਤ ਪਰਚੱਲਤ ਨਹੀਂ ਸੀ ਹੋਇਆ। ਬਾਬਾ ਸਾਹਿਬ ਸਿੰਘ ਜੀ ਬੇਦੀ ਨੂੰ ਮਹਾਰਾਜਾ ਰਣਜੀਤ ਸਿੰਘ 'ਸੱਚੇ ਪਾਤਸ਼ਾਹ' ਕਹਿ ਕੇ ਹੀ ਸੰਬੋਧਨ ਕਰਦੇ ਸਨ ਅਤੇ ਬਾਬਾ ਸਾਹਿਬ ਸਿੰਘ ਜੀ ਤੋਂ ਬਾਅਦ ਉਨ੍ਹਾਂ ਦੀ ਗੱਦੀ ਦੇ ਵਾਰਸ ਬਣੇ ਸੰਤ ਬਾਬਾ ਬੀਰ ਸਿੰਘ ਜੀ ਨੂੰ ਵੀ ਖ਼ਾਲਸਾ ਰਾਜ ਵੱਲੋਂ 'ਗੁਰੂ' ਹੀ ਮੰਨਿਆ ਜਾਂਦਾ ਸੀ। ਇਸੇ ਲਈ ਬਾਬਾ ਬੀਰ ਸਿੰਘ ਜੀ ਦੇ ਸਿਖ ਫ਼ੌਜਾਂ ਹੱਥੋਂ ਮਾਰੇ ਜਾਣ ਤੇ ਉਸ ਫ਼ੌਜ ਦਾ ਨਾਮ "ਗੁਰੂ ਮਾਰ ਫ਼ੌਜ" ਪੈ ਗਿਆ ਸੀ।

ਦੂਜੇ ਦੌਰ ਦਾ ਕੁਝ ਕੁ ਜ਼ਿਕਰ ਅਸਾਂ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀਆਂ ਕੁਝ ਕੁ ਲਿਖਤਾਂ ਦੇ ਹਵਾਲਿਆਂ ਨਾਲ ਕੀਤਾ ਹੈ ਜੋ ਕਿ ਈਸਵੀ ਸੰਨ ੧੯੦੬ ਦੀਆਂ ਲਿਖਤਾਂ ਹਨ। ਇਨ੍ਹਾਂ ਦੋਹਾਂ ਦੌਰਾਂ ਦੇ ਵਿਚਕਾਰਲੇ ਦੌਰ ਦਾ ਜ਼ਿਕਰ ਅਸਾਂ ਇਸ ਪੁਸਤਕ ਵਿਚ ਨਹੀਂ ਕੀਤਾ ਹਾਲਾਂਕਿ ਉਹ ਵੀ ਘਟ ਦਿਲਚਸਪ ਦੌਰ ਨਹੀਂ। ਅੰਗਰੇਜ਼ਾਂ ਦੀ ਗ਼ੁਲਾਮੀ ਨੂੰ ਸਿੰਘਾਂ ਵੱਲੋਂ ਅਕਾਲ ਪੁਰਖ ਦਾ ਵਰਦਾਨ ਅਤੇ ਸਿੰਘ ਸਭਾ ਦੇ ਸੁਨਹਿਰੀ ਕਾਰਨਾਮਿਆਂ ਦਾ ਦੌਰ ਤਾਂ ਓਹੋ ਹੀ ਹੈ! ਉਸ ਦਾ ਵਰਨਣ ਏਸੇ ਕਲਮ ਤੋਂ ਲਿਖੀ ਪੁਸਤਕ "ਸਿੱਖ ਇਤਿਹਾਸ ਤੇ ਕੂਕੇ" ਵਿਚ ਦਰਜ ਹੈ। ਅਤੇ ਮੌਜੂਦਾ ਦੌਰ ਦਾ ਕੁਝ ਕੁ ਜ਼ਿਕਰ ਅਸਾਂ ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਦੀ ਲੇਖਣੀ ਵਿਚੋਂ ਕੁਝ ਕੁ ਵੰਨਗੀਆਂ ਦੇ ਕੇ ਕੀਤਾ ਹੈ।

ਸਾਡੇ ਵੇਖਣ ਤੇ ਸਮਝਣ ਵਾਲੀ ਗੱਲ ਇਹ ਹੈ ਕਿ ਫ਼ਰਕ ਕਿੱਥੇ ਹੈ। ਜਿਵੇਂ ਭਾਈ ਵੀਰ ਸਿੰਘ ਜੀ ਨੇ ਕਿਹਾ ਹੈ "ਨਾ ਤਾਂ ਗੁਰੂ ਜੀ ਅਤੇ ਨਾ ਉਨ੍ਹਾਂ ਦੇ ਸਿਦਕੀ ਸਿੱਖ ਹੀ ਪਾਲਿਸੀਬਾਜ਼ ਸਨ ਜੋ ਗਿਰਗਿਟ ਦੀ ਤਰ੍ਹਾਂ ਰੰਗ ਬਦਲਦੇ ਸਨ। ਜਿਸ ਤਰ੍ਹਾਂ ਗੁਰੂ ਜੀ ਵਿਸ਼ਵਾਸ ਦੇ ਪੱਕੇ ਸਨ, ਉਸੇ ਤਰ੍ਹਾਂ ਉਨ੍ਹਾਂ ਦੇ ਉਸ ਸਮੇਂ ਦੇ ਸਿੱਖ ਸਨ ਜਿਸ ਕਰਕੇ ਸਾਡੇ ਤੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਅਸਲੀ ਦਸ਼ਾ ਵਿਚ ਪਹੁੰਚੇ ਹਨ। ਪਰ ਹਾਇ ਅਫ਼ਸੋਸ! ਨਿਹਾਇਤ ਅਫ਼ਸੋਸ!! ਸਗੋਂ ਅਫ਼ਸੋਸ ਹੀ ਅਫ਼ਸੋਸ ਹੈ ਕਿ ਹੁਣ ਦੇ ਸਮੇਂ ਵਿਚ ਉਸ ਅਮੋਲਕ ਵਸਤੂ ਦਾ ਬਿਗਾੜ ਅਰੰਭ ਹੋ ਗਿਆ ਹੈ।"

ਭਾਈ ਵੀਰ ਸਿੰਘ ਜੀ ਨੇ ਗ੍ਰੰਥ ਸਾਹਿਬ ਦੀ ਬਾਣੀ ਦੇ ਅਰਥਾਂ ਦੇ ਅਨਰਥ ਦਾ ਜ਼ਿਕਰ ਕੀਤਾ ਹੈ ਅਤੇ ਭਾਈ ਅਰਦਮਨ ਸਿੰਘ ਜੀ ਨੇ ਗ੍ਰੰਥ ਸਾਹਿਬ ਨੂੰ ਬੁੱਤ ਬਣਾ ਦੇਣ ਦਾ।

ਸ੍ਰੀ ਗ੍ਰੰਥ ਸਾਹਿਬ ਨੂੰ 'ਗੁਰੂ' ਦੋਵੇਂ ਹੀ ਭਾਈ ਸਾਹਿਬ ਮੰਨਦੇ ਹਨ — **ਫਿਰ ਵੀ ਅਸਚਰਜ ਹੈ ਕਿ ਕੋਈ ਉਸ ਦੀ ਬਾਣੀ ਦੇ ਅਰਥਾਂ ਦਾ ਅਨਰਥ ਕਰੇ ਅਤੇ ਕੋਈ ਉਸ ਨੂੰ ਬੁੱਤ ਵਾਂਗ ਪੂਜੇ — ਗ੍ਰੰਥ ਸਾਹਿਬ ਜੀ ਨੂੰ ਕੋਈ ਫ਼ਰਕ ਕਿਉਂ ਨਹੀਂ ਪੈਂਦਾ! ਉਹ ਕਿਉਂ ਗ਼ਲਤ ਆਚਰਨ ਦਾ ਵਿਰੋਧ ਨਹੀਂ ਕਰਦੇ?** ਦੇਹਧਾਰੀ ਗੁਰੂ ਪੰਜ ਭੂਤਕ ਤੱਤਾਂ ਵਾਲਾ ਹੈ — ਜੇ ਇਸ ਲਈ **ਗ੍ਰੰਥ ਸਾਹਿਬ ਨੂੰ ਭੋਲੇ ਭਾਲੇ ਸ਼ਰਧਾਲੂ ਸਿੱਖਾਂ ਅੱਗੇ ਦਸਾਂ ਪਾਤਸ਼ਾਹੀਆਂ ਦੀ ਜਾਗਦੀ ਜੋਤ ਤੇ ਹਾਜ਼ਰਾ ਹਜ਼ੂਰ ਦੇਹ ਦੇ ਰੂਪ ਵਿਚ ਦੱਸਿਆ ਜਾਵੇ, ਉਸ ਲਈ ਇਤਿਹਾਸ ਘੜਿਆ ਜਾਵੇ ਤਾਂ ਸ਼ਰਧਾਲੂ ਸਿੱਖ ਵਿਚਾਰ ਕੀ ਕਰੇਗਾ?** ਬੁੱਤ ਜਾਂ ਮੂਰਤੀ ਪੂਜਾ ਭਾਰਤ ਦੇ ਲੋਕਾਂ ਦੇ ਸੰਸਕਾਰਾਂ ਵਿਚ ਹੈ। ਸਤਿਗੁਰਾਂ ਨੇ ਉਨ੍ਹਾਂ ਸੰਸਕਾਰਾਂ ਨੂੰ ਤੋੜਨ ਲਈ ਆਪਣੀਆਂ ਸਾਰੀਆਂ ਸ਼ਕਤੀਆਂ ਲਗਾ ਦਿੱਤੀਆਂ — ਪਰ ਵੇਲੇ ਦੇ ਸਿਆਸਤਦਾਨਾਂ ਨੇ ਇਕ ਦਿਨ ਸਤਿਗੁਰਾਂ ਦੀ ਪੂਰੀ ਸਿਖਿਆ ਨੂੰ ਇਕ ਬੰਨੇ ਰਖ ਕੇ ਉਨ੍ਹਾਂ ਸਤਿਗੁਰਾਂ ਦੀ ਬਾਣੀ ਦੇ ਗ੍ਰੰਥ ਨੂੰ ਹੀ ਬ੍ਰਾਹਮਣ ਪ੍ਰੋਹਤਾਂ ਦੇ ਵੇਦਾਂ ਵਾਂਗ — 'ਸਤਿਗੁਰੂ' ਤੇ 'ਕਰਤਾ ਪੁਰਖ' ਬਣਾ ਕੇ ਪੇਸ਼ ਕਰ ਦਿੱਤਾ। ਫਿਰ ਹਰ ਰੋਜ਼ ਸਵੇਰੇ ਸ਼ਾਮ ਹਰ ਗੁਰਦਵਾਰੇ ਵਿਚ "ਆਗਿਆ ਭਈ ਅਕਾਲ ਕੀ

ਤਬੀ ਚਲਾਇਓ ਪੰਥ ਸਭ ਸਿੱਖਣ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ'' — ਪੜ੍ਹਨਾ ਸ਼ੁਰੂ ਕਰ ਦਿੱਤਾ। ਸਤਿਗੁਰਾਂ ਦੀ ਸਦੀਆਂ ਦੀ ਤਪੱਸਿਆ ਤੇ ਸੱਤਿ ਦਾ ਸੁਨੇਹਾ ਇਨ੍ਹਾਂ ਭਲੇ ਲੋਕਾਂ ਨੇ ਦਿਨਾਂ ਵਿਚ ਬਦਲ ਕੇ ਰੱਖ ਦਿੱਤਾ। ਲੋਕਾਂ ਦੇ ਪੁਰਾਤਨ ਸੰਸਕਾਰਾਂ ਨੂੰ ਫਿਰ ਹਵਾ ਪਾਣੀ ਮਿਲਿਆ ਤੇ ਉਹ ਪ੍ਰਫੁਲਤ ਹੋ ਕੇ ਅੱਜ ਮੁੜ ਸ਼ਿਕਾਇਤਾਂ ਦਾ ਕਾਰਣ ਬਣ ਰਹੇ ਹਨ। ਫ਼ਰਕ ਕੀ ਹੈ ? ਉਹ ਮੰਦਰ ਵਿਚ ਮੂਰਤੀ ਸਥਾਪਨ ਕਰਕੇ ਉਸ ਵਿਚ ਸਮਾਰੋਹ ਪੂਰਵਕ ਪ੍ਰਾਣ ਪ੍ਰਤਿਸ਼ਠਾ ਕਰਦੇ ਹਨ ਤੇ ਫਿਰ ਦਿਨੇ ਰਾਤ ਉਸ ਅੱਗੇ ਫੁੱਲ ਚੜ੍ਹਾਉਂਦੇ, ਉਸ ਨੂੰ ਵਸਤ੍ਰ ਪੁਆਉਂਦੇ ਆਰਤੀ ਤੇ ਉਹ ਸਭ ਕੁਝ ਕਰਦੇ ਹਨ — ਜੋ ਉਨ੍ਹਾਂ ਦੀ ਪੂਜਾ ਭਾਵਨਾ ਕਹਿੰਦੀ ਹੈ। ਕਰਦੇ ਉਹ ਸਭ ਉਸ ਮੂਰਤੀ ਨੂੰ 'ਭਗਵਾਨ' ਦੀ 'ਗੁਰੂ' ਦੀ ਜਾਗਤ ਜੋਤ ਸਮਝ ਕੇ ਹੀ ਹਨ।

ਏਧਰ ਭਾਈ ਸਾਹਿਬਾਨ ਗੁਰਦਵਾਰਾ ਬਣਾ ਕੇ ਉਸ ਵਿਚ ਚੰਦੋਆ ਲਾ ਕੇ, ਪਾਲਕੀ ਬਣਾ ਕੇ ਉਸ ਵਿਚ ਸ੍ਰੀ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਦੇ ਹਨ। ਧੂਪ ਦੀਪ ਕਰਦੇ ਹਨ। ਫੁੱਲ ਚੜ੍ਹਾਉਂਦੇ ਤੇ ਉਨ੍ਹਾਂ ਦਾ ਪ੍ਰਸਾਦਿ ਦੇਂਦੇ ਹਨ। ਪ੍ਰਾਣ ਪ੍ਰਤਿਸ਼ਠਾ ਸਮਾਰੋਹ ਪੂਰਬਕ ਨਹੀਂ ਕਰਦੇ — ਕਿਉਂਕਿ ਇਹਨਾਂ ਨੂੰ ਪਹਿਲਾਂ ਹੀ ਜ਼ੋਰ ਸ਼ੋਰ ਨਾਲ ਦੱਸ ਛੱਡਿਆ ਹੈ, ਕਿ ਇਹ ਦਸਾਂ ਪਾਤਸ਼ਾਹੀਆਂ ਦੀ ਆਤਮਕ ਦੇਹ ਅਤੇ ਜਾਗਤ ਜੋਤ ਹੈ।

ਫਿਰ ਜੇ ਕੋਈ ਉਸ ਨੂੰ ਪੱਖਾ ਕਰਦਾ ਹੈ, ਦਾਤਣਾਂ ਰੱਖਦਾ ਹੈ, ਹੀਟਰ ਲਗਾਉਂਦਾ ਹੈ, ਸਵਾਉਂਦਾ ਤੇ ਜਗਾਉਂਦਾ ਹੈ — ਇਸ ਵਿਚ ਉਸ ਦਾ ਦੋਸ਼ ਕੀ ? ਉਹ ਗ੍ਰੰਥ ਸਾਹਿਬ ਨੂੰ ਗ੍ਰੰਥ ਥੋੜ੍ਹਾ ਹੀ ਸਮਝਦਾ ਹੈ ? ਉਹ ਤਾਂ ਉਸ ਨੂੰ ਸਤਿਗੁਰਾਂ ਦੀ ਦੇਹ ਹੀ ਸਮਝ ਕੇ ਸਾਰੀ ਪੂਜਾ ਅਰਚਨਾ ਕਰਦਾ ਹੈ। ਆਖ਼ਰ ਅਕਾਲੀਆਂ ਅਤੇ ਉਨ੍ਹਾਂ ਤੋਂ ਪਹਿਲਾਂ ਦੇ ਲੀਡਰਾਂ ਨੇ ਦਸਵੇਂ ਪਾਤਸ਼ਾਹ ਤੋਂ ਬਾਅਦ ਸਿੱਖ ਨੂੰ ਸਿਖਾਇਆ ਵੀ ਹੋਰ ਕੀ ਹੈ ? ਇਹੋ ਹੀ ਨਾ, ਕਿ ਇਹ ਗ੍ਰੰਥ ਦਸਾਂ ਗੁਰੂਆਂ ਦਾ ਸਰੂਪ ਹੈ ? ਇਸ ਨੂੰ ਓਸੇ ਭਾਵਨਾ ਨਾਲ ਮੱਥਾ ਟੇਕੋ ਤੇ ਜੋ ਚਾਹੋ ਸੋ ਪਾਓ।

ਇਨਸਾਨ ਦੀ ਸਭ ਤੋਂ ਵਡੀ ਕਮਜ਼ੋਰੀ ਹੈ ਉਸ਼ ਦੀ ਖ਼ਾਹਸ਼। ਖ਼ਾਹਸ਼-ਜਿਸ ਦਾ ਕਿਤੇ ਕੋਈ ਅੰਤ ਨਹੀਂ। ਸਤਿਗੁਰਾਂ ਨੇ ਉਸੇ ਖ਼ਾਹਸ਼ ਨੂੰ ਕਾਬੂ ਵਿਚ ਰੱਖਣ ਦਾ ਉਪਦੇਸ਼ ਦਿੱਤਾ। ਸਤਿਗੁਰਾਂ ਨੇ ਕਾਮ ਕਰੋਧ ਤੇ ਲੋਭ ਉਪਰ ਕਾਬੂ ਪਾਉਣ ਦਾ ਉਪਦੇਸ਼ ਦਿੱਤਾ। ਪਰ, ਇਨ੍ਹਾਂ ਨੇ ਗੁਰੂ ਪੰਥ ਦੇ ਰੂਪ ਵਿਚ ਇਨਸਾਨ ਦੀਆਂ ਉਨ੍ਹਾਂ ਹੀ ਖ਼ਾਹਸ਼ਾਂ ਨੂੰ, ਉਭਾਰ ਕੇ ਗ੍ਰੰਥ ਸਾਹਿਬ ਉਪਰ ਰੁਮਾਲੇ ਪਾ ਕੇ, ਉਸ ਨੂੰ ਢੱਕ ਕੇ ਮਨੁੱਖ ਨੂੰ ਉਸ ਦੇ ਸਾਹਮਣੇ ਅਰਜ਼ੋਈ ਦੀ ਮੁਦ੍ਰਾ ਵਿਚ ਖਲਿਹਾਰ ਦਿੱਤਾ ਹੈ।

ਇਹ ਦੇਖ-ਸੋਚ ਕੇ ਸੁਭਾਵਕ ਹੀ ਧਿਆਨ ਜਾ ਸਕਦਾ ਹੈ — ਸਤਿਗੁਰਾਂ ਤੇ ਉਨ੍ਹਾਂ ਦੇ ਸਿੱਖਾਂ ਵੱਲ — ਜਿੱਥੇ ਲਗਾਤਾਰ ਉੱਨਤੀ ਹੈ, ਲਗਾਤਾਰ ਅਧਿਆਤਮਕ ਗਿਆਨ ਦਾ ਪਸਾਰਾ ਹੈ। ਅਤੇ ਫਿਰ ਧਿਆਨ ਆਉਂਦਾ ਹੈ ਭਾਈ ਸਾਹਿਬਾਨ ਦੀ ਸ਼ਿਕਾਇਤ ਦਾ — ਜਿਸ ਵਿਚ ਪੰਥ ਦੀ, ਧਰਮ ਦੀ ਅਵਨਤੀ ਉਪਰ ਗਹਿਰਾ ਦੁਖ ਪ੍ਰਗਟ ਕੀਤਾ ਹੁੰਦਾ ਹੈ। ਆਖ਼ਰ ਕੀ ਕਾਰਨ ਹੈ ? ਸਤਿਗੁਰੂ ਤਾਂ ਪੰਜ ਤੱਤਾਂ ਦੇ ਇਕ ਵਿਅਕਤੀ 'ਨਾਨਕ ਵੇਚਾਰਾ' ਦਾ ਰੂਪ ਹੁੰਦਾ ਹੈ। ਪਰ 'ਗੁਰੂ ਪੰਥ' ਤਾਂ ਭਾਈ ਵੀਰ ਸਿੰਘ ਜੀ ਦੇ ਸ਼ਬਦਾਂ ਅਨੁਸਾਰ—''ਉਹ ਗੁਰਿਆਈ ਆਤਮਾ ਦੇ ਸੁਧਾਰ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਦਿੱਤੀ ਗਈ ਅਤੇ ਸਿੱਖੀ ਦੇ ਪ੍ਰਬੰਧ ਦੀ, ਗੁਰੂ ਗ੍ਰੰਥ ਦੀ ਤਾਬਿਆ (ਸਮੁਚੀ ਹਾਲਤ ਵਿਚ) ਪੰਥ ਨੂੰ ਦਿੱਤੀ ਗਈ।''[੧] ਲੱਖਾਂ ਦੀ ਗਿਣਤੀ ਦੀ ਸਮੁਚੀ ਹਾਲਤ ਵਿਚ ਏਡੇ ਸ਼ਕਤੀਸ਼ਾਲੀ ਗੁਰੂ ਪੰਥ ਦੀ ਇਸ ਅਵਨਤੀ ਤੇ ਲਗਾਤਾਰ ਨਿਘਰਦੀ ਹਾਲਤ ਦਾ ਆਖ਼ਰ ਕਾਰਨ ਕੀ ਹੈ !

ਅੱਜ ਵੀ ਹਾਲਤ ਇਹ ਹੈ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਮੂਰਤੀਆਂ ਵਾਂਗ ਪੂਜਾ ਅਰਚਨਾ ਹੁੰਦੀ ਵੇਖ ਕੇ ਜਿਗਿਆਸੂ ਆਦਮੀ ਹੱਸ ਕੇ ਪਰੇ ਹੋ ਜਾਂਦਾ ਹੈ। ਅਤੇ ਫਿਰ ਉਹ ਜਾਂਦਾ ਹੈ 'ਗੁਰੂ ਪੰਥ' ਕੋਲ। ਓਥੇ ਭਾਸ਼ਣ ਹੋ ਰਹੇ ਹੁੰਦੇ ਹਨ — ਸਿਆਸਤ ਬਾਰੇ। ਅਸੈਂਬਲੀ ਤੇ ਪਾਰਲੀਮੈਂਟ ਵਿਚ ਪੁਜਣ ਬਾਰੇ — ਜਾਂ ਜਥੇਦਾਰਾਂ ਦੇ ਅਤੇ ਸਿੱਖ ਲੀਡਰਾਂ ਦੇ ਉਨ੍ਹਾਂ ਆਪਸੀ ਝਗੜਿਆਂ ਬਾਰੇ, ਜਿਹੜੇ ਗੁਰਦਵਾਰਿਆਂ ਵਿਚ ਕਰੋੜਾਂ ਰੁਪਇਆਂ ਦੇ ਚੜ੍ਹਾਵੇ ਉਪਰ ਤੇ ਅਹੁਦਿਆਂ ਉਪਰ ਕਬਜ਼ੇ ਤੋਂ ਹੁੰਦੇ ਹਨ। ਪਰ ਇਕ ਗੱਲ ਜਿਗਿਆਸੂ ਨੂੰ ਹਰ ਥਾਂ ਹਰ ਭਾਸ਼ਣ ਵਿਚੋਂ ਸੁਣਨ ਨੂੰ ਇਕੋ

੧ ਅਮਰ ਲੇਖ ਪੰਨਾ ੪੩—ਭਾਈ ਵੀਰ ਸਿੰਘ ਜੀ

ਜਿਹੀ ਮਿਲਦੀ ਹੈ ਕਿ "ਖ਼ਾਲਸਾ ਜੀ ! ਪੰਥ ਖ਼ਤਰੇ ਵਿਚ ਹੈ !" ਉਹ ਜਿਗਿਆਸੂ ਸਿੱਖ ਫਿਰ ਹੱਸ ਕੇ ਅਗਾਂਹ ਹੋ ਜਾਂਦਾ ਹੈ। ਅਤੇ ਫਿਰ; ਜਾਂ ਤੇ ਉਹ ਮੁੜ ਕੇ ਇਸ ਪਾਸੇ ਝਾਕਦਾ ਹੀ ਨਹੀਂ ਅਤੇ ਜਾਂ ਫਿਰ ਕਿਸੇ ਦੇਹ ਧਾਰੀ ਸੰਤ-ਗੁਰੂ ਕੋਲ ਪੁਜ ਜਾਂਦਾ ਹੈ। ਅਧਿਆਤਮ ਦੀ ਚਰਚਾ ਕਰਦਾ ਹੈ। ਪੁਛਦਾ ਹੈ, ਸੁਣਦਾ ਹੈ, ਸਮਝਦਾ ਹੈ — ਤੇ ਜੇ ਉਸ ਨੂੰ ਤਸੱਲੀ ਹੋ ਜਾਵੇ ਤਾਂ ਉਨ੍ਹਾਂ ਦਾ ਸਿੱਖ ਬਣ ਜਾਂਦਾ ਹੈ।

**ਗੁਰੂ ਗ੍ਰੰਥ ਦੀ ਤਾਬਿਆ ਗੁਰੂ ਪੰਥ** ਦੀ ਯਥਾਰਥ ਹਾਲਤ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਲੇਖਾਂ ਵਿਚੋਂ ਕੁਝ ਵੰਨਗੀਆਂ ਰਾਹੀਂ ਅਸੀਂ ਪਿਛੇ ਵੇਖ ਆਏ ਹਾਂ। ਭਾਈ ਸਾਹਿਬ ਦੀ ਸੋਚ ਅਨੁਸਾਰ ਇਸ ਗੁਰੂ ਗ੍ਰੰਥ ਦੀ ਤਾਬਿਆ (ਸਮੁਚੀ ਹਾਲਤ ਵਿਚ) ਗੁਰੂ ਪੰਥ ਦੀ ਰੀੜ੍ਹ ਗ੍ਰੰਥੀ ਹੈ। ਤੇ ਗ੍ਰੰਥੀਆਂ ਦਾ ਜਿਹੜਾ ਸਰੂਪ ਆਪ ਨੇ ਪੇਸ਼ ਕੀਤਾ ਹੈ — ਉਸ ਉਪਰ ਤਾਂ ਭਾਈ ਸਾਹਿਬ ਖ਼ੁਦ ਹੀ ਸੰਤੁਸ਼ਟ ਨਹੀਂ ਹਨ। ਭਾਈ ਵੀਰ ਸਿੰਘ ਜੀ ਰਾਗੀਆਂ ਢਾਡੀਆਂ ਤੇ ਗਿਆਨੀਆਂ ਉਪਰ ਵੀ ਸਖ਼ਤ ਨਰਾਜ਼ ਹਨ। ਆਪ ਲਿਖਦੇ ਹਨ—

"ਭਾਵੇਂ ਸਾਡੇ ਅਖੰਡ ਕੀਰਤਨ ਕਰਨ ਵਾਲੇ ਰਾਗੀ ਰਬਾਬੀ ਹੁਣ ਐਥੋਂ ਤਕ ਗਿਰ ਗਏ ਹਨ ਕਿ ਉਹ ਪੁਰਾਣੀਆ ਧਾਰਨਾਂ ਨੂੰ ਹੀ ਨਿਰਾ ਉੱਕਾ ਭੁਲ ਨਹੀਂ ਰਹੇ, ਸਗੋਂ ਬਾਣੀ ਨੂੰ ਰਾਗਾਂ ਦੀਆਂ ਤਾਨਾਂ ਤਰਾਨਿਆਂ ਵਿਚ ਇਸ ਤਰ੍ਹਾਂ ਅਲਾਪਨ ਲਗ ਗਏ ਹਨ ਕਿ ਬਾਣੀ ਦੇ ਪਦ ਬੀ ਠੀਕ ਉਚਾਰ ਵਿਚ ਨਹੀਂ ਆਉਂਦੇ। ਖਾਲੀ ਕਲਾਉਤਬਾਜ਼ੀ ਹੀ ਹੁੰਦੀ ਹੈ। ਫੇਰ ਕਿਸੇ ਰਾਗ ਦਾ ਸ਼ਬਦ ਕਿਸੇ ਰਾਗ ਵਿਚ ਅਤੇ ਕਿਸੇ ਵਾਰ ਨੂੰ ਕਿਸੇ ਰਾਗ ਦੀ ਵਾਰ ਵਿਚ ਗਾਉਣ ਲਗ ਪਏ ਹਨ। ਜੇ ਐਥੋਂ ਤਕ ਹੀ ਬੱਸ ਹੁੰਦੀ ਤਾਂ ਖੈਰ ਘਾਟਾ ਬਹੁਤ ਨਹੀਂ ਸੀ, ਪਰ ਹੁਣ ਢਾਡੀਆਂ ਦਾ ਕੰਮ ਬੀ ਰਾਗੀਆਂ ਰਬਾਬੀਆਂ ਨੇ ਲੈ ਲਿਆ ਹੈ। ਅਰਥਾਤ ਕੀਰਤਨ ਦੀ ਥਾਂ ਸਾਖੀਆਂ ਸੁਨਾਉਣ ਲਗ ਪਏ ਹਨ। ਬਲਕਿ ਸਾਰੇ ਰਾਗੀ ਹੁਣ ਕੁਝ ਕੁਝ ਕੰਮ ਉਪਦੇਸ਼ਕਾਂ ਦਾ ਕਰਨ ਲਗ ਪਏ ਹਨ; ਅਰਥਾਤ ਅਨਮਤਾਂ ਦੇ ਆਪਣੇ ਮਤ ਨਾਲ ਮੁਕਾਬਲੇ ਕਰ ਕੇ ਕੀਰਤਨ ਵਿਚ ਹੀ ਦੱਸਣ ਲਗ ਪਏ ਹਨ। ਏਸ ਕਰਕੇ ਅਨਮਤਾਂ ਦੇ ਆਦਮੀ ਗੁਰਬਾਣੀ ਦੇ ਸੁਣਨ ਤੋਂ ਪਿਛੇ ਹਟ ਜਾਂਦੇ ਹਨ। ਅਤੇ ਕਦੀ ਕਦੀ ਗਿਆਨੀਆਂ ਦਾ ਕੰਮ ਬੀ ਸ਼ਬਦ ਕੀਰਤਨ ਵਿਚ ਹੀ ਕਰਨ ਲਗ ਪਏ ਹਨ। ਅਰਥਾਤ ਗੁਰਬਾਣੀ ਦੇ ਅਰਥ ਕਰਨ ਲਗ ਪਏ ਹਨ।

"**(ਅਗੇ) ਉਪਦੇਸ਼ ਦਾ ਕੰਮ ਖ਼ੁਦ ਗੁਰੂ ਸਾਹਿਬਾਨ ਆਪ ਕਰਦੇ ਸਨ, ਪਰ ਤਦ ਜਦ ਕਦੀ ਸਿੱਖ ਕਿਸੇ ਬਾਤ ਦੀ ਬਾਬਤ ਉਨ੍ਹਾਂ ਪਾਸੋਂ ਅਰਜ਼ ਕਰਕੇ ਪੁਛਦੇ ਹੁੰਦੇ ਸਨ;** ਅਥਵਾ ਗੁਰੂ ਸਹਿਬਾਨ ਸਮਝਦੇ ਸਨ ਕਿ ਇਸ ਵੇਲੇ ਇਸ ਉਪਦੇਸ਼ ਦੀ ਲੋੜ ਹੈ।"[੧]

ਭਾਈ ਵੀਰ ਸਿੰਘ ਜੀ ਗੁਰਪੁਰਬਾਂ ਬਾਰੇ ਲਿਖਦੇ ਹਨ — "ਜੇ ਸਾਡੇ ਗ੍ਰੰਥੀ ਇਨ੍ਹਾਂ ਗੁਰਪੁਰਬਾਂ ਨੂੰ ਅਗੇ ਰੱਖ ਕੇ ਸਿੱਖਾਂ ਨੂੰ ਹਿੰਦੂ ਤਿਉਹਾਰਾਂ ਦੀ ਤਰ੍ਹਾਂ ਹੀ ਅੱਡ ਅੱਡ ਦੇਵਤਿਆਂ ਦੇ ਨਾਮ ਪਰ **ਕੁਝ ਨ ਕੁਝ ਮੁੱਛਣ ਵਾਸਤੇ, ਕੁਝ ਨਾ ਕੁਝ ਵਸਤਾਂ ਲੈਣ ਦੇ ਬਹਾਨੇ ਬਣਾ ਲੈਣਗੇ** ਤਾਂ ਗੁਰਮਤ ਦਾ ਕੰਮ ਨਹੀਂ ਸੌਰੇਗਾ, ਸਗੋਂ ਸਿੱਖੀ ਵਿਚ ਧੜੇ ਪੈਦਾ ਹੋ ਜਾਣਗੇ। (ਕੋਈ ਫਿਰਕਾ ਗੁਰੂ ਅਰਜਨੀਆਂ ਸਦਾਉਣ ਲਗ ਪਵੇਗਾ ਤੇ ਕੋਈ ਗੁਰੂ ਹਰਿ ਕ੍ਰਿਸ਼ਨੀਆਂ ਸਦਾਉਣ ਲਗ ਪਵੇਗਾ। ਕਿਉਂਕਿ ਵਿਦਯਾਹੀਨ ਗ੍ਰੰਥੀ ਕਿਸੇ ਗੁਰੂ ਨੂੰ ਵਡਾ ਤੇ ਕਿਸੇ ਨੂੰ ਛੋਟਾ ਦੱਸ ਦੱਸ ਕੇ ਉਨ੍ਹਾਂ ਦੇ ਗੁਰਪੁਰਬ ਬੀ ਵਡੇ ਛੋਟੇ ਕਰ ਦਿਖਾਉਣਗੇ ਅਤੇ ਗੁਰ ਉਪਮਾ ਵਿਚ ਐਸੀਆਂ ਕਵਿਤਾਂ ਕੱਢਣਗੇ ਕਿ ਜਿਨ੍ਹਾਂ ਨੂੰ ਸੁਣ ਕੇ ਸਿੱਖ ਇਹ ਆਖਣ ਲਗ ਪੈਣਗੇ ਕਿ ਮੈਨ ਦਵਾਬ ਵਾਸਤੇ ਤਾਂ ਗੁਰੂ ਹਰਿ ਗੋਬਿੰਦ ਜੀ ਗੁਰੂ ਹਰਿ ਰਾਇ ਜੀ ਵਡੇ ਸਨ, ਪਰ ਪੂਰਬ ਵਾਸਤੇ ਗੁਰੂ ਤੇਗ਼ ਬਹਾਦਰ ਜੀ ਵਡੇ ਸਨ; ਇਤਯਾਦਿ ਢਕੋਂਸਲੇ ਘੜਣ ਲਗ ਪੈਣਗੇ, ਜਿਨ੍ਹਾਂ ਦਾ ਮੁੱਢ ਹੁਣੇ ਹੀ ਬੱਝਣਾ ਸ਼ੁਰੂ ਹੋ ਗਿਆ ਹੈ। ਤੇ ਗੁਰੂ ਉਪਮਾ ਦੀਆਂ ਕਵਿਤਾਂ ਬੀ ਐਸੀਆਂ ਰਚ ਲੈਣਗੇ ਕਿ ਨਿਰਾਕਾਰ ਪਰਮਾਤਮਾ ਦੀ ਭਗਤੀ ਤੋਂ ਵਿਰਵੇ ਰਹਿ ਕੇ ਖ਼ਾਸ ਜਿਨ੍ਹਾਂ ਗੁਰੂ ਸਾਹਿਬਾਨ ਨੇ ਅਕਾਲ ਪੁਰਖ ਦੀ ਭਗਤੀ ਦਾ ਸਬਕ ਸਿਖਾਇਆ ਹੈ ਅਤੇ ਸਗੋਂ ਉਨ੍ਹਾਂ ਦਾ ਮਿਸ਼ਨ ਹੀ ਇਹ ਸੀ ਕਿ ਸਾਨੂੰ ਨਿਰੰਕਾਰ ਪਰਮਾਤਮਾ ਦੇ ਚਰਨਾਂ ਵਿਚ ਜੋੜਨ। (ਇਹ ਗੱਲ ਸ਼ਾਇਦ ਭਾਈ ਸਾਹਿਬ ਨੂੰ ਸਮਾਧੀ ਅਵਸਥਾ ਵਿਚ ਆਕਾਸ਼ਬਾਣੀ ਰਾਹੀਂ ਪਤਾ ਲਗੀ ਹੈ —

੧ ਅਮਰ ਲੇਖ ਪੰਨਾ ੪੭

ਕਿਉਂਕਿ ਗ੍ਰੰਥ ਸਾਹਿਬ ਦੀ ਬਾਣੀ ਤਾਂ 'ਸਾਕਾਰ ਸਤਿਗੁਰੂ ਦੇ ਸਰੂਪ ਦੀ ਭਗਤੀ ਨਾਲ ਹੀ ਮਾਲਾ ਮਾਲ ਹੈ—ਲੇਖਕ) ਉਨ੍ਹਾਂ ਦੇ ਅਸਲ ਆਸ਼ੇ ਨੂੰ ਭੁੱਲ ਕੇ ਸਿਰਫ਼ ਉਨ੍ਹਾਂ ਦੀ ਆਪਣੀ ਹੀ ਭਗਤੀ ਵਿਚ ਸਿੱਖ ਰੁਝ ਜਾਣਗੇ। ਦਾਦੂ ਪੰਥੀਆਂ ਦੀ ਤਰ੍ਹਾਂ ਕੋਈ ਤਾਂ, 'ਨਾਨਕ ਜੀ' 'ਨਾਨਕ ਜੀ' ਆਦਿਕ ਪਦਾਂ ਦਾ ਸਿਮਰਨ ਕਰਨ ਲਗ ਜਾਵੇਗਾ ਤੇ ਕੋਈ 'ਗੁਰੂ ਗੋਬਿੰਦ ਸਿੰਘ ਜੀ,' 'ਗੁਰੂ ਗੋਬਿੰਦ ਸਿੰਘ ਜੀ' ਨਾਮ ਹੀ ਰਟਨ ਲਗ ਜਾਏਗਾ। ਫਿਰ ਜਿਸ ਤਰ੍ਹਾਂ ਕ੍ਰਿਸ਼ਨ ਦੇ ਉਪਾਸ਼ਕ ਰਾਮ ਦਾ ਨਾਮ ਲੈਣਾ ਛੋਟਾ ਸਮਝਦੇ ਹਨ ਅਤੇ ਜਿਸ ਤਰ੍ਹਾਂ ਰਾਮ ਚੰਦਰ ਜੀ ਦੇ ਉਪਾਸ਼ਕ ਕ੍ਰਿਸ਼ਨ ਜੀ ਦਾ ਨਾਮ ਲੈਣਾ ਛੋਟਾ ਸਮਝਦੇ ਹਨ, ਇਸੇ ਤਰ੍ਹਾਂ ਦੀ ਫ਼ਿਰਕਾਬੰਦੀ ਸਿੱਖਾਂ ਵਿਚ ਹੋ ਜਾਏਗੀ, ਜਿਸ ਦਾ ਮੁੱਢ ਹੁਣੇ ਹੀ ਕਿਤੇ ਕਿਤੇ ਬੱਝਣਾ ਸ਼ੁਰੂ ਹੋ ਗਿਆ ਹੈ।

"ਹੁਣ ਵਿਚਾਰੋ ਕਿ ਜੇ ਗ੍ਰੰਥੀ ਲਾਇਕ ਨਾ ਹੋ ਗਏ ਤਾਂ ਇਨ੍ਹਾਂ ਬਾਤਾਂ ਦਾ ਕੌਣ ਖ਼ਿਆਲ ਕਰੇਗਾ, ਕੌਣ ਸਿੱਖਾਂ ਨੂੰ ਸਿੱਧੇ ਰਸਤੇ ਤੇ ਰਖੇਗਾ। ਇਸ ਲਈ ਜੇ ਪੰਥ ਉੱਨਤੀ ਚਾਹੁੰਦਾ ਹੈ ਤਾਂ ਭਲੇ ਗ੍ਰੰਥੀ ਪੈਦਾ ਕਰੇ ਤੇ ਜ਼ਰੂਰ ਕਰੇ ਤੇ ਛੇਤੀ ਕਰੇ।"[੧]

ਅਗੇ ਚਲ ਕੇ ਭਾਈ ਵੀਰ ਸਿੰਘ ਜੀ ਨੇ 'ਭਾਈ' ਅਖਵਾਉਣ ਵਾਲੇ ਸੱਜਣ ਦੇ ਕਈ ਸ਼ਬਦ ਚਿਤ੍ਰ ਲਿਖੇ ਹਨ। ਕੁਝ ਪਹਿਲੇ ਸਤਿਗੁਰਾਂ ਦੇ ਵੇਲੇ ਦੇ ਅਤੇ ਕੁਝ — ਸਮੁੱਚੀ ਹਾਲਤ ਵਿਚ ਗੁਰੂ ਗ੍ਰੰਥ ਦੀ ਤਾਬਿਆ ਗੁਰੂ ਪੰਥ ਦੇ ਸਮੇਂ ਦੇ। ਭਾਈ ਵੀਰ ਸਿੰਘ ਜੀ 'ਤੀਸਰੀ ਮੂਰਤਿ' ਦੇ ਸਿਰਲੇਖ ਹੇਠ ਲਿਖਦੇ ਹਨ—

"ਤੀਸਰੀ ਪਾਤਸ਼ਾਹੀ ਦੇ ਚਰਨਾਂ ਵਿਚ ਇਕ ਪ੍ਰੇਮੀ ਸੇਵ ਕਮਾਉਂਦਾ ਹੈ। ਉਸ ਦੀ ਗੁਰ ਸੇਵਾ ਦੀ ਉਹ ਵਡਿਆਈ ਹੁੰਦੀ ਹੈ ਕਿ ਚੌਥੀ ਪਾਤਸ਼ਾਹੀ ਜੀ 'ਗੁਰਦਾਸ' ਨੂੰ'ਸੱਚਾ ਗੁਰਦਾਸ' ਬਣਾਉਂਦੇ ਹਨ। ਫੇਰ ਗੁਰਦਾਸ ਏਕਤਾ ਦੇ ਅਸੂਲ ਨੂੰ ਅਨੁਭਵ ਕਰਕੇ ਸਹੋਦਰਤਾ ਨੂੰ ਅਨੁਭਵ ਕਰਦਾ ਹੈ। ਵਰਤਣ ਖਿਮਾਂ ਤੇ ਦਇਆ ਦੀ ਅਖ਼ਤਿਆਰ ਕਰਦਾ ਹੈ। ਔਹ ਦੇਖੋ ਗੁਰਦਾਸ ਆਪਣੇ ਲਈ ਮਰ ਜਾਂਦਾ ਹੈ ਤੇ ਮਰ ਕੇ ਜਿਊਂਦਾ ਹੈ, ਇਹ ਜਿਊਣਾ ਸ੍ਰਿਸ਼ਟੀ ਦੇ ਅਰਪਨ ਕਰਦਾ ਹੈ। ਉਹ ਪਰਉਪਕਾਰ ਵਿਚ ਲੀਨ ਹੁੰਦਾ ਹੈ। ਚੌਥੀ ਪਾਤਸ਼ਾਹੀ ਵਰ ਦੇਂਦੇ ਹਨ। 'ਪਰਉਪਕਾਰ ਪੁੰਨੁ ਬਹੁ ਕੀਆ ਭਉ ਦੁਤਰੁ ਤਾਰਿ ਪਰਾਵੈ।' ਹੁਣ ਗੁਰਦਾਸ ਜੀ ਬੇੜੀਆਂ ਤਿਆਰ ਕਰਨ ਲਗੇ ਹਨ। ਜਿਸ ਤਰ੍ਹਾਂ ਜਹਾਜ਼ ਨਾਲ ਤਰ੍ਹਾਂ ਤਰ੍ਹਾਂ ਦੀਆਂ ਬੇੜੀਆਂ ਹੁੰਦੀਆਂ ਹਨ, ਇਕੁਰ ਗੁਰੂ ਨੇ ਪੰਜਵਾਂ ਰੂਪ ਧਾਰ ਕੇ ਗੁਰੂ ਗ੍ਰੰਥ ਜਹਾਜ਼ ਰਚਿਆ, ਗੁਰਦਾਸ ਨੇ ਵਾਰਾਂ ਕਬਿੱਤ, ਸਵੈਯੇ ਆਦਿਕ ਨਾਉਕਾ ਰਚੀਆਂ, ਗੁਰੂ ਚਰਨਾਂ ਵਿਚ ਸਮਰਪਨ ਕੀਤੀਆਂ; ਗੁਰੂ ਜੀ ਨੇ ਬਰਾਬਰ ਪਦਵੀ ਦੇਣੀ ਚਾਹੀ, ਹਉਮੈ ਤੋਂ ਛੁਟੇ ਹੋਏ ਭਾਈ ਜੀ ਬੇਨਤੀ ਕਰਦੇ ਹਨ ਕਿ ਦੀਨਾ ਬੰਧੂ ਦਾਸ ਭਾਵਨਾ ਵਿਚ ਹੀ ਰੱਖੋ। ਔਹ ਪੰਚਮ ਗੁਰੂ ਜੀ ਗਦ ਗਦ ਹੋ ਕੇ ਗੁਰਦਾਸ ਨੂੰ ਗਲੇ ਲਾ ਕੇ 'ਭਾਈ' ਕਹਿੰਦੇ ਹਨ। 'ਧੰਨ ਭਾਈ ਗੁਰਦਾਸ' ਦਾ ਹੁਕਮ ਕਰਦੇ ਹਨ। 'ਗੁਰਦਾਸ' 'ਭਾਈ ਗੁਰਦਾਸ' 'ਹੋ ਗਿਆ। ਭਾਈ ਦੀ ਬਾਣੀ ਨੂੰ ਵਰ ਹੋ ਗਿਆ ਕਿ ਇਸ ਦੇ ਪਾਠਕ ਨੂੰ ਸਿੱਖੀ ਦਾ ਦਾਨ ਪ੍ਰਾਪਤ ਹੋਵੇਗਾ। ਭਾਈ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਸਮਝੀ ਜਾਏਗੀ; ਭਾਈ ਦੀ ਇਹ ਕੈਸੀ ਪਰੋਪਕਾਰੀ ਮੂਰਤੀ ਹੈ!"[੨]

ਇਹ ਇਕ ਮੂਰਤਿ-ਸ਼ਬਦ ਚਿਤ੍ਰ ਹੈ ਦੇਹ ਧਾਰੀ ਸਤਿਗੁਰੂ ਦੇ ਸੇਵਕ ਸਿੱਖ ਦਾ। ਭਾਈ ਵੀਰ ਸਿੰਘ ਜੀ ਨੇ ਇਹੋ ਜਿਹੇ ਹੋਰ ਵੀ ਕਈ ਅਨੂਪਮ ਸ਼ਬਦ ਚਿਤ੍ਰ ਲਿਖੇ ਹਨ — ਦੇਹ ਧਾਰੀ ਸਤਿਗੁਰਾਂ ਦੇ ਸਮੇਂ ਦੇ ਸਿੱਖਾਂ ਦੇ — ਜਿਨ੍ਹਾਂ ਨੂੰ 'ਗਦ ਗਦ ਹੋ ਕੇ' ਸਤਿਗੁਰਾਂ ਨੇ ਗਲ ਨਾਲ ਲਾਇਆ, ਥਾਪੜਾ ਦਿੱਤਾ, ਵਰਾਂ ਤੇ ਪਦਵੀਆਂ ਦੀ ਬਖ਼ਸ਼ਿਸ਼ ਦੇ ਦਵਾਰ ਖੋਹਲ ਦਿੱਤੇ। ਪਰ ਏਥੇ ਵੰਨਗੀ ਵਜੋਂ ਕੇਵਲ ਇਕ ਹੀ ਸ਼ਬਦ ਚਿੱਤ੍ਰ ਦਿੱਤਾ ਹੈ।

ਇਸ ਤੋਂ ਬਾਅਦ ਭਾਈ ਵੀਰ ਸਿੰਘ ਜੀ ਨੇ ਉਨ੍ਹਾਂ ਭਾਈ ਸਾਹਿਬਾਂ ਦੇ ਸ਼ਬਦ ਚਿੱਤ੍ਰ ਜਾਂ ਮੂਰਤਾਂ ਰਚੀਆਂ ਹਨ — ਜਿਹੜੇ 'ਗੁਰੂ ਗ੍ਰੰਥ ਦੀ ਤਾਬਿਆ ਸਮੁਚੇ ਰੂਪ ਵਿਚ ਗੁਰੂ ਪੰਥ' ਦੇ ਅਮਲ ਵਿਚ ਭਾਈ ਵੀਰ ਸਿੰਘ ਜੀ ਦੀ ਦ੍ਰਿਸ਼ਟੀਗੋਚਰ

੧ ਭਾਈ ਵੀਰ ਸਿੰਘ ਜੀ — ਅਮਰ ਲੇਖ, ਪੰਨਾ ੫੯,੬੦,੬੧।
੨ ਅਮਰ ਲੇਖ, ਪੰਨਾ ੧੫੬—੧੫੭

ਹੋਏ ਹਨ। ਇਨ੍ਹਾਂ ਸ਼ਬਦ ਚਿਤ੍ਰਾਂ ਵਿਚੋਂ ਦੋ ਇਕ ਹਾਜ਼ਰ ਹਨ — ਭਾਈ ਵੀਰ ਸਿੰਘ ਜੀ ਨੇ 'ਨਾਂਵੀ ਮੂਰਤਿ' ਦੇ ਸਿਰਲੇਖ ਹੇਠ ਲਿਖਿਆ ਹੈ—

"ਇਕ ਆਦਮੀ ਆ ਰਿਹਾ ਹੈ। ਸਿੱਖ ਜਾਪਦਾ ਹੈ, ਸੀਸ ਤੇ ਰੋਟੀਆਂ ਦਾ ਛਾਬਾ ਹੈ। ਹੱਥ ਦਾਲ ਦੀ ਗੜਵੀ ਹੈ, ਦੇਖ ਕੇ ਬਾਲ ਦੌੜ ਕੇ ਮਾਂ ਦੀ ਝੋਲੀ ਵਿਚ ਜਾ ਵੜਦਾ ਹੈ, ਤੇ ਕਹਿੰਦਾ ਹੈ 'ਮਾਂ, ਮਾਂ, ਮੰਡੇ ਵਾਲਾ ਭਾਈ ਆਇਆ ਹੈ।' ਅਗੋਂ ਸੁਆਣੀ ਕਹਿੰਦੀ ਹੈ — 'ਹਟ ਪਰੇ ਮੈਂ ਮੰਡਾ ਦੇਵਾਂ।' ਬਾਲ ਹਟਦਾ ਨਹੀਂ, ਮਾਂ ਭਾਈ ਨੂੰ ਕਹਿ ਦੇਂਦੀ ਹੈ — 'ਭਾਈ ਜੀ ! ਆਪੇ ਕੱਢ ਲਓ, ਚੂਹੜੀ ਦੀ ਰੋਟੀ ਹੇਠਾਂ ਤੁਹਾਡਾ ਮੰਡਾ ਧਰਿਆ ਹੈ।' ਇਹ ਭਾਈ ਦੀ ਕੈਸੀ ਮਲਿਨ ਮੂਰਤਿ ਹੈ !"

ਭਾਈ ਵੀਰ ਸਿੰਘ ਜੀ ਦੀ ਆਤਮਾ ਨੂੰ ਹੀ ਪੁੱਛਣ ਨੂੰ ਜੀ ਕਰਦਾ ਹੈ ਕਿ ਇਹ ਮਲਿਨ ਮੂਰਤਿ ਕਿਸ ਸਤਿਗੁਰੂ ਦੀ ਸਾਜੀ ਹੋਈ ਹੈ ? ਦੇਹ ਧਾਰੀ ਸਤਿਗੁਰੂ ਦੀ ਸਾਜੀ ਹੋਈ ਤਾਂ ਹੋ ਨਹੀਂ ਸਕਦੀ !

ਇਕ ਹੋਰ ਮੂਰਤਿ ਹਾਜ਼ਰ ਹੈ — ਜੋ ਕਿ ਭਾਈ ਵੀਰ ਸਿੰਘ ਜੀ ਨੇ 'ਯਾਰ੍ਹਵੀਂ ਮੂਰਤਿ' ਦੇ ਸਿਰਲੇਖ ਹੇਠ ਦਿੱਤੀ ਹੈ —

"ਕੋਟ ਪਤਲੂਨ ਡਟ ਰਿਹਾ ਹੈ; ਮੇਜ਼ ਤੇ ਹੱਥ ਧਰੀ ਬੈਠੇ ਹਨ, ਮੂੰਹ ਵਿਚ ਕਲਮ ਹੈ, ਲੱਤਾਂ ਝੋਲੇ ਮਾਰੇ ਵਾਂਗ ਕੰਬ ਰਹੀਆਂ ਹਨ, ਕਿ ਚਪੜਾਸੀ ਨੇ ਇਕ ਲਿਫ਼ਾਫ਼ਾ ਅਗੇ ਲਿਆ ਰੱਖਿਆ। ਖੋਹਲਿਆ ਤਾਂ ਸਰਕਾਰੀ ਡਾਕਿਟ ਸੀ, ਜਿਸ ਵਿਚ ਉਨ੍ਹਾਂ ਨੂੰ 'ਭਾਈ ਫਲਾਣਾ ਸਿੰਘ' ਕਰਕੇ ਲਿਖਿਆ ਸੀ। 'ਭਾਈ,' ਪੜ੍ਹਦੇ ਸਾਰ ਅੱਗ ਲਗ ਗਈ। ਕੜਕ ਕੇ ਬੋਲੇ — 'ਤੇਰੀ ਨੌਕਰੀ ਦੀ ਐਸੀ ਤੈਸੀ, ਤੀਹ ਰੁਪਏ ਮਹੀਨੇ ਦੇ ਬਦਲੇ ਆਬਰੋ ਗਵਾਈ। 'ਭਾਈ !' ਅਸੀਂ 'ਭਾਈ !' ਅਸੀਂ ਹੋਰ ਬੀ ਨਾ ਕੋਈ। ਹੱਛਾ ਹੁਣੇ ਲਿਖਦਾ ਹਾਂ।' ਉਸੇ ਵੇਲੇ ਅਫ਼ਸਰ ਵਲ ਦਰਖਾਸਤ ਭੇਜੀ ਕਿ **'ਮੈਂ ਭਾਈ ਨਹੀਂ ਹਾਂ, ਭਾਈ ਧਰਮਸਾਲੀਏ ਮੰਗਤੇ ਨੂੰ ਕਹਿੰਦੇ ਹਨ, ਮੈਂ ਸਿੱਖ ਹਾਂ, ਸਿੱਖ ਸਭ ਸਰਦਾਰ ਹੁੰਦੇ ਹਨ,** ਤਾਂ ਤੇ ਮੈਨੂੰ ਅਗੇ ਲਈ ਸਰਦਾਰ ਲਿਖਿਆ ਜਾਇਆ ਕਰੇ।' ਇਹ ਕੈਸੀ ਕਰੁਣਾ ਰਸ ਭਰੀ ਮੂਰਤੀ ਹੈ !"[੧]

ਅਸੀਂ ਕੀ ਟਿਪਣੀ ਕਰੀਏ ! ਪਾਠਕ ਖ਼ੁਦ ਸਤਿਗੁਰੂ ਤੇ 'ਗ੍ਰੰਥ ਦੀ ਤਾਬਿਆ ਸਮੁਚੇ ਰੂਪ ਵਿਚ ਪੰਥ ਗੁਰੂ' — ਦੀ ਸ਼ਕਤੀ ਤੇ ਆਚਰਨ ਦਾ ਫ਼ਰਕ ਵੇਖ ਸਕਦੇ ਹਨ।

ਇਕ ਸ਼ਬਦ ਚਿਤ੍ਰ ਹੋਰ — ਅਤੇ ਇਹ ਸ: ਕਪੂਰ ਸਿੰਘ ਆਈ. ਸੀ. ਐਸ. ਜੀ ਦਾ ਲਿਖਿਆ ਹੋਇਆ ਹੈ, ਜੋ ਕਿ ਆਪ ਦੇ ਆਪਣੇ ਅਨੁਭਵ ਦੀ ਸੱਚੀ ਮੂਰਤਿ ਹੈ। ਆਪ ਲਿਖਦੇ ਹਨ—

"(੨੪ ਜੂਨ ਸੰਨ ੧੯੪੭) ਦਾ ਦਿਨ ਸੀ ਅਤੇ ਮੈਂ ਦੁਪਹਿਰਾਂ ਦੇ ਵੇਲੇ ਫਲੈਟੀ ਹੋਟਲ ਵਿਚ, ਆਪਣੇ ਕਮਰੇ 'ਚ ਬੈਠਾ, ਜੋ ਘੱਲੂਘਾਰਾ ਉਨ੍ਹਾਂ ਦਿਨਾਂ ਵਿਚ ਸਾਰੇ ਪੰਜਾਬ ਵਿਚ ਅਤੇ ਲਾਹੌਰ ਵਿਚ ਖ਼ਾਸ ਕਰਕੇ ਵਾਪਰ ਰਿਹਾ ਸੀ, ਉਸ ਦੀ ਰੂਪ ਰੇਖਾ ਅਤੇ ਉਸ ਦੇ ਕਾਰਨਾ ਉੱਤੇ ਵਿਚਾਰ ਕਰ ਰਿਹਾ ਸਾਂ। ਮੇਰੀ ਸਿਮ੍ਰਿਤੀ ਦੀਆਂ ਅੱਖਾਂ ਦੇ ਸਾਹਮਣਿਉਂ ਪਿਛਲੇ ਅੱਠ ਸੌ ਸਾਲ ਦੀ ਤਾਰੀਖ਼ ਦੇ ਮੋੜ ਤੇ ਘੁੰਮਣ ਘੇਰੇ ਲੰਘ ਰਹੇ ਸਨ। ਮਹਿਮੂਦ ਗਜ਼ਨਵੀ, ਸ਼ਹਾਬੁੱਦੀਨ ਗੌਰੀ, ਪਠਾਨ, ਮੁਗਲ, ਸਿੱਖ ਮਤ ਦਾ ਜਨਮ, ਖ਼ਾਲਸੇ ਦੀ ਉਤਪਤੀ, ਮੀਰ ਮੰਨੂੰ' ਸੂਬਾ ਅਬਦੁੱਸਮੱਦ, ਵਡੇ ਛੋਟੇ ਘੱਲੂਘਾਰੇ, ਖ਼ਾਲਸਾ ਸਰਕਾਰ ਦੀ ਸਥਾਪਤੀ, ਸਿੱਖ ਰਾਜ ਦੀ ਪ੍ਰਾਜੈ, ਸਰਦਾਰ ਸ਼ਾਮ ਸਿੰਘ, ਚਤਰ ਸਿੰਘ. ਸ਼ਾਮ ਸਿੰਘ ਅਟਾਰੀ, ਭਾਈ ਮਹਾਰਾਜ ਸਿੰਘ, ਬਾਬਾ ਰਾਮ ਸਿੰਘ ਦਾ ਧਿਆਨ ਕੀਤਾ ਤਾਂ ਕੜੱਕ ਕਰਕੇ, ਜਾਗ੍ਰਤ ਅਵਸਥਾ ਤੋਂ ਉਥਾਨ ਹੋ ਕੇ, ਸੁਪਨ ਅਵਸਥਾ ਦੀ ਉਪਰਲੀ ਸੀਮਾ ਉੱਤੇ ਮੇਰੇ ਮਨ ਤੇ ਬੁੱਧੀ ਜਾ ਖੜੇ ਹੋਏ ਅਤੇ ਹੌਲੀ ਜਿਹੀ ਅਡੋਪਲਾ ਮੇਰਾ ਸਿਰ ਸਾਹਮਣੀ ਮੇਜ਼ ਉਤੇ ਜਾ ਟਿਕਿਆ। ਕੀ ਦੇਖਦਾ ਹਾਂ — ਕਿ ਬਾਬਾ ਰਾਮ ਸਿੰਘ ਜੀ, ਇਕ ਸਿੰਘ ਅਰਦਲ ਵਿਚ ਬੂਹਾ ਖੋਹਲ ਕੇ ਮੇਰੇ ਕਮਰੇ ਫਲੈਟੀ ਹੋਟਲ ਵਿਚ ਆ ਵੜੇ ਹਨ। ਮੈਂ ਉਠ ਕੇ ਫਤਹ ਬੁਲਾਈ ਅਤੇ ਉਹ ਫਰਸ਼ ਉੱਤੇ ਹੀ ਮੇਰੇ ਕੋਲ ਬੈਠ ਗਏ। ਅਰਦਲੀ ਸਿੰਘ ਪਿਛੇ ਖੜਾ ਰਿਹਾ ਤੇ ਬਾਬਾ ਜੀ ਕਹਿਣ ਲਗੇ, "**ਭਾਈ ਸਿੱਖਾ**, ਹੋਰ ਬਚਨ

੧ ਅਮਰ ਲੇਖ, ਪੰਨਾ ੧੬੩

ਫੇਰ ਕਰਨੇ, ਅਸਾਂ ਨੂੰ ਭੁਖ ਲੱਗੀ ਹੈ, ਕੁਝ ਖਾਣ ਨੂੰ ਦੇਹ ।'' ਤਦ ਅਰਦਲੀ ਨੇ ਕਿਹਾ, ਕਿ ''ਸਤਿਗੁਰਾਂ ਨੂੰ ਭੁਖ ਲੱਗੀ ਹੈ, ਪ੍ਰਸ਼ਾਦ ਛਕਾਉ ਪਹਿਲਾਂ । ਕਮਰਾ ਓਹੋ ਫਲੈਟੀ ਹੋਟਲ ਦਾ ਸੀ, ਪਰ — ਓਹ ਛਿੱਕੂ ਜਿਸ ਵਿਚ ਮੇਰੀ ਮਾਤਾ, ਜਦੋਂ ਮੈਂ ਬਚਪਨ ਵਿਚ ਲਾਇਲਪੁਰ ਦੇ ਇਕ ਪਿੰਡ ਵਿਚ ਆਪਣੇ ਪਿਤ੍ਰ ਅਸਥਾਨ ਵਿਚ ਰਹਿੰਦਾ ਸਾਂ, ਰੋਟੀਆਂ ਰੱਖ ਕੇ ਆਪ ਖੇਤਾਂ ਨੂੰ ਚਲੀ ਜਾਂਦੀ ਹੁੰਦੀ ਸੀ, ਕਮਰੇ ਵਿਚ — ਕਮਰੇ ਵਿਚ ਲਟਕਦਾ ਦਿਖਾਈ ਦਿੱਤਾ । ਮੈਂ ਉਠ ਕੇ ਉਸ ਤੋਂ ਪੋਣਾ ਲਾਹ ਕੇ ਖੋਹਲਿਆ ਤਾਂ ਵਿਚ ਦੋ ਕਣਕ ਦੀਆਂ ਘਿਓ ਚੋਪੜੀਆਂ ਰੋਟੀਆਂ ਤੇ ਦੋ ਟੁਕੜੇ ਅੰਬ ਦੇ ਅਚਾਰ ਦੇ ਪਏ ਸਨ । ਮੈਂ ਬਾਬਾ ਰਾਮ ਸਿੰਘ ਜੀ ਦੇ ਹੱਥਾਂ ਉਤੇ ਰੱਖੇ ਤਾਂ ਉਨ੍ਹਾਂ ਨੇ ਪ੍ਰਸ਼ਾਦਾ ਤੇ ਇਕ ਅੰਬ ਦੇ ਅਚਾਰ ਦੀ ਫਾੜੀ ਆਪਣੇ ਸਾਥੀ ਸਿੰਘ ਨੂੰ ਦੇ ਦਿੱਤੀ ਅਤੇ ਦੋਹਾਂ ਨੇ ਚੁਪ ਚਾਪ ਪ੍ਰਸ਼ਾਦੇ ਛਕ ਲਏ । ਫਿਰ ਮੈਂ ਇਕ ਦੋ ਗੱਲਾਂ ਪੁਛੀਆਂ ਤਾਂ ਉਨ੍ਹਾਂ ਨੇ ਸਪੱਸ਼ਟ ਉੱਤਰ ਮੈਨੂੰ ਬਖਸ਼ੇ ਅਤੇ ਅੰਤ ਨੂੰ ਦੁਖ ਭਰੀ ਅਵਾਜ਼ ਵਿਚ ਮੈਨੂੰ ਕਹਿਣ ਲਗੇ, 'ਅਸਾਨੂੰ ਠੀਕ ਸਮਝਿਆ ਕਿਸੇ ਨਾ, ਸਮਝਿਆ ਕਿਸੇ ਨਹੀਂ ।' ਬਸ ਇਹ ਬਚਨ ਹੋਏ ਤੇ ਮੈਂ ਹੁਝਕਾ ਖਾ ਕੇ, ਜਾਗ੍ਰਤ ਦੇਸ਼ ਵਿਚ ਆ ਡਿਗਾ । ਓਹੋ ਕਮਰਾ ਤੇ ਓਹੋ ਕੁਰਸੀ ਤੇ ਮੇਜ਼, ਜਿਸ ਉਤੇ ਮੈਂ ਬੈਠਾ ਹੋਇਆ ਸਾਂ । ਮੈਂ ਇਹ ਅਦਭੁਤ ਗੱਲ, ਧਿਆਨ ਸਿੰਘ ਜੀ ਪੱਥਰਾਂ ਵਾਲਿਆਂ ਨਾਲ ਉਨ੍ਹਾਂ ਦਿਨਾਂ ਵਿਚ ਸਰਸਰੀ ਤੌਰ ਤੇ ਕੀਤੀ ਤਾਂ ਇਹ ਕਹਿਣ ਲੱਗੇ 'ਬੜੇ ਭਾਗਾਂ ਵਾਲੇ ਓ, ਜਿਨ੍ਹਾਂ ਦੇ ਹੱਥੋਂ ਪ੍ਰਸ਼ਾਦਾ ਲੈ ਕੇ ਸਤਿਗੁਰੂ ਰਾਮ ਸਿੰਘ ਜੀ ਨੇ ਆਪ ਛਕਿਆ ਹੈ ।'

''ਇਸ ਤੋਂ ਕੁਝ ਦਿਨ ਪਿਛੋਂ ਹੀ ਮੈਂ ਧਰਮਸਾਲਾ (ਇਕ ਪਹਾੜੀ ਸ਼ਹਿਰ) ਕਾਂਗੜੇ ਦੇ ਜ਼ਿਲੇ ਡਿਪਟੀ ਕਮਿਸ਼ਨਰ ਜਾ ਲਗਾ। ਅਕਤੂਬਰ ਸੰਨ ੧੯੪੭ ਦਾ ਅੰਤ ਸੀ ਤੇ ਮਾਸਟਰ ਤਾਰਾ ਸਿੰਘ ਜੀ, ਕੁਝ ਮਾਂਦੇ ਹੋਣ ਦੇ ਕਾਰਨ ਮੇਰੇ ਕੋਲ ਹੀ ਠਹਿਰੇ ਹੋਏ ਸਨ । ਡਿਪਟੀ ਕਮਿਸ਼ਨਰ ਦੇ ਬੰਗਲੇ ਦੇ ਘਾਹ-ਮੈਦਾਨ ਵਿਚ ਮੈਂ, ਮੇਰਾ ਬੱਚਾ,ਮਾਸਟਰ ਤਾਰਾ ਸਿੰਘ ਜੀ ਅਤੇ ਮੇਰੀ ਸਿੰਘਣੀ ਬੈਠੇ ਸਾਂ — ਕਿ ਬਾਬਾ ਪ੍ਰਤਾਪ ਸਿੰਘ ਜੀ ਸਮੇਤ ਪੰਜ ਨਾਮਧਾਰੀ ਸਿੰਘਾਂ ਦੇ ਮੇਰੀ ਕੋਠੀ ਵਾਲੀ ਪਹਾੜੀ ਉੱਤੇ ਆ ਚੜ੍ਹੇ । ਚਿਟੇ ਸਫ਼ੈਦ ਬਸਤਰ, ਸਭਨਾ ਸਿੰਘਾਂ ਦੇ ਸਿੱਧੀਆਂ ਦਸਤਾਰਾਂ, ਖੁਲ੍ਹੇ ਦਾੜ੍ਹੇ, ਉੱਨ ਦੀਆਂ ਮਾਲਾ ਗਲਾਂ ਵਿਚ, — ਅੱਖਾਂ ਤੇ ਯਕੀਨ ਨਾ ਆਵੇ ਕਿ ਇਹ ਸੰਨ ੧੯੪੭ ਹੈ ਕਿ ਸੰਨ ੧੮੪੭ । ਮੈਂ ਸਤਿਕਾਰ ਨਾਲ ਸਭ ਨੂੰ ਬਿਠਾਇਆ, ਸੁਖ ਸਾਂਦ ਪੁੱਛੀ ਅਤੇ ਪਾਣੀ ਧਾਣੀ ਦੀ ਸੇਵਾ ਉਪਰੰਤ ਮੇਰੀ ਸਿੰਘਣੀ ਨੇ ਇਕ ਦੁਸ਼ਾਲਾ ਤੇ ਪ੧ ਰੁਪਏ ਚਾਂਦੀ ਦੇ ਥਾਲ ਵਿਚ ਰੱਖ ਕੇ ਬਾਬਾ ਪ੍ਰਤਾਪ ਸਿੰਘ ਜੀ ਦੀ ਭੇਟ ਕੀਤੇ । ਮਾਸਟਰ ਤਾਰਾ ਸਿੰਘ ਜੀ ਹੱਸ ਕੇ ਕਹਿਣ ਲੱਗੇ, 'ਮੇਰੀ ਨੀਲੀ ਪੱਗ ਕਰ ਕੇ ਮੇਰਾ ਇਸ ਤਰ੍ਹਾਂ ਸਵਾਗਤ ਨਹੀਂ ਸੀ ਹੋਇਆ ?' ਮੈਂ ਉੱਤਰ ਦਿੱਤਾ, 'ਨੀਲਾਂਬਰੀ ਬਸਤਰ ਤਾਂ ਆਪ ਦਸਮ ਪਾਤਸ਼ਾਹ ਦਾ ਪ੍ਰੀਯ ਚਿੰਨ੍ਹ ਹਨ, ਪਰ ਤੁਹਾਡੀ ਪੱਗ ਦੇ ਪੇਚ ਐਸੇ ਗੁਰਮੁਖੀ ਹਨ ਜਿਸ ਤਰ੍ਹਾਂ ਇਨ੍ਹਾਂ ਨਾਮਧਾਰੀ ਸਿੰਘਾਂ ਦੇ ਹਨ ?' ਇਹ ਸੁਣ ਕੇ ਬਾਬਾ ਪ੍ਰਤਾਪ ਸਿੰਘ ਜੀ ਅਤੇ ਹੋਰ ਸਭ ਪ੍ਰਸੰਨ ਹੋ ਕੇ ਹੱਸ ਪਏ । ਮੈਂ ਕੁਝ ਕਹਿਣ ਲਗਾ ਸੀ ਕਿ ਬਾਬਾ ਪ੍ਰਤਾਪ ਸਿੰਘ ਜੀ ਆਪ ਹੀ ਬੋਲ ਪਏ, 'ਅਸੀਂ ਲੋਕ ਤਾਂ ਸਿੱਖੀ ਦੀ ਯਾਚਨਾ ਅਰਦਾਸ ਹੀ ਕਰਦੇ ਹਾਂ, ਅਕਾਲੀ, ਗੁਰੂ ਦੀਆਂ ਲਾਡਲੀਆਂ ਫ਼ੌਜਾਂ ਹਨ, ਸਾਡਾ ਇਨ੍ਹਾਂ ਨਾਲ ਕੀ ਮੁਕਾਬਲਾ ?' ਇਉਂ ਵਾਤਾਵਰਨ ਨਿਰੇ ਹਾਸੇ ਤੋਂ ਨਿਮਰਤਾ ਦੀ ਉੱਚਤਾ ਵੱਲ ਚਲਾ ਗਿਆ ਤਾਂ ਬਾਬਾ ਪ੍ਰਤਾਪ ਸਿੰਘ ਜੀ ਆਖਣ ਲਗੇ, 'ਅਸਾਂ ਤੁਹਾਡੇ ਨਾਲ ਕੁਝ ਇਕੱਲਿਆਂ ਬਚਨ ਕਰਨੇ ਹਨ ।' ਤਦ ਅਸੀਂ ਦੋਵੇਂ ਕੋਠੀ ਦੇ ਡਰਾਇੰਗ ਰੂਮ ਵਿਚ ਚਲੇ ਗਏ, ਤਾਂ ਆਖਿਓ ਨੇ, '੨੪ ਜੂਨ ਨੂੰ ਵਾਪਰੇ ਲਾਹੌਰ ਵਾਲੇ ਚਮਤਕਾਰ ਦਾ ਸਾਰਾ ਸਮਾਚਾਰ ਮੈਨੂੰ ਇਨ ਬਿਨ ਸੁਣਾਓ ।' ਮੈਂ ਅਲਫ਼ ਤੋਂ ਯੇ ਤਕ ਸਾਰੇ ਚਮਤਕਾਰ ਦਾ ਵਿਸਥਾਰ ਸੁਣਾਇਆ ਤਾਂ ਮੇਰੇ ਉੱਤੇ ਚੰਗੀ ਲੰਮੀ ਜਿਰ੍ਹਾ ਕੀਤੀ । 'ਜਾਗਦੇ ਸਾਓ ਕਿ ਸੁੱਤੇ ਹੋਏ ?' ਮੈਂ ਕਿਹਾ ਕਿ 'ਜਾਗ੍ਰਤ ਦਾ ਪਰਲਾ ਕਿਨਾਰਾ ਅਤੇ ਸੁਸ਼ੋਪਤ ਅਵਸਥਾ ਦਾ ਉਰਾਰਲਾ ਕੰਢਾ ਸੀ ਜਿੱਥੇ ਮੈਂ ਖਲੋਤਾ ਸਾਂ ।' ਫੇਰ ਕਹਿਣ ਲਗੇ, 'ਕਮਰੇ ਵਿਚ ਸੂਰਜ ਦਾ ਚਾਨਣ ਸੀ ਕਿ ਤਾਰਿਆਂ ਦੀ ਲੋਅ ?' ਮੈਂ ਕਿਹਾ, 'ਸੂਰਜ ਦਾ ਚਾਨਣ ਨਹੀਂ ਸੀ, ਪਰ ਧੀਮਾ ਚਾਨਣ ਸੀ, ਤਾਰਿਆਂ ਤੋਂ ਵੱਧ ।' ਫੇਰ ਕਹਿਣ ਲਗੇ, 'ਸਤਿਗੁਰੂ (ਰਾਮ ਸਿੰਘ) ਜੀ ਦੇ ਨੇਤਰ ਝਮਕਦੇ ਸਨ ?' ਮੈਂ ਕਿਹਾ 'ਇਹ ਗੱਲ ਮੈਂ ਧਿਆਨ ਨਾਲ ਵੇਖੀ ਸੀ, ਤ੍ਰਾਟਕ ਨੇਤਰ ਸਨ ।' ਅੰਤ ਨੂੰ ਪੁਛਿਆ, 'ਖੜ੍ਹਿਆਂ ਬੈਠਿਆਂ ਦਾ ਸਰੀਰ ਧਰਤੀ ਨਾਲ ਛੋਂਹਦਾ ਸੀ ?' ਮੈਂ ਦੱਸਿਆ, 'ਅੱਧੀ ਕੁ ਇੰਚੀ ਧਰਤੀ ਨਾਲੋਂ ਅਛੋਹ ਸੀ ।' ਆਖਰ ਨੂੰ ਕਿਹਾ, 'ਜਿਹੜਾ ਸਿੰਘ ਅਰਦਲ ਵਿਚ ਸੀ, ਉਸ ਦਾ ਹੁਲੀਆ

ਦੱਸੋ,' ਮੈਂ ਦੱਸਿਆ ਤਾਂ ਕਹਿਣ ਲਗੇ, 'ਠੀਕ ਇਹ...ਸਿੰਘ ਹੀ ਸੀ।' ਇਉਂ ਆਖਿਆ ਅਤੇ ਮੇਰੇ ਚਰਨਾਂ ਨੂੰ ਦੋਵੇਂ ਹੱਥ ਲਾ ਦਿੱਤੇ। 'ਬੜੇ ਵਡੇ ਭਾਗਾਂ ਵਾਲੇ ਓ, ਤੁਹਾਨੂੰ ਸਤਿਗੁਰੂ ਨੇ ਦੇਵ ਰੂਪ ਵਿਚ ਦਰਸ਼ਨ ਦਿੱਤੇ ਹਨ।' "[੧]

ਇਹ ਉਸ **'ਭਾਈ ਸਿੱਖਾ'** ਰੂਪੀ ਸ: ਕਪੂਰ ਸਿੰਘ ਜੀ ਦੀ ਸਾਖੀ ਹੈ ਜਿਸ ਨੂੰ ਇਕ ਸਤਿਗੁਰੂ ਦੇ ਦੇਵ ਰੂਪ ਵਿਚ ਦਰਸ਼ਨ ਹੀ ਹੋਏ ਸਨ ਤੇ ਦੂਜਾ ਵਰਤਮਾਨ ਸਤਿਗੁਰੂ ਉਸ ਦੇ ਕਹਿਣ ਅਨੁਸਾਰ ਉਸ ਸਿਖ ਦੇ ਚਰਨ ਸਪਰਸ਼ ਕਰਨ ਤਕ ਪਹੁੰਚਿਆ ਹੈ। ਇਹੋ ਜਿਹੀ ਮਰਯਾਦਾ ਦੇਹਧਾਰੀ ਸਤਿਗੁਰੂ ਹੀ ਨਿਭਾ ਸਕਦਾ ਹੈ। ਉਂਜ ਜੇ ਇਕ ਹੋਰ ਮੂਰਤਿ-ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ — ਆਪਣੀ ਮੂਰਤਿ, ਕਿਸੇ ਨੇ ਵੇਖਣੀ ਹੋਵੇ ਤਾਂ ਗਿਆਨੀ ਗਿਆਨ ਸਿੰਘ ਜੀ ਰਚਿਤ — 'ਰਿਪੁਦਮਨ ਪ੍ਰਕਾਸ਼' ਪੁਸਤਕ ਦਾ ਪੰਨਾ ੬-੭-੮ ਤੇ ੯ ਵੇਖਿਆਂ ਗੁਰਮੁਖਤਾ ਦੇ ਅੰਦਰ ਛਿਪੀ ਅਸਲ ਸੂਰਤ ਸਾਹਮਣੇ ਆ ਜਾਂਦੀ ਹੈ। ਪਰ ਖ਼ੈਰ, ਭਾਈ ਵੀਰ ਸਿੰਘ ਜੀ ਤੇ ਭਾਈ ਅਰੀਦਮਨ ਸਿੰਘ ਜੀ ਨੂੰ ਵਰਤਮਾਨ ਸਮੇਂ ਵਿਚ ਦੇਹ ਧਾਰੀ ਨਾਲ ਪੂਰੀ ਤਰ੍ਹਾਂ ਚਿੜ੍ਹ ਹੈ। ਆਪ ਗੁਰੂ ਗ੍ਰੰਥ ਪੰਥ ਨੂੰ ਮੰਨਣ ਵਾਲੇ ਹਨ। ਏਸੇ ਲਈ ਹਰ ਸੋਚਣ ਵਾਲੇ ਦਾ ਸਵਾਲ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਜਿਵੇਂ ਕਿ ਆਪ ਆਖਦੇ ਹਨ — ਗੁਰੂ ਗ੍ਰੰਥ ਪੰਥ ਨੂੰ ਗੁਰਿਆਈ ਮਿਲ ਗਈ — ਫਿਰ ਕੀ ਕਾਰਨ ਹੈ ਕਿ ਲਗਾਤਾਰ ਗੁਰੂ ਪੰਥ ਦੀ ਮੂਰਤਿ ਓਹੋ ਜਿਹੀ ਬਣਦੀ ਚਲੀ ਗਈ ਜਿਸ ਦਾ ਜ਼ਿਕਰ ਦੋਹਾਂ ਭਾਈ ਸਾਹਿਬਾਨ ਨੇ ਕੀਤਾ ਹੈ!

ਗੁਰੂ ਗੋਬਿੰਦ ਸਿੰਘ ਜੀ ਕੋਲੋਂ ਦੂਰ ਹਟਦਿਆਂ ਅਤੇ ਥੋੜ੍ਹੀ ਜਿਹੀ ਧਰਤੀ ਜਿੱਤਦਿਆਂ ਹੀ 'ਗੁਰੂ ਪੰਥ' ਵਿਚਕਾਰ ਜੁੱਧ ਸ਼ੁਰੂ ਹੋ ਗਿਆ। ਬੰਦਈ ਖ਼ਾਲਸੇ ਦੇ 'ਬੰਦੇ' ਨੂੰ ਤੱਤ ਖ਼ਾਲਸੇ ਦੇ ਮੀਰੀ ਸਿੰਘ ਨੇ ਲਲਕਾਰਿਆ ਤੇ ਉਸ ਵੇਲੇ ਦੇ ਸ਼ਤਰੂ ਮੁਸਲਿਮ ਹਾਕਮਾਂ ਦੀ ਫ਼ੌਜ ਦੀ ਮਦਦ ਨਾਲ ਬੰਦੇ ਦਾ ਟਾਕਰਾ ਕੀਤਾ। ਬੰਦੇ ਦੇ ਮਾਰੇ ਜਾਣ ਤੋਂ ਬਾਅਦ ਮੁਸੀਬਤਾਂ ਵਿਚ ਪਏ ਸਿੰਘ ਕੁਝ ਚਿਰ ਇਕੱਠੇ ਰਹੇ — ਫਿਰ ਸਿੱਖ ਮਿਸਲਾਂ ਦੇ ਰੂਪ ਵਿਚ ਗੁਰੂ ਖ਼ਾਲਸੇ ਵਿਚਕਾਰ ਕੱਟ ਵੱਢ ਸ਼ੁਰੂ ਹੋ ਗਈ। ਮਹਾਰਾਜਾ ਰਣਜੀਤ ਸਿੰਘ ਜੀ ਦੇ ਮਰਨ ਤਕ ਗੁਰੂ ਖ਼ਾਲਸਾ ਦੀ ਇਹ ਆਪਸੀ ਕੱਟ ਵੱਢ ਬਾਕਾਇਦਾ ਚਲਦੀ ਰਹੀ ਅਤੇ ਮਹਾਰਾਜੇ ਦੇ ਮਰਨ ਤੋਂ ਬਾਅਦ ਇਹ ਗੁਰੂ ਖ਼ਾਲਸੇ ਦੇ ਨਾਲ ਨਾਲ ਭਰਾਵਾਂ; ਭਤੀਜਿਆਂ, ਮਾਮਿਆਂ ਚਾਚਿਆਂ ਦੀ ਕੱਟ ਵੱਢ ਤੱਕ ਜਾ ਪੁਜੀ ਤੇ ਅੰਤ ਨੂੰ ਸੰਤ ਬੀਰ ਸਿੰਘ ਵਰਗੇ ਮਹਾਂ ਪੁਰਖਾਂ ਦੇ ਕਤਲ ਤਕ ਵੀ ਅਪੜੀ।

ਉਸ ਤੋਂ ਬਾਅਦ ਇਸੇ ਗੁਰ ਸਿੱਖੀ ਵਿਰੋਧੀ ਚਰਿਤਰ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲਾ ਦਿਵਾਇਆ ਅਤੇ ਸਿੰਘਾਂ ਨੂੰ ਪਟਿਆਲੇ ਦੇ ਸਿੱਖ ਮਹਾਰਾਜੇ ਦੀਆਂ ਤੋਪਾਂ ਦੇ ਗੋਲਿਆਂ ਨੇ ਉਡਾਇਆ। ਫਿਰ ਬਾਬਾ ਖੇਮ ਸਿੰਘ ਬੇਦੀ ਦੀ 'ਸਿੰਘ ਸਭਾ ਅੰਮ੍ਰਿਤਸਰ' ਅਤੇ ਭਾਈ ਗੁਰਮੁਖ ਸਿੰਘ ਜੀ ਦੀ 'ਸਿੰਘ ਸਭਾ ਲਾਹੌਰ' ਦਾ ਟਾਕਰਾ। ਫਿਰ ਅਕਾਲੀਆਂ ਤੇ ਮਹੰਤਾਂ ਦੀ ਟੱਕਰ ਅਤੇ ਖ਼ੂਨ ਖ਼ਰਾਬਾ! ਫਿਰ ਅਕਾਲੀਆਂ-ਅਕਾਲੀਆਂ ਦੀ ਟੱਕਰ — 'ਨਾਗੋਕੇ ਮਝੈਲ ਗਰੁਪ', ਤੇ ਮਾਸਟਰ ਤਾਰਾ ਸਿੰਘ ਗੁਟ ਫਿਰ ਸੰਤ ਫ਼ਤਹ ਸਿੰਘ ਤੇ ਮਾਸਟਰ ਗਰੁਪ — ਅੱਜ ਵੀ ਵੱਡੇ ਅਕਾਲੀ ਗੁਟਾਂ ਵਿਚਕਾਰ ਟੱਕਰ ਹੈ। ਸ਼੍ਰੋਮਣੀ ਗੁਰਦਵਾਰਾ ਪਰਬੰਧਕ ਕਮੇਟੀ ਅਤੇ ਚੀਫ਼ ਖ਼ਾਲਸੇ ਸ੍ਰੀ ਗ੍ਰੰਥ ਸਾਹਿਬ ਦੀ ਬਾਣੀ ਦੇ ਵੇਰਵੇ ਤੋਂ ਹੀ ਆਪਸ ਵਿਚ ਮੋਰਚੇ ਲਗਾਈ ਬੈਠੇ ਰਹੇ ਹਨ। ਕਦੇ ਸੋਚਿਆ ਹੈ ਕਿ ਇਹ ਟੱਕਰਾਂ ਸਿੱਖੀ ਦੇ ਕਿਸ ਮਨੋਰਥ ਨੂੰ ਪੂਰਿਆਂ ਕਰਦੀਆਂ ਹਨ? ਲੈ ਦੇ ਕੇ ਜੇ ਕੋਈ ਮਨੋਰਥ ਸਾਹਮਣੇ ਆਉਂਦਾ ਹੈ ਤਾਂ ਉਹ ਹੈ ਧਨ-ਧਾਮ ਉਪਰ ਕਬਜ਼ੇ ਲਈ ਟੱਕਰਾਂ। ਸਿੱਖੀ ਨਾਲ ਤਾਂ ਇਨ੍ਹਾਂ ਦਾ ਦੂਰ ਦਾ ਵੀ ਵਾਸਤਾ ਨਹੀਂ।

**ਆਖ਼ਰ ਕਾਰਨ ਕੀ ਹੈ? ਕਿਉਂ ਸਤਿਗੁਰੂ ਦੀ ਥਾਂ ਤੇ ਗ੍ਰੰਥ ਤੇ ਪੰਥ ਗੁਰੂ ਦੀ ਗੱਲ ਅਰੰਭ ਹੁੰਦਿਆਂ ਹੀ ਗੁਰੂ ਖ਼ਾਲਸੇ ਦਾ ਚਰਿਤ੍ਰ ਏਸ ਤਰ੍ਹਾਂ ਦਾ ਉਸਰਨਾ ਸ਼ੁਰੂ ਹੋ ਗਿਆ?**

ਜਿਥੋਂ ਤਕ ਸਮਝ ਆਉਂਦੀ ਹੈ — ਖ਼ਾਲਸਾ ਗੁਰੂ ਤਾਂ ਦੇਹਧਾਰੀ ਨੂੰ ਛਡਣ ਵਾਲੇ ਦਿਨ ਤੋਂ ਹੀ ਆਪਸ ਵਿਚ ਕਿਸੇ ਨਾ ਕਿਸੇ ਰੂਪ ਵਿਚ ਲੜਦਾ ਝਗੜਦਾ ਆ ਰਿਹਾ ਹੈ। ਪਰ ਵੇਖਣ ਵਾਲੀ ਗੱਲ ਇਹ ਹੈ ਕਿ ਕੀ 'ਗ੍ਰੰਥ ਸਾਹਿਬ ਜੀ' ਨੂੰ ਵੀ ਸੱਚਮੁਚ 'ਗੁਰੂ' ਵਾਂਗ ਮੰਨਿਆਂ ਜਾ ਰਿਹਾ ਹੈ? ਭਾਈ ਅਰਦਮਨ ਸਿੰਘ ਜੀ ਨੂੰ ਸ਼ਿਕਾਇਤ ਹੈ ਕਿ 'ਗ੍ਰੰਥ'

੧ ਰੋਜ਼ਾਨਾ ਨਵਾਂ ਹਿੰਦੁਸਤਾਨ ਦਾ ਵਿਸ਼ੇਸ਼ ਅੰਕ, ਸਿਤੰਬਰ ੧੯੬੫-੨੨ ਭਾਦਰੋਂ ੨੦੨੨,

ਨੂੰ ਗੁਰੂ ਮੰਨਣ ਵਾਲੇ ਭਗਤਾਂ ਨੇ ਹੀ 'ਬੁੱਤਾਂ' ਵਾਂਗ ਪੂਜਣਾ ਸ਼ੁਰੂ ਕਰ ਦਿੱਤਾ ਹੈ। ਪਰ ਅਸੀਂ ਸਮਝਦੇ ਹਾਂ ਕਿ ਇਹ ਗੱਲ ਵੀ ਏਨੀ ਵਡੀ ਨਹੀਂ — ਆਖ਼ਿਰ ਸ਼ਰਧਾਲੂ ਲੋਕ ਹੋਰ ਕਰ ਵੀ ਕੀ ਸਕਦੇ ਹਨ। ਸਵਾਲ ਇਹ ਹੈ ਕਿ ਜਿਹੜੇ ਵਿਦਵਾਨ ਹਨ — ਆਪਣੇ ਆਪ ਨੂੰ ਇਸ ਗੱਲ ਦਾ ਅਧਿਕਾਰੀ ਮੰਨਦੇ ਹਨ ਕਿ ਉਹ 'ਗ੍ਰੰਥ' ਜੀ ਦੀ ਬਾਣੀ ਬਾਰੇ ਕੁਝ ਆਖ ਸਕਦੇ, ਕੁਝ ਲਿਖ ਸਕਦੇ ਹਨ, ਉਨ੍ਹਾਂ ਦਾ ਵਤੀਰਾ ਕੀ ਸ੍ਰੀ ਆਦਿ ਗ੍ਰੰਥ ਦੀ ਬਾਣੀ ਦੇ ਅਨੁਕੂਲ ਹੈ ?

## ਕਿਹੜੀ ਬੀੜ ਅਸਲੀ ਹੈ ?

ਸ੍ਰੀ ਪਿਆਰਾ ਸਿੰਘ ਪਦਮ ਦੇ ਅਨੁਸਾਰ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਕੁਲ ੫੮੯੪ ਸ਼ਬਦ ਹਨ, ਜਿਨ੍ਹਾਂ ਵਿਚੋਂ ੪੯੫੬ ਸ਼ਬਦ ਸਤਿਗੁਰੂ ਸਾਹਿਬਾਨ ਦੇ ਹਨ ਅਤੇ ੯੩੮ ਸ਼ਬਦ ਭਗਤਾਂ ਤੇ ਭੱਟਾਂ ਦੇ ਉਚਾਰੇ ਹੋਏ ਹਨ। ਸ੍ਰੀ ਆਦਿ ਗ੍ਰੰਥ ਸਾਹਿਬ ਦੀ ਇਸ ਵੇਲੇ ਛਪੀ ਹੋਈ ਬੀੜ ਦੇ ਕੁੱਲ ਪੰਨੇ ੧੪੩੦ ਹਨ। ਇਨ੍ਹਾਂ ਵਿਚੋਂ ਅੰਤਿਮ ਡੇਢ੍ਹ ਪੰਨਾ ਰਾਗ ਮਾਲਾ ਦਾ ਹੈ। ਜਿਸ ਨੂੰ ਗਿਣਤੀ ਮਿਣਤੀ ਕਰਨ ਵਾਲਿਆ ਨੇ ਨਾ ਸਤਿਗੁਰਾਂ ਦੀ ਬਾਣੀ ਮੰਨਿਆਂ ਹੈ ਅਤੇ ਨਾ ਹੀ— ਭਗਤਾਂ-ਭੱਟਾਂ ਦੀ। ਉਪਰੋਕਤ ਗਿਣਤੀ ਰਾਗ ਮਾਲਾ ਦੇ ਸ਼ਬਦਾਂ ਨੂੰ ਛੱਡ ਕੇ ਦਿੱਤੀ ਗਈ ਹੈ — ਜਦੋਂ ਕਿ ਸੰਪੂਰਨ ਰੂਪ ਵਿਚ ਸ੍ਰੀ ਆਦਿ ਗ੍ਰੰਥ ਰਾਗ ਮਾਲਾ ਸਮੇਤ ਹੀ ਬਣਦਾ ਹੈ। ਰਾਗ ਮਾਲਾ — ਸ੍ਰੀ ਆਦਿ ਗ੍ਰੰਥ ਸਾਹਿਬ ਦੀ ਇਕ ਇਹੋ ਜਿਹੀ ਬਾਣੀ ਹੈ ਜਿਸ ਨੂੰ ਬਹੁਤ ਸਾਰੇ ਵਿਦਵਾਨ ਬਾਕੀ ਦੀ ਸਾਰੀ ਬਾਣੀ ਦੀ ਤੁਲਨਾ ਵਿਚ ਘੱਟ ਦਰਜੇ ਦੀ ਜਾਂ ਕੱਚੀ ਬਾਣੀ ਮੰਨਦੇ ਹਨ। ਗ੍ਰੰਥ ਗੁਰੂ ਦੀ ਬਾਣੀ ਦੇ ਅੰਤ ਵਿਚ ਰਾਗ ਮਾਲਾ ਦਾ ਅਨ ਅਧਿਆਤਮਕ ਰੂਪ ਵੇਖ ਕੇ ਗੁਰੂ ਪੰਥ ਨੂੰ ਬੜੀ ਪਰੇਸ਼ਾਨੀ ਹੁੰਦੀ ਹੈ ਤੇ ਇਸ ਪਰੇਸ਼ਾਨੀ ਨੂੰ ਦੂਰ ਕਰਨ ਲਈ ਅੰਦੋਲਨ ਵੀ ਚਲਾਏ ਗਏ ਹਨ। ਇਸ ਤੋਂ ਇਲਾਵਾ ਇਹ ਵਾਦਵਿਵਾਦ ਵੱਖਰਾ ਹੈ ਕਿ ਕਿਹੜੀ ਬੀੜ ਹੈ ਜਿਸ ਨੂੰ ਸਾਰੇ ਹੀ ਸਿੱਖ ਸੰਪੂਰਨ ਸੱਚੀ ਬਾਣੀ ਸਮਝ ਕੇ ਮੰਨਣ। ਕਰਤਾਰ ਪੁਰ ਵਾਲੀ ਜਾਂ ਦਮਦਮੇ ਵਾਲੀ। ਕਰਤਾਰ ਪੁਰ ਵਾਲੀ ਬੀੜ ਬਾਰੇ ਵਿਦਵਾਨਾਂ ਵਿਚ ਬਹੁਤ ਮਤਭੇਦ ਹੈ। ਬਹੁਤ ਸਾਰੇ ਉਸ ਨੂੰ ਭਾਈ ਗੁਰਦਾਸ ਜੀ ਦੇ ਹੱਥੀਂ ਲਿਖੀ ਅਸਲੀ ਬੀੜ ਮੰਨਦੇ ਹਨ ਤੇ ਬਹੁਤ ਸਾਰੇ ਇਸ ਤੋਂ ਉਲਟ।

ਦਮਦਮੀ ਬੀੜ ਬਾਰੇ ਵੀ ਮਤਭੇਦ ਬਹੁਤ ਹਨ। ਕੁਝ ਵਿਦਵਾਨਾਂ ਦਾ ਮੱਤ ਹੈ ਕਿ ਉਹ ਕਰਤਾਰ ਪੁਰ ਵਾਲੀ 'ਮਿਠੀ ਬੀੜ' ਨਾਲ ਮਿਲਾ ਕੇ ਲਿਖੀ ਗਈ ਹੈ ਤੇ ਕੁਝ ਇਹ ਕਹਿੰਦੇ ਹਨ ਕਿ ਉਹ ਭਾਈ ਬੰਨੋਂ ਵਾਲੀ 'ਖਾਰੀ ਬੀੜ' ਨਾਲ ਮਿਲਾ ਕੇ ਲਿਖੀ ਗਈ ਹੈ। ਕੁਝ ਕੁ ਵਿਦਵਾਨਾਂ ਦਾ ਖ਼ਿਆਲ ਹੈ ਕਿ ਦਮਦਮੀ ਬੀੜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਭਾਈ ਮਣੀ ਸਿੰਘ ਜੀ ਹੱਥੀਂ ਲਿਖਵਾਈ ਹੋਈ ਹੈ, ਪਰ ਉਸ ਉਪਰ ਗੁਰੂ ਗੋਬਿੰਦ ਸਿੰਘ ਜੀ ਦੇ ਦਸਖ਼ਤ ਨਹੀਂ ਹਨ — ਜਦੋਂ ਕਿ ਪਰੰਪਰਾ ਅਨੁਸਾਰ ਸਤਿਗੁਰਾਂ ਵੱਲੋਂ ਲਿਖਵਾਈ ਗਈ ਬੀੜ ਉਪਰ ਸਤਿਗੁਰਾਂ ਦੇ ਦਸਤਖ਼ਤ ਹੁੰਦੇ ਆਏ ਹਨ।

ਕੁਝ ਵਿਦਵਾਨ ਦਮਦਮੀ ਬੀੜ ਦਾ ਭਾਈ ਮਣੀ ਸਿੰਘ ਜੀ ਵੱਲੋਂ ਲਿਖਿਆ ਜਾਣਾ ਤੇ ਬਾਬਾ ਦੀਪ ਸਿੰਘ ਜੀ ਸ਼ਹੀਦ ਵੱਲੋਂ ਕਰਵਾਇਆ ਗਿਆ ਉਤਾਰਾ ਦਸਦੇ ਹਨ।

ਸ: ਪਿਆਰਾ ਸਿਘ ਜੀ ਪਦਮ ਭਾਈ ਮਣੀ ਸਿੰਘ ਜੀ ਵੱਲੋਂ ਤਿਆਰ ਕਰਵਾਈ ਗਈ ਬੀੜ ਦਿੱਲੀ ਵਿਚ ਦੱਸਦੇ ਹਨ — ਜਿਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਾਲੀ ਦਸ਼ਮ ਗ੍ਰੰਥ ਦੀ ਬੀੜ ਵੀ ਸ਼ਾਮਲ ਹੈ। ਆਪ ਲਿਖਦੇ ਹਨ — "ਭਾਈ ਮਣੀ ਸਿੰਘ ਜੀ ਦੀ ਨਿਗਰਾਨੀ ਹੇਠ ਜੋ ਬੀੜ ਤਿਆਰ ਹੋਈ, ਉਹ ਬੀੜ ਅੱਜ ਕਲ੍ਹ ਸੁਰਗਵਾਸੀ ਰਾਜਾ ਗੁਲਾਬ ਸਿੰਘ ਸੇਠੀ ਹਨੂਮਾਨ ਰੋਡ, ਨਵੀਂ ਦਿੱਲੀ ਦੇ ਪਰਿਵਾਰ ਪਾਸ ਸੁਰੱਖਿਅਤ ਹੈ। ਕੁਲ ਪੱਤਰੇ ੧੦੯੬ ਤੇ ਦਸਮ ਗ੍ਰੰਥ ਵਾਲਾ ਭਾਗ ੫੩੭ ਤੋਂ ੧੦੨੮ ਪਤਰੇ ਤੱਕ ਹੈ, ਨੌਂ ਖ਼ਾਸ ਪੱਤਰੇ ਹਨ। ਇਸ ਵਿਚ ਚੂੰਕਿ ਆਦਿ ਗ੍ਰੰਥ ਦੀ ਬਾਣੀ ਨੂੰ ਰਾਗਾਂ ਦੀ ਥਾਂ ਗੁਰੂ ਵਿਅਕਤੀ ਅਨੁਸਾਰ ਵੰਡ ਕੇ ਦਿੱਤਾ ਗਿਆ ਹੈ ਤੇ 'ਮਹਲਾ' ਦੀ ਥਾਂ 'ਪਾਤਸ਼ਾਹੀ' ਸ਼ਬਦ ਵਰਤਿਆ ਹੈ, ਇਸ ਕਰਕੇ ਪਹਿਲੇ ਆਦਿ ਗ੍ਰੰਥ ਵਾਲੀ ਬਾਣੀ ਆ ਜਾਂਦੀ ਹੈ, ਫਿਰ ਗੁਰੂ ਗੋਬਿੰਦ ਸਿੰਘ ਜੀ ਦੀ

ਰਚਨਾ ਹੈ, ਜਿਸ ਨੂੰ 'ਦਸਵੇਂ ਪਾਤਸ਼ਾਹ ਕਾ ਗ੍ਰੰਥ' ਕਿਹਾ ਗਿਆ ਹੈ। ਇਸ ਤੋਂ ਪਿਛੋਂ ਭਗਤਾਂ ਤੇ ਭੱਟਾਂ ਦੀ ਰਚਨਾ ਹੈ। ਅੰਤ ਜ਼ਫਰਨਾਮਾ ਹੈ।"[੧]

ਪਿਆਰਾ ਸਿੰਘ ਜੀ ਪਦਮ ਦੇ ਉਪਰੋਕਤ ਕਥਨ ਤੋਂ ਇਹ ਭੁਲੇਖਾ ਵੀ ਦੂਰ ਹੋ ਜਾਂਦਾ ਹੈ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਦਾ ਉਚਾਰਨ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਕੋਈ ਬੀੜ ਤਿਆਰ ਕਰਵਾਈ ਸੀ। ਪਦਮ ਜੀ ਨੇ 'ਆਦਿ ਗ੍ਰੰਥ ਦਰਸ਼ਨ' ਨਾਮੀ ਪੁਸਤਕ ਵਿਚ ਤਾਂ ਇਸ ਗ੍ਰੰਥ ਦੀਆਂ ਬੀੜਾਂ ਬਾਰੇ ਕੋਈ ਗੱਲ ਨਹੀਂ ਕੀਤੀ — ਸ਼ਾਇਦ 'ਗ੍ਰੰਥ ਗੁਰੂ' ਮਤ ਦੇ ਹਮਖ਼ਿਆਲਾਂ ਨਾਲ ਵਾਦ-ਵਿਵਾਦ ਤੋਂ ਬਚਣ ਲਈ! ਪਰ ਆਪ ਨੇ 'ਦਸਮ ਗ੍ਰੰਥ ਦਰਸ਼ਨ' ਵਿਚ ਪਰੋਖ਼ਸ਼ ਰੂਪ ਵਿਚ ਆਪਣਾ ਫ਼ੈਸਲਾ ਪੂਰੇ ਦਾਅਵੇ ਨਾਲ ਸੁਣਾ ਦਿੱਤਾ ਹੈ। ਆਪਣੀ ਇਸ ਪੁਸਤਕ ਵਿਚ ਆਪ 'ਆਦਿ' ਤੇ 'ਦਸਮ' ਗ੍ਰੰਥ ਦੀ ਉਸ ਬੀੜ ਦਾ ਬਿਓਰਾ ਦੇ ਰਹੇ ਹਨ ਜਿਹੜੀ ਭਾਈ ਮਣੀ ਸਿੰਘ ਜੀ ਨੇ ਸੰਪਾਦਤ ਕੀਤੀ। ਇਸ ਲਈ ਇਸ ਬੀੜ ਵਿਚ ਬਾਣੀਆਂ ਦਾ ਕ੍ਰਮ ਵੀ ਰਲਿਆ ਮਿਲਿਆ ਹੈ। ਜਿਵੇਂ ਕਿ ਪਿਛੇ ਆਪ ਨੇ ਦੱਸਿਆ ਹੈ ਕਿ ਪਹਿਲਾਂ ਆਦਿ ਗ੍ਰੰਥ ਵਾਲੀ ਬਾਣੀ ਆ ਜਾਂਦੀ ਹੈ, ਫਿਰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ, ਜਿਸ ਨੂੰ 'ਦਸਵੇਂ ਪਾਤਸ਼ਾਹ ਕਾ ਗ੍ਰੰਥ' ਕਿਹਾ ਗਿਆ ਹੈ। ਇਸ ਤੋਂ ਪਿਛੋਂ ਭਗਤਾਂ ਤੇ ਭੱਟਾਂ ਦੀ ਰਚਨਾ ਹੈ। ਅੰਤ ਜ਼ਫਰਨਾਮਾ ਹੈ। "ਇਸ 'ਦਸਮ ਗ੍ਰੰਥ' ਵਿਚ ਹੇਠ ਲਿਖੇ ਅਨੁਸਾਰ ਛੋਟੇ ਵਡੇ ਗ੍ਰੰਥ ਇਸ ਤਰਤੀਬ ਨਾਲ ਸ਼ਾਮਲ ਹਨ —

| | |
|---|---|
| ੧. ਜਾਪੁ | ਪੱਤਰਾ ੫੪੬ |
| ੨. ਬਚਿਤ੍ਰ ਨਾਟਕ (ਚੰਡੀ ਚਰਿਤ੍ਰ ਦੋਵੇਂ, ਚੌਬੀਸ ਅਵਤਾਰ, ਬ੍ਰਹਮਾਅਵਤਾਰ, ਰੁਦ੍ਰਅਵਤਾਰ, ੩੨ ਸਵਈਏ ਤੇ ੯ ਸ਼ਬਦ ਰਾਗਾਂ ਕੇ।) | ਪੱਤਰਾ ੫੪੯ ਤੋਂ |
| ੩. ਸ਼ਸਤ੍ਰ ਨਾਮ ਮਾਲਾ | ਪੱਤਰਾ ੭੮੬ |
| ੪. ਗਿਆਨ ਪ੍ਰਬੋਧ | ,, ੮੨੧ |
| ੫. ਅਕਾਲ ਉਸਤਤਿ | ,, ੮੩੦ |
| ੬. ਵਾਰ ਦੁਰਗਾ ਕੀ | ,, ੮੩੮ |
| ੭. ਚਰਿਤ੍ਰੋਪਾਖਯਾਨ | ੮੪੬-੧੦੯੦-੯੫ |
| ੮. ਜ਼ਫਰਨਾਮਾ (ਗੁਰਮੁਖੀ ਤੇ ਫ਼ਾਰਸੀ ਦੋਹਾਂ ਵਿਚ) | ,, ੧੦੯੦-੯੫ |
| ੯. ਸੱਦ | |

"ਚਰਿਤ੍ਰੋਪਾਖਿਯਾਨ ਤੋਂ ਪਿਛੋਂ ਭਗਤਬਾਣੀ ਤੇ ਭੱਟਾਂ ਦੀ ਰਚਨਾ ਆ ਜਾਂਦੀ ਹੈ। ਅੰਤ ਤੇ ਫ਼ਾਰਸੀ ਜ਼ਫਰਨਾਮਾ ਤੇ 'ਲੱਖੀ ਜੰਗਲ' ਵਾਲੀ ਸੱਦ ਹੈ।

" 'ਅਸਫੋਟਕ ਕਬਿਤ' ਤੇ ਖਾਲਸਾ ਮਹਿਮਾ" ਵਾਲੇ ਛੰਦ ਇਸ ਵਿਚ ਨਹੀਂ ਆਏ। ਬੀੜ ਦੇ ੧੦੮੬ ਪੱਤਰੇ ਤੇ ਲਿਖਾਰੀ ਦਾ ਨੋਟ ਹੈ —

'ਖੜਗ ਪਾਣਿ! ਤੈ ਕ੍ਰਿਪਾ ਤੇ, ਪੋਥੀ ਰਚੀ ਬਿਚਾਰ।
ਭੂਲ ਹੋਇ ਜਹਿ ਤਹਿ ਸੁਕਵਿ, ਪੜੀਅਹੁ ਸਭੇ ਸੁਧਾਰ।
ਪੋਥੀਆਂ ਕੇ ਉਤਾਰ ਕੀਯੇ, ਜੁਮਲਾ ਸੰਚਏ ਕੋ ਜਮਾ ਕੀਏ ਬਡੀ ਮੇਹ (ਨ) ਤ ਸੋ ਲੀਖੇ ਹੈ
ਸੰਮਤ ੧੭੭੦ ਮੇ ਤਯਾਰ ਹੁਵੇ ਹੈਂ'।...

"ਇਹ ਬੀੜ ਸਭ ਤੋਂ ਵੱਧ ਭਰੋਸੇ ਯੋਗ ਤੇ ਮੁਸਤਨਿਦ ਹੈ ਜੋ ਕਿ ਮਾਤਾ ਸੁੰਦਰੀ ਜੀ ਦੀ ਨਿਗਰਾਨੀ ਹੇਠ ਭਾਈ

੧ ਪਿਆਰਾ ਸਿੰਘ ਪਦਮ 'ਦਸਮ ਗ੍ਰੰਥ ਦਰਸ਼ਨ'; ਪੰਨਾ ੧੬-੧੭।

ਮਣੀ ਸਿੰਘ ਜੀ ਜਿਹੇ ਵਿਦਵਾਨ ਦੀ ਘਾਲ ਸਦਕਾ ਭਾਈ ਸ਼ੀਹਾਂ ਸਿੰਘ ਆਦਿ ਲਿਖਾਰੀਆਂ ਤਿਆਰ ਕੀਤੀ।"[1]

ਅੱਗੇ ਚਲ ਕੇ ਪਦਮ ਜੀ ਇਕ ਹੋਰ ਬੀੜ ਦਾ ਜ਼ਿਕਰ ਕਰਦੇ ਹਨ — "ਦੀਵਾਨ ਖ਼ਾਨਾ ਸੰਗਰੂਰ ਵਿਚ ਇਕ ਬੜੀ ਸੁੰਦਰ ਬੀੜ ਪਈ ਹੈ, ਜੋ ਮਹਾਰਾਜ ਸਰੂਪ ਸਿੰਘ ਨੂੰ ਗ਼ਦਰ ਸਮੇਂ ਦਿੱਲੀ ਤੋਂ ਪ੍ਰਾਪਤ ਹੋਈ ਸੀ। ਇਹ ੬੦੨ ਤੋਂ ਚਲਦੀ ਹੈ। ਇਸ ਤੋਂ ਮਲੂਮ ਹੁੰਦਾ ਹੈ ਕਿ ਭਾਈ ਮਨੀ ਸਿੰਘ ਵਾਲੀ ਬੀੜ ਵਾਂਙ ਇਸ ਦਾ ਪੂਰਬਾਰਧ ਆਦਿ ਗ੍ਰੰਥ ਸੀ ਤੇ ਉਤਰਾਧਰ ਦਸਮ ਗ੍ਰੰਥ ਸੀ। ਪਿਛੋਂ ਇਸ ਨੂੰ ਵੱਖ ਵੱਖ ਕਰ ਦਿੱਤਾ ਗਿਆ। ਆਦਿ ਗ੍ਰੰਥ ਵਾਲਾ ਭਾਗ ਜੀਂਦ ਦੇ ਗੁਰਦਵਾਰੇ ਵਿਚ ਕਿਸੇ ਸਮੇਂ ਸੀ ਤੇ ਇਹ ਦਸਮ ਵਾਲਾ ਭਾਗ ਹੁਣ ਤੱਕ ਦੀਵਾਨਖ਼ਾਨੇ ਵਿਚ ਸੁਰੱਖਿਅਤ ਹੈ।"

ਭਾਈ ਮਣੀ ਸਿੰਘ ਜੀ ਵਾਲੀ ਜਿਸ ਆਦਿ ਤੇ ਦਸਮ ਗ੍ਰੰਥ ਬੀੜ ਦਾ ਪਦਮ ਸਾਹਿਬ ਨੇ ਵੇਰਵਾ ਦਿੱਤਾ ਹੈ, ਉਸ ਦੇ ਸੰਪੂਰਨ ਹੋਣ ਦਾ ਸੰਮਤ ੧੭੭੦ ਦਿੱਤਾ ਹੈ — ਜੋ ਕਿ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਗ੍ਰੰਥ ਨੂੰ ਦਿੱਤੀ ਗਈ ਕਥਿਤ ਗੁਰਿਆਈ ਦੇ ਦਿਨ ਸੰਮਤ ਨਾਲੋਂ ਕਈ ਸਾਲ ਬਾਅਦ ਦਾ ਦਿਨ ਸੰਮਤ ਹੈ।

ਡਾਕਟਰ ਤਾਰਨ ਸਿੰਘ ਜੀ ਆਪਣੀ ਪੁਸਤਕ 'ਸ੍ਰੀ ਗਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਇਤਿਹਾਸ' ਦੇ ਪੰਨਾ ੧੧ ਉਪਰ ਲਿਖਦੇ ਹਨ — "ਗੁਰੂ ਗੋਬਿੰਦ ਸਿੰਘ ਜੀ ਨੇ ਆਪ ਬਹੁਤ ਵਡੇ ਆਕਾਰ ਦੀ ਰਚਨਾ ਕੀਤੀ ਸੀ ਜੋ ਕਿ **'ਦਸਮ ਗ੍ਰੰਥ' ਸਾਹਿਬ ਵਿਚ ਪ੍ਰਾਪਤ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੀ ਕੋਈ ਰਚਨਾ ਨਹੀਂ ਹੈ।"**

ਡਾ: ਜਸਬੀਰ ਸਿੰਘ ਆਹਲੂਵਾਲੀਆ ਵੀ ਆਪਣੇ ਇਕ ਲੇਖ — ਜੋ ਕਿ 'ਸਪਤਾਹਕ ਕੌਮੀ ਏਕਤਾ' ਦੇ ੨੦ ਮਾਰਚ ੧੯੭੮ ਦੇ ਅੰਕ ਵਿਚ (ਭਾਰਤ ਦਾ ਧਾਰਮਿਕ-ਸਾਂਸਕ੍ਰਿਤਕ ਵਿਰਸਾ' ਸਿਰਲੇਖ ਹੇਠ ਛਪਿਆ ਹੈ —) **ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਜ਼ਿਕਰ ਆਉਣ ਤੇ ਲਿਖਦੇ ਹਨ, "ਪਰ ਉਹਨਾਂ ਆਪਣੀ ਰਚੀ ਬਾਣੀ ਇਸ (ਆਦਿ ਗ੍ਰੰਥ) ਵਿਚ ਸ਼ਾਮਲ ਨਹੀਂ ਕੀਤੀ।"**

ਆਦਿ ਗ੍ਰੰਥ ਸਾਹਿਬ ਦੀ ਬੀੜ ਬਾਰੇ ਉਪਰੋਕਤ ਚਰਚਾ ਵਿਚੋਂ ਇਹ ਗੱਲਾਂ ਸਪੱਸ਼ਟ ਹੋ ਜਾਂਦੀਆਂ ਹਨ ਕਿ (੧) ਇਸ ਵਿਚ ਦਰਜ ਬਾਣੀ ਕੇਵਲ ੬ ਸਤਿਗੁਰੂਆਂ ਦੀ ਹੈ। ਪਹਿਲੇ, ਦੂਜੇ, ਤੀਜੇ, ਚੌਥੇ, ਪੰਜਵੇਂ ਤੇ ਨੌਵੇਂ ਸਤਿਗੁਰਾਂ ਦੀ। (੨) ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਜੋ ਕਿ ਭਾਈ ਮਣੀ ਸਿੰਘ ਜੀ ਨੇ ਸੰਪਾਦਤ ਕੀਤੀ — ਉਹ ਗੁਰੂ ਜੀ ਦੀ ਨਾਂਦੇੜ ਲੀਲ੍ਹਾ ਤੋਂ ਕੁਝ ਸਾਲ ਬਾਅਦ ਵਿਚ ਤਿਆਰ ਹੋਈ।

ਇਕ ਕਹਾਣੀ ਪਰਚਲਤ ਕੀਤੀ ਗਈ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਧੀਰ ਮੱਲ ਕੋਲੋਂ ਬੀੜ ਮੰਗ ਘੱਲੀ ਤੇ ਉਸ ਨੇ ਦੇਣ ਤੋਂ ਇਨਕਾਰ ਕਰ ਦਿੱਤਾ। ਅਸਲ ਵਿਚ ਇਹ ਕਹਾਣੀ ਧੀਰ ਮੱਲ ਦੇ ਗੁਰੂ ਘਰ ਪ੍ਰਤੀ ਪੁਸ਼ਤ-ਦਰ-ਪੁਸ਼ਤ ਵਿਰੋਧ ਨੂੰ ਸੂਚਿਤ ਕਰਨ ਲਈ ਘੜੀ ਗਈ ਹੈ। **ਗੁਰੂ ਗੋਬਿੰਦ ਸਿੰਘ ਜੀ ਵੱਲੋਂ ਉਸ ਹਾਲਤ ਵਿਚ ਧੀਰ ਮੱਲ ਕੋਲੋਂ ਬੀੜ ਮੰਗਣ ਦਾ ਕੋਈ ਸਵਾਲ ਹੀ ਨਹੀਂ ਉਠਦਾ। ਕਿਉਂਕਿ ਆਪ ਤੋਂ ਪਹਿਲਾਂ ਹੋ ਚੁਕੇ ਨੌਵੇਂ ਸਤਿਗੁਰੂ ਹਮੇਸ਼ਾ ਲਈ ਬੀੜ ਧੀਰ ਮੱਲ ਜਾਂ ਧੀਰ ਮੱਲੀਆਂ ਕੋਲ ਹੀ ਰਹਿਣ ਦਾ ਹੁਕਮ ਦੇ ਗਏ ਸਨ।** ਗੁਰੂ ਗੋਬਿੰਦ ਸਿੰਘ ਜੀ ਆਪਣੇ ਪਿਤਾ ਗੁਰੂ ਦਾ ਹੁਕਮ ਉਲੰਘ ਕੇ ਗੁਰੂ ਘਰ ਧਰੋਹੀ ਧੀਰ ਮੱਲ ਕੋਲੋਂ ਬੀੜ ਮੰਗਣ! — ਇਸ ਗੱਲ ਦੀ ਆਸ ਗੁਰੂ ਗੋਬਿੰਦ ਸਿੰਘ ਜਿਹੇ ਚਰਿਤ੍ਰਵਾਨ ਸਤਿਗੁਰੂ ਕੋਲੋਂ ਕਿਸੇ ਵੀ ਹਾਲਤ ਵਿਚ ਨਹੀਂ ਕੀਤੀ ਜਾ ਸਕਦੀ। ਜਦੋਂ ਸਿੱਖਾਂ ਨੇ ਅਤੇ ਰਿਸ਼ਤੇਦਾਰਾਂ ਨੇ ਵੀ ਬੀੜ ਗੁਰੂ ਘਰ ਵਿਚ ਰਹਿਣ ਦੇਣ ਲਈ ਆਖਿਆ ਸੀ — ਤਦ ਵੀ ਗੁਰੂ ਤੇਗ਼ ਬਹਾਦਰ ਜੀ ਨੇ ਹਰ ਹਾਲਤ ਵਿਚ ਬੀੜ ਧੀਰ ਮੱਲ ਕੋਲ ਭੇਜਣੀ ਹੀ ਮੁਨਾਸਿਬ ਸਮਝੀ ਸੀ। ਜਦੋਂ ਸਿੱਖਾਂ ਨੇ ਬੀੜ ਧੀਰ ਮੱਲ ਨੂੰ ਦੇਣ ਜਾਣ ਦਾ ਹੁਕਮ — ਉਸ ਦੇ ਗੁਰੂ ਘਰ ਧਰੋਹੀ ਹੋਣ ਦੀ ਦਲੀਲ ਦੇ ਕੇ ਮੰਨਣੋਂ ਇਨਕਾਰ ਕਰ ਦਿੱਤਾ ਤਾਂ ਗੁਰੂ ਤੇਗ਼ ਬਹਾਦਰ ਜੀ ਨੇ ਫਿਰ ਵੀ ਬੀੜ ਆਪਣੇ ਕੋਲ ਨਹੀਂ ਰੱਖੀ, ਸਗੋਂ ਬਿਆਸਾ ਨਦੀ ਦੇ ਸਪੁਰਦ ਕਰ ਦਿੱਤੀ ਸੀ। ਇਸ ਸੰਬੰਧੀ ਸੂਰਜ ਪ੍ਰਕਾਸ਼ ਤੋਂ ਇਲਾਵਾ 'ਸਿੱਖ ਹਿਸਟਰੀ ਸੁਸਾਇਟੀ ਦੇ ਪੱਤਰਾਂ ਵਿਚ ਵੀ ਇਸ ਤੱਥ ਨੂੰ ਮੰਨਿਆ

੧. ਦਸਮ ਗ੍ਰੰਥ ਦਰਸ਼ਨ, ਪੰਨਾ ੧੭-੧੮।

ਗਿਆ ਹੈ। 'ਪਰਮ ਪਾਵਨ ਪਵਿੱਤ੍ਰ ਆਦਿ ਬੀੜ ਦਾ ਸੰਕਲਨਾ ਕਾਲ' ਨਾਮੀ ਪੁਸਤਕ ਵਿਚ ਜੋ ਭਾਈ ਵੀਰ ਸਿੰਘ ਜੀ ਦੀ ਪ੍ਰਕਾਸ਼ਨ ਸੰਸਥਾ ਖ਼ਾਲਸਾ ਸਮਾਚਾਰ ਵੱਲੋਂ ਨਵੰਬਰ ੧੯੫੨ ਨੂੰ ਛਪੀ — ਦੇ ਪੰਨਾ ੪੨-੪੩ ਵਿਚ ਲਿਖਿਆ ਹੈ —

"ਅਕਤੂਬਰ ੧੯੪੯ ਵਿਚ ਸ੍ਰ: ਪਿਆਰਾ ਸਿੰਘ ਜੀ ਪਦਮ ਦਾ ਲੈਕਚਰ ਇਸੇ (ਸੁਸਾਇਟੀ) ਦੇ ਪ੍ਰਬੰਧ ਹੇਠ ਇਸੇ ਇਤਿਹਾਸਕ ਸਿੱਖ ਸੁਸਾਇਟੀ ਦੇ ਕਮਰਾ ਹਾਲ ਵਿਚ ਹੋਇਆ....ਫਿਰ ਇਤਿਹਾਸਕ ਪੱਤਰ ਸੰਚੀ ੧ ਨੰ: ੧ ਵਿਚ ਸਿੱਖ ਹਿਸਟਰੀ ਸੁਸਾਇਟੀ ਦੇ ਸਕੱਤ੍ਰ ਸਾਹਿਬ ਜੀ ਦੀਆਂ ਤਿੰਨ ਸਾਲਾਨਾ ਰਿਪੋਰਟਾਂ ਛਪੀਆਂ ਹਨ। ਤੀਜੀ ਰਿਪੋਰਟ ੨੮ ਮਾਰਚ ੧੯੪੯ ਨੂੰ ਪੜ੍ਹੀ ਗਈ ਦੱਸੀ ਗਈ ਹੈ. ਉਸ ਦੇ ਇਤਿਹਾਸਕ ਪੱਤ੍ਰ ਦੇ ਪੰਨਾ ੩੭ ਉਪਰ ਲੇਖਕ ਜੀ ਨੇ ਛੇਵੇਂ ਪਾਤਸ਼ਾਹ ਜੀ ਦੇ ਸਮੇਂ ਦੀ ਲਿਖੀ ਗਈ ਤੇ ਡੇਹਰੇ ਸਾਹਬ ਸੰਭਾਲੀ ਰਹੀ ਇਕ ਪਾਵਨ ਬੀੜ ਦਾ ਜ਼ਿਕਰ ਕਰਦੇ ਦੱਸਿਆ ਹੈ —

" 'ਇਸ ਤੋਂ ਉਸ ਆਦਿ ਬੀੜ ਦੀ ਤਰਤੀਬ ਸੰਬੰਧੀ ਕਾਫ਼ੀ ਟੋਹ ਲਗ ਜਾਂਦੀ ਹੈ, ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਤੋਂ ਲਿਖਵਾਈ ਸੀ, ਪਰ ਨੌਂਵੇਂ ਪਾਤਸ਼ਾਹ ਦੇ ਸਮੇਂ ਬਿਆਸਾ ਨਦੀ ਦੇ ਸਪੁਰਦ ਕਰ ਦਿਤੀ ਗਈ'।"[੧]

ਇਸ ਤੋਂ ਪਹਿਲਾਂ ਏਸੇ ਕਿਤਾਬ ਦੇ ਲੇਖਕ ਗਿਆਨੀ ਮਹਾਂ ਸਿੰਘ ਜੀ ਲਿਖਦੇ ਹਨ — "ਇਸ ਆਦਿ ਬੀੜ ਦੇ ਆਰੰਭ ਵਿਚ ਬੀੜ ਦੇ ਰਚਨ ਦਾ ਸੰਮਤ ਦਿੱਤਾ ਹੋਇਆ ਹੈ ਤੇ ਇਹ ਭਾਈ ਗੁਰਦਾਸ ਜੀ ਦੀ ਕਲਮ ਦੀ ਹੀ ਲਿਖਤ ਹੈ ਤੇ ਇਹ ਸੰਮਤ ਹੈ ੧੬੬੧, ਜਿਸ ਦੀ ਸਾਖ਼ੀ ਸਾਡੇ ਸਾਰੇ ਇਤਿਹਾਸ ਭਰ ਰਹੇ ਹਨ। ਪਰ **ਸਾਡੇ ਇਹ ਸੱਜਣ ਜੋ ਰਾਗ ਮਾਲਾ ਦੇ ਖੰਡਨ ਪਰ ਆਪਣਾ ਅੱਡੀ ਚੋਟੀ ਦਾ ਤਾਣ ਖ਼ਰਚ ਕਰਦੇ ਰਹੇ ਹਨ,** ਨੇ ਆਦਿ ਬੀੜ ਵਿਚ ਰਾਗਮਾਲਾ ਆਦਿ ਕਾਲ ਤੋਂ ਭਾਈ ਗੁਰਦਾਸ ਦੇ ਹੱਥ ਦੀ ਲਿਖੀ ਸਹੀ ਹੋ ਜਾਣ ਤੇ ਇਸ **ਆਦਿ ਬੀੜ ਨੂੰ ਹੀ ਰੱਦ ਕਰਨ ਦਾ ਖ਼ਤਰਨਾਕ ਕਦਮ ਉਠਾ ਲਿਆ ਹੈ** ਤੇ ਵਡਾ ਸ਼ੋਕ ਇਸ ਗੱਲ ਦਾ ਹੈ ਕਿ 'ਸਿੱਖ ਹਿਸਟਰੀ ਸੁਸਾਇਟੀ' ਇਸ ਚਹਿਨੀਅਤ ਦੀ ਲਪੇਟ ਵਿਚ ਆ ਗਈ ਹੈ।"[੨]

ਇਸ ਪੁਸਤਕ-ਲੇਖਕ ਦੇ ਕਹਿਣ ਅਨੁਸਾਰ 'ਸਿੱਖ ਹਿਸਟਰੀ ਸੁਸਾਇਟੀ,' ਪਿਆਰਾ ਸਿੰਘ ਜੀ ਪਦਮ, ਗਿਆਨੀ ਗੁਰਦਿੱਤ ਸਿੰਘ ਜੀ ਆਦਿ ਸਾਰੇ ਹੀ ਇਸ ਗੱਲ ਉਪਰ ਸਹਿਮਤ ਹਨ ਕਿ ਕਰਤਾਰਪੁਰ ਵਾਲੀ ਬੀੜ ਉਹ ਨਹੀਂ ਜਿਸ ਨੂੰ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਕੋਲੋਂ ਲਿਖਵਾਇਆ ਸੀ। ਉਹ ਬੀੜ ਬਿਆਸਾ ਦੀ ਭੇਟ ਹੋ ਗਈ ਸੀ ਤੇ ਹੁਣ ਵਾਲੀ ਬੀੜ ਕੋਈ ਹੋਰ ਹੈ। ਗਿਆਨੀ ਮਹਾਂ ਸਿੰਘ ਜੀ ਨੇ ਉਪਰੋਕਤ ਸੁਸਾਇਟੀ ਤੇ ਇਤਿਹਾਸਕ ਪੱਤਰ ਦਾ ਹਵਾਲਾ ਦੇਣ ਤੋਂ ਬਾਅਦ ਲਿਖਿਆ ਹੈ —

"ਇਹ ਨੀਂਹ ਰੱਖੀ ਗਈ ਹੈ ਕਿ ਆਦਿ ਬੀੜ ਦਰਯਾ ਬੁਰਦ ਹੋ ਚੁਕੀ ਹੈ ਤੇ ਐਸ ਵੇਲੇ ਮੌਜੂਦ ਨਹੀਂ।"[੩]

ਸਵਾਮੀ ਹਰਨਾਮ ਦਾਸ ਜੀ ਉਦਾਸੀਨ ਨੇ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨ ਬੀੜਾਂ ਤੇ ਵਿਚਾਰ, ਨਾਮੀ ਪੁਸਤਕ ਵਿਚ ਤਰਕ ਪੂਰਨ ਢੰਗ ਨਾਲ ਇਹ ਸਿੱਧ ਕੀਤਾ ਹੈ ਕਿ ਕਰਤਾਰਪੁਰ ਵਾਲੀ ਬੀੜ ਗੁਰੂ ਅਰਜਨ ਦੇਵ ਜੀ ਦੀ ਲਿਖਵਾਈ ਬੀੜ ਨਹੀਂ। ਆਪ ਨੇ ਵੀ ਦਿੱਲੀ ਵਿਚ ਰਾਜਾ ਗੁਲਾਬ ਸਿੰਘ ਸੇਠੀ ਜੀ ਦੇ ਘਰ ਸੁਰੱਖਿਅਤ ਭਾਈ ਮਣੀ ਸਿੰਘ ਵੱਲੋਂ ਤਿਆਰ ਕਰਵਾਈ ਬੀੜ ਨੂੰ ਪ੍ਰਮਾਣਿਕ ਮੰਨਿਆ ਹੈ ਜਿਹੜੀ ਕਿ ਆਦਿ ਤੇ ਦਸਮ ਦੀ ਇਕੱਠੀ ਹੈ।

ਇਸ ਤੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਜਿਸ ਬੀੜ ਨਾਲ ਗੁਰਿਆਈ ਦੀ ਗੱਲ ਜੋੜੀ ਜਾ ਰਹੀ ਹੈ ਉਹ ਅਸਲ ਵਿਚ ਕਿਤੇ ਹੈ ਹੀ ਨਹੀਂ। ਦਮਦਮੇ ਵਾਲੀ ਇਕ ਬੀੜ ਦਾ ਜ਼ਿਕਰ ਸ: ਜੀ. ਬੀ. ਸਿੰਘ ਦੀ 'ਪ੍ਰਾਚੀਨ ਬੀੜਾਂ' ਨਾਮੀ ਪੁਸਤਕ ਵਿਚ ਆਉਂਦਾ ਹੈ — ਜਿਸ ਅਨੁਸਾਰ ਉਹ ਬੀੜ ਗੁਰੂ ਤੇਗ ਬਹਾਦਰ ਜੀ ਨੇ ਲਿਖਵਾਣੀ ਸ਼ੁਰੂ ਕੀਤੀ ਸੀ — ਪਰ ਆਪਣੀ ਜ਼ਿੰਦਗੀ ਵਿਚ ਉਹ ਮੁਕੰਮਲ ਨਹੀਂ ਸਨ ਕਰਵਾ ਸਕੇ। ਉਹ ਬੀੜ ਢਾਕੇ ਵਿਚ ਲੇਖਕ ਨੇ ਵੇਖੀ ਸੀ।[੪]

੧ ਪੰਨਾ ੪੨। ੨ ਪੰਨਾ ੪੨। ੩ ਪੰਨਾ ੪੩।
੪ ਪ੍ਰਾਚੀਨ ਬੀੜਾਂ ਬਾਰੇ ਭੁੱਲਾਂ ਦੀ ਸੋਧਨ, ਲੇਖਕ ਭਾਈ ਜੋਧ ਸਿੰਘ ਜੀ, ਪੰਨਾ ੧੧੮।

ਭਾਈ ਸਾਹਿਬ ਭਾਈ ਜੋਧ ਸਿੰਘ ਜੀ ਦੇ ਕਥਨ ਤੋਂ ਵੀ ਪਰਤੀਤ ਇਹੋ ਹੁੰਦਾ ਹੈ ਕਿ ਕਰਤਾਰ ਪੁਰ ਵਾਲੀ ਬੀੜ ਉਹ ਨਹੀਂ ਜਿਹੜੀ ਸਤਿਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਕੋਲੋਂ ਲਿਖਵਾਈ ਸੀ — ਹਾਲਾਂ ਕਿ ਆਪ ਕਹਿੰਦੇ ਇਹੋ ਹੀ ਹਨ ਕਿ ਇਹ ਬੀੜ ਓਹੋ ਹੈ, ਪਰ ਭਾਈ ਸਾਹਿਬ ਨੇ ਉਸ ਦੇ ਸੰਪਾਦਨ ਵਿਚ ਇਕਸਾਰਤਾ ਦੀ ਅਨਹੋਂਦ ਦਾ ਜਿਵੇਂ ਜ਼ਿਕਰ ਕੀਤਾ ਹੈ — ਉਸ ਤੋਂ ਇਹ ਪੰਜਵੇਂ ਪਾਤਸ਼ਾਹ ਵਾਲੀ ਨਾ ਹੋਣੀ ਹੀ ਸਾਬਤ ਹੁੰਦੀ ਹੈ। ਆਪ ਦਾ ਭਾਸ਼ਨ 'ਪਾਵਨ ਬੀੜਾਂ ਦੀ ਸੁੱਧ ਤੇ ਇਕ ਸਰੂਪ ਛਪਾਈ ਬਾਰੇ ਚੀਫ਼ ਖ਼ਾਲਸਾ ਦੀਵਾਨ ਦੇ ਅਸਥਾਨ ਤੇ ੩-੧੧-੫੬ ਨੂੰ ਹੋਏ ਪ੍ਰਤੀਨਿਧ ਪੰਥਕ ਸਮਾਗਮ ਦੀ ਕਾਰਵਾਈ ਤੇ ਫ਼ੈਸਲਾ' ਨਾਮੀ ਕਿਤਾਬਚੇ ਵਿਚ ਇੰਜ ਦਰਜ ਹੈ—

"ਬਾਬਾ ਜੀ (ਸਤਿਗੁਰੂ ਪ੍ਰਤਾਪ ਸਿੰਘ ਜੀ) ਦੇ ਖ਼ਿਆਲ ਸ਼ੁਭ ਹਨ, ਉਹ ਜਿਸ ਨੂੰ ਬੀ ਕਹਿਣ ਉਨ੍ਹਾਂ ਦੇ ਨਾਲ ਜਾਣ ਨੂੰ ਤੇ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਵਾਲਿਆਂ ਨੂੰ ਬੇਨਤੀ ਕਰਨ ਲਈ ਤਿਆਰ ਹੈ। ਦਲੀਲਾਂ ਦੇ ਆਧਾਰ ਤੇ ਮਤਭੇਦ ਹਾਨੀ ਕਾਰਕ ਹਨ। ਦਲੀਲ ਦਿੱਤੀ ਜਾਂਦੀ ਹੈ ਕਿ ਇਕਸਾਰਤਾ ਕੀਤੀ ਜਾਵੇ। ਇਸ ਦਲੀਲ ਨਾਲ ਥੋੜੀ ਜਿਹੀ ਖੁਲ੍ਹ ਅੱਜ ਲੈ ਲਈ ਜਾਏ ਤੇ ਫੇਰ ਬੜਾ ਕੁਝ ਕਰਨ ਨੂੰ ਮੈਦਾਨ ਖੁਲ੍ਹ ਜਾਂਦਾ ਹੈ। ਮੈਂ ਕਰਤਾਰ ਪੁਰ ਵਾਲੀ ਬੀੜ ਦੇ ਚੰਗੀ ਤਰ੍ਹਾਂ ਦਰਸ਼ਨ ਕੀਤੇ ਹਨ। ਵਾਰਾਂ ਵਿਚ ਕਈ ਥਾਂ ਸਿਰਲੇਖ ਹਨ 'ਸਲੋਕ ਮ: ੧' ਤੇ ਫਿਰ ਕਈ ਥਾਂ 'ਮ: ੧ ਸਲੋਕ' ਫੇਰ ਦੇਵ ਗੰਧਾਰੀ ਵਿਚ ਸਿਰਲੇਖ 'ਦੇਵ ਗੰਧਾਰੀ ੫' ਹੀ ਕੇਵਲ ਆਇਆ ਹੈ, ਉਥੇ ਮ: ਪਦ ਨਹੀਂ। ਭਗਤਾਂ ਦੀ ਬਾਣੀ ਵਿਚ ਕਿਤੇ ਤਾਂ ਹਰ ਸ਼ਬਦ ਦੇ ਸ਼ੁਰੂ ਵਿਚ ਰਾਗ ਦਾ ਨਾਮ ਲਿਖਿਆ ਹੁੰਦਾ ਤੇ ਕਿਤੇ ਇਕੋ ਵਾਰੀ ਰਾਗ ਦਾ ਨਾਮ ਲਿਖ ਕੇ ਕਿੰਨੇ ਕਿੰਨੇ ਸ਼ਬਦ ਦਿੱਤੇ ਹਨ। ਇਸੇ ਤਰ੍ਹਾਂ ਇਕ ਨਹੀਂ ਅਨੇਕ ਹੀ ਅਨੇਕ-ਰੂਪਤਾ ਦੇ ਸਰੂਪ ਹਨ ਜਿਨ੍ਹਾਂ ਨੂੰ ਇਕਸਾਰਤਾ ਦੀ ਦਲੀਲ ਨਾਲ ਅਸੀਂ ਬਦਲ ਕੇ ਖ਼ਾਹ-ਮਖ਼ਾਹ ਦਾ ਵਖੇਵਾਂ ਨਹੀਂ ਪੈਦਾ ਕਰ ਸਕਦੇ..."[1]

ਭਾਈ ਜੋਧ ਸਿੰਘ ਸਾਹਿਬ ਦੇ ਉਪਰੋਕਤ ਭਾਸ਼ਣ ਤੋਂ ਇਹੋ ਅੰਦਾਜ਼ਾ ਹੁੰਦਾ ਹੈ ਕਿ ਇਹ ਬੀੜ ਗੁਰੂ ਅਰਜਨ ਦੇਵ ਜੀ ਦੀ ਲਿਖਵਾਈ ਤੇ ਭਾਈ ਗੁਰਦਾਸ ਜੀ ਦੀ ਲਿਖੀ ਨਹੀਂ ਹੋ ਸਕਦੀ-ਕਿਉਂਕਿ ਉਨ੍ਹਾਂ ਦੇ ਪਾਏ ਦੇ ਸੰਪਾਦਕਾਂ ਕੋਲੋਂ ਉਪਰ ਦੱਸੀਆਂ ਇਹੋ ਜਿਹੀਆਂ ਅਸੰਗਤੀਆਂ ਬਾਰੇ ਸੋਚਿਆ ਹੀ ਨਹੀਂ ਜਾ ਸਕਦਾ।

ਉਪਰੋਕਤ ਸਾਰੀ ਵਿਚਾਰ ਤੋਂ ਜੋ ਗੱਲ ਉੱਭਰ ਕੇ ਸਾਹਮਣੇ ਆਉਂਦੀ ਹੈ ਉਹ ਇਹੋ ਹੈ ਕਿ ਜਿਹੜੀ ਵੀ ਕਿਸੇ ਬੀੜ ਦੇ ਉਤਾਰੇ ਤੋਂ ਸੋਧ ਕੇ ਅੱਜ ਕਲ੍ਹ ਵਾਲੀ ਛਪੀ ਹੋਈ ਬੀੜ ਸਾਨੂੰ ਉਪਲਬਧ ਹੈ ਇਹ ਗੁਰੂ ਅਰਜਨ ਦੇਵ ਜੀ ਵਾਲੀ ਮੂਲ ਬੀੜ ਦੇ ਉਤਾਰੇ ਤੋਂ ਤਿਆਰ ਨਹੀਂ ਹੋਈ — ਸਗੋਂ ਭਾਈ ਬੰਨੋ ਵਾਲੀ ਬੀੜ ਜਿਸ ਨੂੰ ਕਿ 'ਖਾਰੀ ਬੀੜ' ਕਿਹਾ ਜਾਂਦਾ ਹੈ ਤੇ ਜੋ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਉਸ ਵਿਚ ਕੀਤੇ ਗਏ ਦੂਸਰਿਆਂ ਵੱਲੋਂ ਵਾਧਿਆਂ ਕਾਰਨ ਪਰਵਾਨ ਨਹੀਂ ਸੀ ਕੀਤੀ — ਦੇ ਕਿਸੇ ਉਤਾਰੇ ਦਾ ਉਤਾਰਾ ਹੈ। ਸਵਾਮੀ ਹਰਿਨਾਮ ਦਾਸ ਜੀ ਉਦਾਸੀਨ ਨੇ ਤਾਂ ਇਸ ਬੀੜ ਦੇ ਦਰਸ਼ਨ-ਪਾਠ ਤੋਂ ਬਾਅਦ ਏਥੋਂ ਤਕ ਲਿਖਿਆ ਹੈ ਕਿ ਇਸ ਵਿਚ ਕਈ ਥਾਂ ਬਾਣੀ ਦੀ ਬਜਾਏ ਹੋਰ ਹੀ ਕੁਝ ਲਿਖਿਆ ਮਿਲਦਾ ਹੈ।

**ਗੁਰਤਾ ਬਾਰੇ** ਇਕ ਹੋਰ ਸਿਧਾਂਤਕ ਸਵਾਲ ਵੀ ਸਵਾਮੀ ਹਰਿਨਾਮ ਦਾਸ ਜੀ ਨੇ ਸਾਹਮਣੇ ਲਿਆਂਦਾ ਹੈ। ਆਪ ਲਿਖਦੇ ਹਨ — "**ਗੁਰਬਾਣੀ ਨੂੰ ਤਾਂ, ਜੋ ਵੀ ਸਤਿਗੁਰੂ ਹੁੰਦੇ ਸਨ, ਸਿਰ ਹੀ ਝੁਕੌਂਦੇ ਸਨ। ਏਸ ਹੀ ਖ਼ਿਆਲ ਨਾਲ — ਜਿੰਨਾ ਚਿਰ ਉਨ੍ਹਾਂ ਦਾ ਸਰੀਰ ਰਹਿੰਦਾ ਸੀ, ਆਪਣੀ ਬਾਣੀ ਵਡੇ ਸਤਿਗੁਰਾਂ ਦੀ ਬਾਣੀ ਵਿਚ ਕਦੇ ਵੀ ਨਹੀਂ ਰਲੌਂਦੇ ਸਨ। 'ਗੁਰਬਾਣੀ ਸਦਾ ਹੀ ਪੂਜਯ' ਹੈ। ਚਾਹੇ ਇਕ ਤੁਕ ਹੈ, ਚਾਹੇ ਇਕ ਸ਼ਬਦ ਹੈ, ਚਾਹੇ ਇਕ ਬਾਣੀ ਹੈ, ਚਾਹੇ ਇਕ ਰਾਗ ਹੈ, ਚਾਹੇ ਅੱਧੀ ਬੀੜ ਹੈ, ਚਾਹੇ ਪੂਰੀ ਬੀੜ ਹੈ — ਗੁਰਬਾਣੀ ਸਦਾ ਪੂਜਯ ਹੈ। ਸ੍ਰੀ ਗੁਰੂ ਨਾਨਕ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਮਸਕਾਰਦੇ ਸਨ। ਇਹ ਬਾਣੀ ਤਾਂ ਸਦਾ ਹੀ ਗੁਰੂਆਂ ਦੇ ਸਿਰ ਗੁਰੂ (ਵਡੀ) ਸੀ — ਫੇਰ**

੧ ਪੰਨਾ ੧੪-੧੫ :

**ਗੁਰਤਾ ਕਿਵੇਂ ਹੋਈ ? ਗੁਰਤਾ ਸਦਾ ਹੀ ਚੇਲੇ ਦੀ ਵਸਤੂ ਹੈ। ਕੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰਬਾਣੀ ਨੂੰ ਚੇਲਾ ਮੰਨਦੇ ਸਨ ? ਇਹ ਤਾਂ ਉਲਟਾ ਕਹਿਣ ਵਾਲਾ ਹੀ ਅਪਰਾਧੀ ਹੈ।** ਸਾਹਿਬਾਂ ਨੇ ਤਾਂ **ਸਦਾ ਹੀ 'ਗੁਰਬਾਣੀ ਪੂਜਯ' ਮੰਨੀ ਹੈ। ਫਿਰ** ਗੁਰਿਆਈ ਦਾ ਪਸ਼ਨ ਹੀ ਕੀ ਹੋਇਆ ?[੧]

## ਬਾਣੀ ਦੀ ਨਵੇਂ ਢੰਗ ਦੀ ਵਿਆਖਿਆ

ਡਾ: ਜਸਬੀਰ ਸਿੰਘ ਆਹਲੂਵਾਲੀਆ ਲਿਖਦੇ ਹਨ—

**"ਸਿੱਖ ਧਰਮ ਇਕ ਅਜਿਹੇ ਨਵੇਂ ਧਰਮ, ਸਗੋਂ ਰਾਜ ਦੇ ਰੂਪ ਵਿਚ ਉਭਰਿਆ ਜੋ ਰੂਹਾਨੀ ਤੇ ਦੁਨਿਆਵੀ ਪ੍ਰਭੁਤਾ ਦੇ ਨਿਵੇਕਲੇ ਸੁਮੇਲ ਦਾ ਪ੍ਰਤੀਕ ਹੈ।** ਇਸ ਦਾ ਮਹੱਤਵ ਲੋਕ-ਪ੍ਰਲੋਕ ਦੋਹਾਂ ਲਈ ਹੈ। ਇਹ ਸਮਾਜਕ ਯਥਾਰਥ ਨਾਲ ਵੀ ਉਤਨਾ ਹੀ ਜੁੜਿਆ ਹੋਇਆ ਹੈ ਜਿਤਨਾ ਕਿ ਅਧਿਆਤਮਕ ਸੱਚ ਨਾਲ ਹੈ। **ਸਿੱਖ ਧਰਮ ਦੀ ਇਹ ਪ੍ਰਕਿਰਤੀ ਜਿਹੜੀ ਪਹਿਲੇ ਗੁਰੂਆਂ ਦੇ ਸਿਧਾਂਤ ਵਿਚ ਅੰਤਰ ਨਿਹਿਤ ਸੀ ਉਦੋਂ ਸਪੱਸ਼ਟ ਰੂਪ ਵਿਚ ਪ੍ਰਗਟ ਹੋਈ ਜਦੋਂ ਛੇਵੇਂ ਗੁਰੂ ਸਾਹਿਬ ਨੇ ਮੀਰੀ ਤੇ ਪੀਰੀ ਦੀਆਂ ਦੋ ਕਿਰਪਾਨਾਂ ਪਹਿਨੀਆਂ ਜਿਨ੍ਹਾਂ ਵਿਚੋਂ ਪਹਿਲੀ ਦੁਨਿਆਵੀ ਤੇ ਦੂਜੀ ਰੂਹਾਨੀ ਪ੍ਰਭੁਤਾ ਦੀ ਪ੍ਰਤੀਕ ਸੀ।"**[੨]

ਬਲਿਹਾਰੀ ! ਸਤਿਗੁਰਾਂ ਦੇ ਸਿਧਾਂਤ ਦੇ ਵਿਆਖਿਆਕਾਰਾਂ ਤੇ ਇਤਿਹਾਸਕਾਰਾਂ ਦੇ ! ਆਹਲੂਵਾਲੀਆ ਸਾਹਿਬ ਨੇ, ਇਕ ਕਿਰਪਾਨ ਨੂੰ ਰੂਹਾਨੀ ਪ੍ਰਭੁਤਾ ਦਾ ਪ੍ਰਤੀਕ ਹੀ ਬਣਾ ਦਿੱਤਾ ਹੈ ਅਤੇ ਨਾਲ ਹੀ ਇਹ ਵੀ ਆਖਣੋ ਸੰਕੋਚ ਨਹੀਂ ਕੀਤਾ ਕਿ ਸਿੱਖ ਧਰਮ ਇਕ ਨਵਾਂ ਰਾਜ ਰੂਪ ਧਰਮ ਹੈ। ਇਹ ਵੀ ਆਪ ਨੇ ਸ਼ਾਨ ਨਾਲ ਲਿਖ ਦਿੱਤਾ ਹੈ ਕਿ ਸਿੱਖ ਗੁਰੂਆਂ ਦੇ ਸਿਧਾਂਤ ਵਿਚ ਇਹ ਪਰਵਿਰਤੀ ਪਹਿਲਾਂ ਤੋਂ ਹੀ ਨਿਹਿਤ ਸੀ।

ਗੁਰੂ ਅਰਜਨ ਦੇਵ ਜੀ, ਗੁਰੂ ਹਰਗੋਬਿੰਦ ਸਾਹਿਬ ਦੇ ਪਿਤਾ ਵੀ ਸਨ ਤੇ ਆਪ ਤੋਂ ਪਹਿਲਾਂ ਹੋਏ ਪੰਜਵੇਂ ਗੁਰੂ ਵੀ। ਗੁਰੂ ਅਰਜਨ ਦੇਵ ਜੀ ਨੇ ਬਾਣੀ ਰਾਹੀਂ ਪੂਰੀ ਸਪੱਸ਼ਟਤਾ ਨਾਲ ਫੁਰਮਾਇਆ ਹੈ—

ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ ॥
ਅਤਿ ਸੁੰਦਰ ਮਨ ਮੋਹਨ ਪਿਆਰੇ ਸਭ ਹੂ ਮਧਿ ਨਿਰਾਰੇ ॥ ਰਹਾਉ ॥
**ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥**
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਮੋਹਿ ਠਾਕੁਰ ਹੀ ਦਰਸਾਰੇ ॥
ਦੀਨੁ ਦੁਆਰੈ ਆਇਓ ਠਾਕੁਰ ਸਰਨਿ ਪਰਿਓ ਸੰਤ ਹਾਰੇ ॥
ਕਹੁ ਨਾਨਕ ਪ੍ਰਭ ਮਿਲੇ ਮਨੋਹਰ ਮਨੁ ਸੀਤਲ ਬਿਗਸਾਰੇ ॥

(ਦੇਵ ਗੰਧਾਰੀ ਮਹਲਾ ੫ ਆਦਿ ਗ੍ਰੰਥ ਪੰਨਾ ੫੩੪)

**ਮਾਗਉ ਦਾਨੁ ਠਾਕੁਰ ਨਾਮ ॥
ਅਵਰੁ ਕਛੂ ਮੇਰੈ ਸੰਗਿ ਨ ਚਾਲੈ ਮਿਲੈ ਕ੍ਰਿਪਾ ਗੁਣ ਗਾਮ ॥ ਰਹਾਉ ॥
ਰਾਜੁ ਮਾਲੁ ਅਨੇਕ ਭੋਗ ਰਸ ਸਗਲ ਤਰਵਰ ਕੀ ਛਾਮ ॥
ਧਾਇ ਧਾਇ ਬਹੁ ਬਿਧਿ ਕਉ ਧਾਵੈ ਸਗਲ ਨਿਰਾਰਥ ਕਾਮ ॥
ਬਿਨੁ ਗੋਵਿੰਦ ਅਵਰੁ ਜੇ ਚਾਹਉ ਦੀਸੈ ਸਗਲ ਬਾਤ ਹੈ ਖਾਮ ॥
ਕਹੁ ਨਾਨਕ ਸੰਤ ਰੇਣ ਮਾਗਉ ਮੇਰੋ ਮਨੁ ਪਾਵੈ ਬਿਸ੍ਰਾਮ ॥**

(ਟੋਡੀ ਮਹਲਾ ੫, ਆਦਿ ਗ੍ਰੰਥ ਪੰਨਾ ੭੧੩)

੧ ਪੁਰਾਤਨ ਬੀੜਾਂ ਤੇ ਵਿਚਾਰ—ਪੰਨੇ ੧੩੭—੧੩੮।
੨ ਸਪਤਾਹਕ ਕੌਮੀ ਏਕਤਾ ਮਾਰਚ ੧੯੭੩।

— ਤੀਜੇ ਸਤਿਗੁਰੂ ਜੀ ਕਹਿੰਦੇ ਹਨ —

ਇਸੁ ਜੁਗ ਕਾ ਧਰਮੁ ਪੜਹੁ ਤੁਮ ਭਾਈ ॥
ਪੂਰੈ ਗੁਰਿ ਸਭ ਸੋਝੀ ਪਾਈ ॥
**ਐਥੈ ਅਗੈ ਹਰਿਨਾਮੁ ਸਖਾਈ ॥**
ਰਾਮ ਪੜਹੁ ਮਨਿ ਕਰਹੁ ਬੀਚਾਰੁ ॥
ਗੁਰਪਰਸਾਦੀ ਮੈਲੁ ਉਤਾਰੁ ॥ (ਗਉੜੀ ਮਹਲਾ ੩, ਆਦਿ ਗ੍ਰੰਥ ਪੰਨਾ ੨੩੦)

ਕਿਰਪਾਨ ਦਾ ਤੇ ਰੂਹਾਨੀਅਤ ਦਾ ਆਪਸ ਵਿਚ ਕੀ ਮੇਲ ? ਕਿਰਪਾਨ ਤਿੰਨਾਂ ਗੁਣਾ ਵਿਚੋਂ ਰਜੋ ਗੁਣ ਦਾ ਪ੍ਰਤੀਕ ਹੈ। ਉਹ ਤਾਂ ਤਿੰਨਾ ਵਿਚੋਂ ਸਰੇਸ਼ਟ ਸਤੋ ਗੁਣ ਦੇ ਨੇੜਿਉਂ ਵੀ ਨਹੀਂ ਲੰਘਦੀ ਅਤੇ ਰੂਹਾਨੀਅਤ ! ਜਿਸ ਦੀ ਪ੍ਰਤੀਨਿਧ ਗੁਰਬਾਣੀ ਹੈ — ਉਹ ਤਾਂ ਤਿੰਨਾਂ ਤੋਂ ਵੀ ਉਪਰ ਉਠ ਕੇ ਚੌਥੇ ਪਦ ਦੀ ਗੱਲ ਕਰਦੀ ਹੈ। ਸਤਿਗੁਰੂ ਹਮੇਸ਼ਾ ਮਾਇਆ ਦੇ ਤਿੰਨਾਂ ਗੁਣਾਂ ਤੋਂ ਉਪਰ ਉਠਣ ਦੀ ਗੱਲ ਆਖਦੇ ਹਨ :

ਸੋ ਪੰਡਿਤੁ ਗੁਰ ਸਬਦੁ ਕਮਾਇ ॥
ਤ੍ਰੈ ਗੁਣ ਕੀ ਓਸੁ ਉਤਰੀ ਮਾਇ ॥ (ਰਾਮਕਲੀ ਮਹਲਾ ੫, ਆਦਿ ਗ੍ਰੰਥ ਪੰਨਾ ੮੮੮)

ਤ੍ਰੈ ਗੁਣ ਮਾਇਆ ਮੋਹੁ ਪਸਾਰਾ ਸਭ ਵਰਤੈ ਆਕਾਰੀ ॥
ਤੁਰੀਆ ਗੁਣੁ ਸਤ ਸੰਗਤਿ ਪਾਈਐ ਨਦਰੀ ਪਾਰਿ ਉਤਾਰੀ ॥
(ਮਲਾਰ ਮਹਲਾ ੩, ਆਦਿ ਗ੍ਰੰਥ ਪੰਨਾ ੧੨੬੦)

ਰਜ ਤਮ ਸਤ ਕਲ ਤੇਰੀ ਛਾਇਆ ॥
ਜਨਮ ਮਰਣ ਹਉਮੈ ਦੁਖ ਪਾਇਆ ॥
ਜਿਸ ਨੋ ਕ੍ਰਿਪਾ ਕਰੇ ਹਰਿ ਗੁਰਮੁਖਿ ਗੁਣਿ ਚਉਥੈ ਮੁਕਤਿ ਕਰਾਇਦਾ ॥
(ਮਾਰੂ ਮਹਲਾ ੧, ਆਦਿ ਗ੍ਰੰਥ ਪਨਾ ੧੦੩੮)

ਪੂਰੈ ਸਤਿਗੁਰਿ ਸਬਦੁ ਸੁਣਾਇਆ ॥
ਤ੍ਰੈ ਗੁਣ ਮੇਟੇ ਚਉਥੈ ਚਿਤੁ ਲਾਇਆ ॥
ਨਾਨਕ ਹਉਮੈ ਮਾਰਿ ਬ੍ਰਹਮ ਮਿਲਾਇਆ ॥ (ਗਉੜੀ ਮਹਲਾ ੩, ਆਦਿ ਗ੍ਰੰਥ ਪੰਨਾ ੨੩੧)

ਸੱਚਾ ਸਤਿਗੁਰੂ ਚਉਥੇ ਪਦ ਲਈ ਜਤਨ ਦਾ ਹੀ ਉਪਦੇਸ਼ ਦੇਂਦਾ ਹੈ — ਓਹੋ ਹੀ ਅਧਿਆਤਮ ਹੈ ਓਹੋ ਹੀ ਰੂਹਾਨੀਅਤ। ਰੂਹਾਨੀਅਤ ਦਾ ਪ੍ਰਤੀਕ ਕੋਈ ਵੀ ਕਿਰਪਾਨ ਨਹੀਂ ਹੋ ਸਕਦੀ। ਹਾਂ ਗਊ ਗਰੀਬ ਦੀ ਰਖਿਆ ਲਈ ਉਠੀ ਕਿਰਪਾਨ ਜਾਂ ਖੜਗ-ਧਰਮ ਹੇਤ ਉਠਿਆ ਸ਼ਸਤਰ ਹੈ। ਉਹ ਖ਼ਾਲਸੇ ਦਾ ਸ਼ਸਤਰ ਹੈ ਤੇ ਛੇਵੇਂ ਅਤੇ ਦਸਵੇਂ ਸਤਿਗੁਰਾਂ ਨੇ ਖ਼ਾਲਸੇ ਨੂੰ ਬਖ਼ਸ਼ਿਆ ਹੈ। ਪਰ ਉਸ ਸ਼ਸਤਰ ਦਾ ਰਾਜ ਹਾਸਿਲ ਕਰਨ ਨਾਲ ਕੋਈ ਸੰਬੰਧ ਨਹੀਂ।

ਡਾ: ਜਸਬੀਰ ਸਿੰਘ ਜੀ ਆਹਲੂਵਾਲੀਆ ਦੇ ਦੱਸੇ ਪ੍ਰਤੀਕਾਂ ਦੇ ਪਿਛੇ ਜਿੰਨਾ ਵੀ ਇਤਿਹਾਸ ਹੈ ਇਸ ਨਾਲ ਗੁਰਬਾਣੀ ਦਾ ਕੋਈ ਸੰਬੰਧ ਨਹੀਂ ਇਹ ਸਭ ਇਤਿਹਾਸਕਾਰਾਂ ਦੀ ਰਚਨਾ ਹੈ ਤੇ ਉਹ ਵੀ ਰਣਜੀਤ ਸਿੰਘ ਦੇ ਰਾਜ ਜਾਂ ਉਸ ਤੋਂ ਵੀ ਬਾਅਦ ਦੇ ਸਮੇਂ ਦੀ।

ਸਤਿਗੁਰਾਂ ਦੀ ਬਾਣੀ ਸਿੱਖ ਲਈ ਕੇਵਲ ਰੂਹਾਨੀ ਪਹੁੰਚ ਮੰਗਦੀ ਹੈ — ਪ੍ਰਭੁਤਾ ਨਹੀਂ — ਤੇ ਉਸ ਦਾ ਰਸਤਾ ਹੈ — ਨਾਮ।

ਚੋਆ ਚੰਦਨ ਅਗਰ ਕਪੂਰਿ ॥
ਮਾਇਆ ਮਗਨੁ ਪਰਮ ਪਦੁ ਦੂਰਿ ॥
ਨਾਮਿ ਬਿਸਾਰਿਐ ਸਭੁ ਕੂੜੋ ਕੂਰਿ ॥
ਨੇਜੇ ਵਾਜੇ ਤਖਤਿ ਸਲਾਮੁ ॥

ਅਧਕੀ ਤ੍ਰਿਸਨਾ ਵਿਆਪੈ ਕਾਮੁ ॥
ਬਿਨੁ ਹਰਿ ਜਾਚੇ ਭਗਤਿ ਨ ਨਾਮੁ ॥
**ਵਾਦਿ ਅਹੰਕਾਰਿ ਨਾਹੀ ਪ੍ਰਭ ਮੇਲਾ ॥**
ਮਨੁ ਦੇ ਪਾਵਹਿ ਨਾਮੁ ਸੁਹੇਲਾ ॥
ਦੂਜੈ ਭਾਇ ਅਗਿਆਨੁ ਦੁਹੇਲਾ ॥
ਬਿਨੁ ਦਮ ਕੇ ਸਉਦਾ ਨਹੀ ਹਾਟ ॥
ਬਿਨੁ ਬੋਹਿਥ ਸਾਗਰ ਨਹੀ ਵਾਟ ॥
ਬਿਨ ਗੁਰ ਸੇਵੇ ਘਾਟੇ ਘਾਟਿ ॥
ਤਿਸ ਕਉ ਵਾਹੁ ਵਾਹੁ ਜਿ ਵਾਟ ਦਿਖਾਵੈ ॥
ਤਿਸ ਕਉ ਵਾਹੁ ਵਾਹੁ ਜਿ ਸਬਦੁ ਸੁਣਾਵੈ ॥
ਤਿਸ ਕਉ ਵਾਹੁ ਵਾਹੁ ਜਿ ਮੇਲਿ ਮਿਲਾਵੈ ॥
ਵਾਹੁ ਵਾਹੁ ਤਿਸ ਕਉ ਜਿਸ ਕਾ ਇਹੁ ਜੀਉ ॥
ਗੁਰ ਸਬਦੀ ਮਥਿ ਅੰਮ੍ਰਿਤੁ ਪੀਉ ॥... (ਗਉੜੀ ਮਹਲਾ ੧, ਆਦਿ ਗ੍ਰੰਥ ਪੰਨਾ ੨੨੬)

ਡਾ: ਆਹਲੂਵਾਲੀਆ ਨੇ ਤੇ ਗੁਰੂ ਹਰਿਗੋਬਿੰਦ ਸਾਹਿਬ ਦੀ ਗੁਰਤਾ ਨੂੰ ਵੀ ਦੂਜੇ ਨੰਬਰ ਉਪਰ ਲੈ ਆਂਦਾ ਹੈ। ਪਹਿਲਾਂ ਮੀਰੀ ਤੇ ਫਿਰ ਪੀਰੀ ! 'ਸਤਿਗੁਰੂ' ਨੂੰ ਇਕਦਮ ਉਸ ਦੇ ਅਸਲ ਆਸਣ ਤੋਂ ਹਟਾ ਕੇ ਸਿੱਧਾ ਦੁਨਿਆਵੀ ਰਾਜ ਸਿੰਘਾਸਣ ਉਪਰ ਲਿਜਾ ਬੈਠਾਇਆ ਹੈ । ਇਹ ਗੱਲ ਕਿਸੇ ਡੂੰਘੀ 'ਵਿਉਂਤਬੰਦੀ' ਤੋਂ ਬਿਨਾਂ ਸੰਭਵ ਨਹੀਂ ਹੋ ਸਕਦੀ।

ਡਾ: ਸਾਹਿਬ ਨੇ ਆਪਣੇ ਇਕ ਹੋਰ ਕਥਨ ਵਿਚ ਸਾਰੇ ਸਤਿਗੁਰਾਂ ਦਾ ਦਰਜਾ ਹੀ ਘਟਾ ਕੇ ਵਿਖਾਇਆ ਹੈ। ਆਪ ਲਿਖਦੇ ਹਨ —

"ਦੂਜੇ ਪਾਸੇ ਸਿੱਖ ਧਰਮ ਗ੍ਰੰਥ ਦਾ ਦਾਅਵਾ ਹੈ ਕਿ ਇਹ ਬਾਣੀ ਰੱਬ ਦਾ ਆਪ ਗੁਰੂਆਂ ਦੁਆਰਾ ਸਿੱਧਾ ਪ੍ਰਕਾਸ਼ ਹੈ।

"ਜਨਮ ਸਾਖੀ ਦੀ ਗੁਰੂ ਨਾਨਕ ਦੀ ਪਰਮਾਤਮਾ ਦੀ ਹਜ਼ੂਰੀ ਵਿਚ ਜਾ ਆਉਣ ਦੀ ਕਹਾਣੀ, ਗੁਰਬਾਣੀ ਦੇ ਸਿੱਧੇ ਪ੍ਰਕਾਸ਼ ਹੋਣ ਦੇ ਲੱਛਣ ਦਾ ਮਿਥਿਹਾਸਕ-ਪ੍ਰਗਟਾਅ ਹੈ। **ਗੁਰੂਆਂ ਨੇ ਆਪਣੀ ਬਾਣੀ ਵਿਚ ਬਾਰ ਬਾਰ ਇਹ ਦ੍ਰਿੜ੍ਹ ਕਰਾਇਆ ਹੈ ਕਿ ਉਹ ਤਾਂ ਇਕ ਸਾਧਨ ਹਨ ਰੱਬੀ ਸੁਨੇਹਾਂ ਲੋਕਾਂ ਤਕ ਪਹੁੰਚਾਣ ਦੇ।** ਅਸਲ ਵਿਚ ਸਿੱਖਾਂ ਦਾ ਇਹ ਗ੍ਰੰਥ ਪਰਮਾਤਮਾ ਦਾ ਆਪਣਾ ਰੂਪ ਹੈ।"[੧]

## ਦਸਮ ਗ੍ਰੰਥ

ਡਾਕਟਰ ਜਸਬੀਰ ਸਿੰਘ ਜੀ ਦੀ ਉਪਰੋਕਤ ਲਿਖਤ ਤੋਂ **ਇਸ ਗੱਲ ਦਾ ਕੋਈ ਭਾਉਲਾ ਤਕ ਨਹੀਂ ਪੈਂਦਾ ਕਿ ਜਿਨ੍ਹਾਂ ਗੁਰੂਆਂ ਦੇ ਸਾਧਨ ਰਾਹੀਂ ਰੱਬੀ** ਸੁਨੇਹਾ ਲੋਕਾਂ ਤਕ ਪੁਜਾ — **ਓਹਨਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਸ਼ਾਮਲ ਨਹੀਂ ਹਨ। ਅਤੇ ਇਹ ਗੱਲ ਵੀ** ਡਾ: ਸਾਹਿਬ ਆਪਣੇ ਏਸੇ ਲੇਖ ਵਿਚ ਮੰਨ ਚੁਕੇ ਹਨ ਕਿ **ਗੁਰੂ ਗੋਬਿੰਦ ਸਿੰਘ ਜੀ ਦੀ ਰਚੀ ਹੋਈ ਕੋਈ ਬਾਣੀ ਸ੍ਰੀ ਆਦਿ ਗ੍ਰੰਥ ਵਿਚ ਸ਼ਾਮਲ ਨਹੀਂ।** ਜਦੋਂ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਰਚੀ ਬਾਣੀ ਵੀ ਪਹਿਲਾਂ ਹੋਏ ਕਿਸੇ ਵੀ ਗੁਰੂ ਨਾਲੋਂ ਘੱਟ ਨਹੀਂ। ਫਿਰ ਕੀ ਕਾਰਨ ਹੈ

੧. ਸਪਤਾਹਕ ਕੌਮੀ ਏਕਤਾ — ੨੦ ਮਾਰਚ ੧੯੭੮।

ਕਿ ਦਸਮ ਗ੍ਰੰਥ ਦੀ ਬਾਣੀ ਨੂੰ ਉਹ ਦਰਜਾ ਨਹੀਂ ਦੇਂਦੇ ਜਿਹੜਾ ਆਦਿ ਗ੍ਰੰਥ ਸਾਹਿਬ ਦੀ ਬਾਣੀ ਨੂੰ ਦੇਂਦੇ ਹਨ ? **ਕੀ ਗੁਰੂ ਗੋਬਿੰਦ ਸਿੰਘ ਜੀ ਕਿਸੇ ਗੁਣ ਵੱਲੋਂ ਪਹਿਲੇ ਗੁਰੂਆਂ ਦੇ ਨਾਲੋਂ ਫ਼ਰਕ ਵਾਲੇ ਸਨ ਜਾਂ ਉਨ੍ਹਾਂ ਦੇ ਸਰੀਰਕ ਸਾਧਨ ਰਾਹੀਂ ਰੱਬੀ ਸੁਨੇਹਾਂ ਲੋਕਾਂ ਤਕ ਪਹੁੰਚ ਨਹੀਂ ਸੀ ਸਕਦਾ ?** ਹਾਲਾਂ ਕਿ ਭਾਈ ਮਣੀ ਸਿੰਘ ਜੀ ਦੀ ਬੀੜ ਸਭ ਤੋਂ ਵੱਧ ਪ੍ਰਾਮਾਣਿਕ ਵੀ ਮੰਨੀ ਗਈ ਹੈ ਅਤੇ ਉਸ ਵਿਚ ਦਸਮ ਗ੍ਰੰਥ ਸਮੇਤ ਦੋਹਾਂ ਗ੍ਰੰਥਾਂ ਦੀ ਬਾਣੀ ਸੰਕਲਿਤ ਹੈ। ਫਿਰ ਇਸ ਬੀੜ ਦੀ ਪ੍ਰਾਮਾਣਿਕਤਾ ਏਸ ਗਲੋਂ ਵੀ ਹੈ ਕਿ ਉਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਕਲਮ ਦੀ ਲਿਖਾਵਟ ਵੀ ਮੌਜੂਦ ਹੈ। **ਕੀ ਇਹ ਬਾਣੀ ਨਹੀਂ ? ਜੇ ਬਾਣੀ ਹੈ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਹੀ ਸਿੱਖਾਂ ਵੱਲੋਂ ਵਿਤਕਰਾ ਕਿਉਂ ?** ਕਹਿਣ ਨੂੰ ਤਾਂ ਡਾ: ਜਸਬੀਰ ਸਿੰਘ ਜੀ ਨੇ ਵੀ ਪਹਿਲੇ ਅਪ੍ਰਾਮਾਣਿਕ ਉਦਾਹਰਨਾ ਦੇ ਆਧਾਰ ਤੇ ਕਹਿ ਦਿੱਤਾ ਹੈ ਕਿ ਗੁਰਿਆਈ ਆਦਿ ਗ੍ਰੰਥ ਨੂੰ ਮਿਲ ਗਈ — ਪਰ ਆਪ ਦੇ ਇਸ ਕਥਨ ਦੇ ਬਾਵਜੂਦ ਇਹ ਤੱਥ ਤਾਂ ਕਾਇਮ ਰਹਿੰਦਾ ਹੈ ਕਿ **ਦਸਮ ਗੁਰੂ ਦੀ ਬਾਣੀ ਵੀ ਗੁਰਬਾਣੀ ਹੈ।** ਗੁਰੂ ਹਰਿਗੋਬਿੰਦ ਸਾਹਿਬ ਬਾਰੇ ਦੋ ਕਿਰਪਾਨਾਂ ਦੀ ਆਪ ਨੇ ਮਿਸਾਲ ਦਿੱਤੀ ਹੈ — **ਪਰ ਬਾਣੀ — ਜੋ ਕਿ ਆਪ ਨੇ ਰੂਹਾਨੀ ਪ੍ਰਭੁਤਾ ਦੀ ਪ੍ਰਤੀਕ ਦੱਸੀ — ਗੁਰੂ ਹਰਿਗੋਬਿੰਦ ਸਾਹਿਬ ਨੇ ਰਚੀ ਨਹੀਂ — ਜਦੋਂ ਕਿ ਗੁਰੂ ਗੋਬਿੰਦ ਸਿੰਘ ਜੀ ਨੇ — ਬਾਣੀ ਵੀ ਖੂਬ ਰਚੀ ਅਤੇ ਤਲਵਾਰ ਵੀ ਖ਼ੂਬ ਚਲਾਈ। ਫਿਰ ਵੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਨੂੰ ਓਹ ਸਤਿਕਾਰ ਕਿਉਂ ਨਹੀਂ ਦਿੱਤਾ ਜਾਂਦਾ ਜਿਹੜਾ ਆਦਿ ਦੀ ਬਾਣੀ ਨੂੰ ਹਾਸਿਲ ਹੈ ?**

ਗੁਰਬਾਣੀ ਬਾਰੇ — ਨਾਪ ਜੋਖ ਦਾ ਪੈਮਾਨਾ ਨਹੀਂ ਅਪਣਾਇਆ ਜਾ ਸਕਦਾ — ਫਿਰ ਕਿਉਂ ਅਪਣਾਇਆ ਜਾ ਰਿਹਾ ਹੈ ? ਗੁਰੂ ਮੁਖ ਵਿਚੋਂ ਨਿਕਲੀ ਜਾਂ ਗੁਰੂ ਦੇ ਹੱਥੀਂ ਲਿਖੀ ਬਾਣੀ — ਗੁਰੂ ਬਾਣੀ ਹੀ ਹੈ। ਇਸ ਵਿਚ ਦਰਜੇ-ਬੰਦੀ ਦੀ ਕੋਈ ਗੁੰਜਾਇਸ਼ ਨਹੀਂ। ਦਸਾਂ ਗੁਰੂਆਂ ਨੂੰ ਇਕ ਜੋਤ ਮੰਨਿਆ ਜਾਂਦਾ ਹੈ। ਇਸ ਲਿਹਾਜ਼ ਨਾਲ ਵੀ ਦਸਮ ਗੁਰੂ ਦੀ ਬਾਣੀ — ਗੁਰੂ ਨਾਨਕ ਤੋਂ ਚੱਲੀ 'ਜੋਤ' ਦੀ ਹੀ ਬਾਣੀ ਹੈ। ਫਿਰ ਸਿੱਖ ਕਿਉਂ ਨਾ ਦਸਮ ਗੁਰੂ ਦੀ ਬਾਣੀ ਨੂੰ ਗੁਰੂ ਨਾਨਕ ਦੇਵ — ਗੁਰੂ ਅਰਜਨ ਦੇਵ ਜੀ ਦੀ ਰੱਬੀ ਬਾਣੀ ਮੰਨਣ ? **ਪਰ ਗੁਰੂ ਗ੍ਰੰਥ ਦੀ ਤਾਬਿਆ ਗੁਰੂ ਪੰਥ ਇੰਜ ਮੰਨਦਾ ਨਹੀਂ।**

ਏਥੇ ਦਿਲਚਸਪੀ ਵਾਲੀ ਗੱਲ ਇਹ ਹੈ ਕਿ ਦਸਮ ਗੁਰੂ ਵੱਲੋਂ 'ਗ੍ਰੰਥ ਗੁਰੂ' ਕਹਿਣ ਦਾ ਕੋਈ ਇਕ ਵੀ ਪਰਮਾਣੀਕ ਪ੍ਰਮਾਣ ਨਹੀਂ। ਪਰ 'ਗ੍ਰੰਥ ਗੁਰੂ' ਦੇ ਸਿੱਖਾਂ ਨੇ ਅਮਲੀ ਤੌਰ ਤੇ ਨੌਵਾਂ ਗੁਰੂਆਂ ਉਪਰ ਹੀ ਦੇਹਧਾਰੀ ਗੁਰੂ ਦੀ ਗੱਲ ਮੁਕਾ ਦਿੱਤੀ ਹੈ। ਕਿਉਂਕਿ ਦਸਵੇਂ ਗੁਰੂ ਦੀ ਬਾਣੀ — ਆਦਿ ਗ੍ਰੰਥ ਵਿਚ ਕੋਈ ਨਹੀਂ। ਅਤੇ ਸ੍ਰੀ ਦਸਮ ਗ੍ਰੰਥ ਦੀ ਬਾਣੀ ਨੂੰ ਇਹ ਸਿੱਖ 'ਬਾਣੀ' ਹੀ ਨਹੀਂ ਮੰਨਦੇ। ਨਹੀਂ ਤਾਂ ਉਸ ਨੂੰ ਵੀ ਬਾਕਾਇਦਾ ਗੁਰੂ ਬਾਣੀ ਗ੍ਰੰਥ ਆਖ ਕੇ ਮੱਥਾ ਟੇਕਣ ਤੇ ਚੌਰ ਕਰਨ।

ਕੁਝ ਵਿਦਵਾਨ ਆਖ ਸਕਦੇ ਹਨ ਕਿ 'ਦਸਮ ਗ੍ਰੰਥ' ਦੀ ਬਾਣੀ ਦੀ ਪ੍ਰਾਮਾਣਿਕਤਾ ਬਾਰੇ ਸ਼ੱਕ ਹੈ। ਕਈ ਵਿਦਵਾਨਾਂ ਦਾ ਮੱਤ ਹੈ ਕਿ 'ਦਸਮ ਗ੍ਰੰਥ' ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਹੈ ਹੀ ਨਹੀਂ। ਉਨ੍ਹਾਂ ਵਿਦਵਾਨਾਂ ਵਿਚੋਂ ਸ੍ਰੀ ਸ਼ਮਸ਼ੇਰ ਸਿੰਘ ਅਸ਼ੋਕ ਹਨ, ਡਾ: ਰਤਨ ਸਿੰਘ ਜੱਗੀ ਹਨ। ਕੁਝ ਕੁ ਵਿਦਵਾਨਾਂ ਦਾ ਮੱਤ ਹੈ ਕਿ ਦਸਮ ਗ੍ਰੰਥ ਦੀ ਸਾਰੀ ਬਾਣੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ। ਉਨ੍ਹਾਂ ਵਿਚੋਂ ਸ੍ਰੀ ਪਿਆਰਾ ਸਿੰਘ ਪਦਮ ਵੀ ਹਨ। ਕੁਝ ਕੁ ਵਿਦਵਾਨਾਂ ਦਾ ਕਹਿਣਾ ਹੈ ਕਿ ਦਸਮ ਗ੍ਰੰਥ ਦੀ ਕੁਝ ਕੁ ਬਾਣੀ ਗੁਰੂ ਗੋਬਿੰਦ ਸਿੰਘ ਜੀ ਦੀ ਹੈ ਤੇ ਬਾਕੀ ਬਹੁਤ ਸਾਰੀ ਕਿਸੇ ਹੋਰ ਦੀ ਆਖੇਪਕ। ਉਨ੍ਹਾਂ ਵਿਚੋਂ ਮਾਸਟਰ ਤਾਰਾ ਸਿੰਘ ਜੀ ਵੀ ਇਕ ਹਨ।

ਜਿਹੜੇ ਵਿਦਵਾਨ ਇਹ ਮੰਨਦੇ ਹਨ ਕਿ ਦਸਮ ਗ੍ਰੰਥ ਦੀ ਸਾਰੀ ਬਾਣੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ — ਉਹ ਵੀ 'ਗੁਰੂ' ਦੀ ਪਦਵੀ 'ਦਸਮ ਗ੍ਰੰਥ' ਨੂੰ ਦੇਣ ਲਈ ਤਿਆਰ ਨਹੀਂ ਹਨ — ਜਿਵੇਂ ਕਿ ਸ੍ਰੀ ਪਿਆਰਾ ਸਿੰਘ ਜੀ ਪਦਮ। ਹਾਲਾਂਕਿ ਪਦਮ ਜੀ ਦੇ ਕਥਨ ਅਨੁਸਾਰ ਹੀ — "ਇਹ ਬੀੜ ਸਭ ਤੋਂ ਵਧ ਭਰੋਸੇ ਯੋਗ ਤੇ ਮੁਸਤਨਿਦ ਹੈ ਜੋ ਕਿ ਮਾਤਾ ਸੁੰਦਰੀ ਜੀ ਦੀ ਨਿਗਰਾਨੀ ਹੇਠ ਭਾਈ ਮਣੀ ਸਿੰਘ ਜੀ ਜੇਹੇ ਵਿਦਵਾਨ ਦੀ ਘਾਲ ਸਦਕਾ, ਭਾਈ

ਸ਼ੀਹਾਂ ਸਿੰਘ ਆਦਿ ਲਿਖਾਰੀਆਂ ਤਿਆਰ ਕੀਤੀ।"[੧]

ਪਿਛੇ ਅਸੀਂ ਪਦਮ ਜੀ ਦੇ ਸ਼ਬਦਾਂ ਵਿਚ ਹੀ ਇਹ ਗੱਲ ਦੱਸ ਆਏ ਹਾਂ ਕਿ ਏਸੇ ਬੀੜ ਦਾ ਹੀ ਪਹਿਲਾ ਹਿੱਸਾ — ਸ੍ਰੀ ਆਦਿ ਗ੍ਰੰਥ ਹੈ — ਤੇ ਇਹ ਦੋਵੇਂ ਗ੍ਰੰਥ ਅਨਿਖੜਵੇਂ ਰੂਪ ਵਿਚ ਇਕ ਹਨ। ਕਿਉਂਕਿ ਇਸ ਬੀੜ ਦੀ ਬਾਣੀ ਦੀ ਤਰਤੀਬ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ "ਚਰਿਤ੍ਰੋਪਾਖਯਾਨ ਤੋਂ ਪਿੱਛੋਂ ਭਗਤ ਬਾਣੀ ਤੇ ਭੱਟਾਂ ਦੀ ਰਚਨਾ ਆ ਜਾਂਦੀ ਹੈ।" ਜੋ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਹੈ। "ਅੰਤ ਤੇ ਜ਼ਫ਼ਰਨਾਮਾ ਤੇ ਲੱਖੀ ਜੰਗਲ ਵਾਲੀ ਸੱਦ ਹੈ।"[੨]

ਫਿਰ ਸ੍ਰੀ ਪਿਆਰਾ ਸਿੰਘ ਜੀ ਪਦਮ ਦੇ ਕਥਨ ਅਨੁਸਾਰ ਹੀ ਇਸ ਬੀੜ ਨੂੰ ਦਸਵੇਂ 'ਪਾਤਸ਼ਾਹ ਕਾ ਗ੍ਰੰਥ' ਕਿਹਾ ਗਿਆ ਹੈ। ਉਂਜ ਗ੍ਰੰਥ ਦੇ ਨਾਵਾਂ ਬਾਰੇ ਪਦਮ ਸਾਹਿਬ ਦਾ ਕਹਿਣਾ ਇਹ ਹੈ — "ਜਿਥੋਂ ਤਕ ਦਸਮ ਗ੍ਰੰਥ ਨਾਂ ਦਾ ਸੰਬੰਧ ਹੈ ਇਸ ਵਿਚ ਵੀ ਕਾਫ਼ੀ ਤਬਦੀਲੀ ਹੁੰਦੀ ਆਈ ਹੈ। ਭਾਵੇਂ ਪਹਿਲੇ ਨਾਮ ਦੇਣ ਦਾ ਰਿਵਾਜ ਘੱਟ ਸੀ, ਪਰ ਤਤਕਰੇ ਵਿਚ ਗ੍ਰੰਥ ਦਾ ਜ਼ਿਕਰ ਆ ਜਾਂਦਾ ਸੀ। 'ਦਸਮ ਗ੍ਰੰਥ' ਨਾਮ ਬਹੁਤ ਪੁਰਾਣਾ ਨਹੀਂ।... "੨੩੨੯ ਸਫ਼ੇ ਵਾਲੀ ਟਾਈਪ ਦੀ ਬੀੜ ਜੋ ਮੁਫੀਦ ਆਮ ਪਰੈੱਸ ਲਾਹੌਰ ਦੀ ਛਪੀ ਹੋਈ ਹੈ, ਇਸ ਤੇ ਸਿਰਲੇਖ ਹੈ — 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਸਮ ਪਾਤਸ਼ਾਹੀ।' "ਐਂਗਲੋ ਸੰਸਕ੍ਰਿਤ ਪ੍ਰੈੱਸ ਅਨਾਰਕਲੀ ਲਾਹੌਰ ਦੀ ਛਪੀ ੧੨੮੬ ਪੰਨੇ ਦੀ ਬੀੜ ਤੇ ਇਉਂ ਹੈ — 'ਤਤਕਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਸਮ ਪਾਤਸ਼ਾਹੀ ਜੀ ਕਾ ਲਿਖਯਤੇ।'...

"ਇਸ ਵੇਰਵੇ ਤੋਂ ਪਰਗਟ ਹੈ ਕਿ 'ਦਸਮ ਗ੍ਰੰਥ' ਨਾਮ ਵੀਹਵੀਂ ਸਦੀ ਦੇ ਮੁੱਢ ਵਿਚ ਪ੍ਰਚਲਤ ਹੋਇਆ ਜਿਸ ਦਾ ਭਾਵ ਸੀ ਦਸਮ ਪਾਤਸ਼ਾਹੀ ਦਾ ਰਚਿਆ ਹੋਇਆਂ ਪੁਸਤਕ।"[੩]

ਇਸ ਗੱਲ ਤੋਂ ਪਤਾ ਲਗਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਗ੍ਰੰਥ ਨਾਲੋਂ ਵੀ 'ਗੁਰੂ' ਸ਼ਬਦ 'ਸਿੰਘ ਸਭਾ ਲਹਿਰ' ਦੀ ਚੜ੍ਹਤ ਦੇ ਦਿਨਾਂ ਵਿਚ — ਜਿਸ ਦੀ ਕਿ ਸਰਪ੍ਰਸਤੀ ਪੰਜਾਬ ਦਾ ਸਭ ਤੋਂ ਉੱਚੀ ਪਦਵੀ ਵਾਲਾ ਅੰਗਰੇਜ਼ ਕਰਦਾ ਸੀ — ਇਸ ਗ੍ਰੰਥ ਵਿਰੁਧ ਚੱਲੇ ਨੁਕਤਾਚੀਨੀ ਦੇ ਜ਼ਬਰਦਸਤ ਦੌਰ ਤੋਂ ਬਾਅਦ ਹਟਾਇਆ ਗਿਆ। ਪਹਿਲਾਂ ਇਸ ਗ੍ਰੰਥ ਨੂੰ ਵੀ ਗੁਰਬਾਣੀ ਹੀ ਮੰਨਿਆ ਜਾਂਦਾ ਸੀ ਤੇ 'ਗੁਰੂ ਗ੍ਰੰਥ' ਹੀ ਕਿਹਾ ਜਾਂਦਾ ਸੀ। ਪਰ ਦਸਮ ਗੁਰੂ ਦੀ ਬਾਣੀ ਵਿਚ 'ਦੇਵੀ ਚੰਡੀ' ਅਤੇ 'ਅਵਤਾਰਾਂ ਦੇ ਚਰਿਤ੍ਰਾਂ' ਦੇ ਵਿਰੋਧ ਦੇ ਬਹਾਨੇ ਸਿੰਘ ਸਭਾ ਲਹਿਰ ਵਾਲਿਆਂ ਨੇ ਇਸ ਗ੍ਰੰਥ ਦਾ 'ਗੁਰੂ' ਸ਼ਬਦ ਖੋਹ ਲਿਆ ਅਤੇ ਇਸ ਦੀ ਬਾਣੀ ਨੂੰ ਗੁਰਬਾਣੀ ਦੀ ਸ਼੍ਰੇਣੀ ਵਿਚੋਂ ਕੱਢ ਦਿੱਤਾ। ਇਸ ਗ੍ਰੰਥ ਨਾਲ ਏਸ ਤਰ੍ਹਾਂ ਦੇ ਸਲੂਕ ਦਾ ਇਕੋ ਇਕ ਅਰਥ ਸੀ ਕਿ ਦੇਹਧਾਰੀ ਗੁਰੂ ਗੋਬਿੰਦ ਸਿੰਘ ਪਹਿਲਾਂ ਮੁਗਲ ਸਾਮਰਾਜ ਦਾ ਪਰਤੱਖ ਕਾਲ ਸੀ ਤਾਂ ਅੰਗਰੇਜ਼ਾਂ ਦੇ ਵੇਲੇ ਗੁਰੂ ਰਾਮ ਸਿੰਘ ਅੰਗਰੇਜ਼ੀ ਸਾਮਰਾਜ ਦਾ ਕਾਲ ਬਣ ਕੇ ਦਿਖਾਈ ਦਿੱਤਾ ਸੀ। ਅੰਗਰੇਜ਼ ਦੇ ਅਮਲ ਵਿਚ 'ਗ੍ਰੰਥ ਗੁਰੂ' ਦੀ ਜਿਹੜੀ ਗੱਲ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਨਾਲ ਜ਼ੋਰ ਸ਼ੋਰ ਨਾਲ ਚਲਾਈ ਗਈ ਸੀ 'ਦਸਮ ਗ੍ਰੰਥ' ਨਾਲ 'ਗੁਰੂ' ਸ਼ਬਦ ਉਸ ਗੱਲ ਨੂੰ ਬੇਰੋਕ ਚਲਣ ਦੇਣ ਵਿਚ ਅੜਚਨ ਸੀ। ਇਸ ਦਾ ਕਾਰਨ ਇਹ ਸੀ ਕਿ ਆਦਿ ਗ੍ਰੰਥ ਦੀ ਬਾਣੀ ਵਿਚ ਅਕਾਲ ਪੁਰਖ ਦੀਆਂ ਪਰਤੱਖ ਸ਼ਕਤੀਆਂ ਦੀ ਗੱਲ ਪਰਤੀਕਾਂ ਰਾਹੀਂ ਕੀਤੀ ਗਈ ਹੈ — ਜਦੋਂ ਕਿ ਦਸਮ ਗ੍ਰੰਥ ਵਿਚ ਅਕਾਲ ਪੁਰਖ ਦੀਆਂ ਉਨ੍ਹਾਂ ਸਾਰੀਆਂ ਪਰਤੱਖ ਸ਼ਕਤੀਆਂ ਨੂੰ ਬਾਕਾਇਦਾ ਕਥਾ-ਰੂਪਾਂ ਵਿਚ ਪੇਸ਼ ਕਰਕੇ ਉਨ੍ਹਾਂ ਦੀ ਰਾਹੀਂ 'ਅਨਿਆਈਂ', ਅਧਰਮੀ ਤੇ ਮਲੇਛ ਤਾਕਤਾਂ ਵਿਰੁਧ ਪਰਤੱਖ ਜੁੱਧ ਵਿਚ ਜੁਝਦਿਆਂ ਵਿਖਾਇਆ ਗਿਆ ਹੈ। ਇਸ ਗੱਲ ਨੂੰ ਅੰਗਰੇਜ਼ ਕਿਵੇਂ ਬਰਦਾਸ਼ਤ ਕਰ ਸਕਦੇ ਸਨ ਅਤੇ ਅੰਗਰੇਜ਼ੀ ਸਰਕਾਰ ਦੀ ਸਰਪ੍ਰਸਤੀ ਹੇਠ ਚਲਦੀ ਸਿੰਘ ਸਭਾ ਲਹਿਰ ਵੀ ਕਿਵੇਂ ਬਰਦਾਸ਼ਤ ਕਰਦੀ ? ਅੰਗਰੇਜ਼ਾਂ ਦਾ ਅਤੇ ਉਨ੍ਹਾਂ ਦੀ ਸਰਪ੍ਰਸਤੀ ਹੇਠ ਵਿਗਸਦੀ ਸਿੰਘ ਸਭਾ ਦਾ ਨਿਸ਼ਾਨਾ ਇਕੋ ਸੀ ਕਿ ਜਿਸ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ ਤੇ ਆਚਰਨ ਰਾਹੀਂ ਪੂਰੀ ਭਾਰਤੀ ਜਾਤੀ ਨੂੰ ਅਨਿਆਂ-ਅਤਿਆਚਾਰ ਵਿਰੁਧ

੧. ਦਸਮ ਗ੍ਰੰਥ ਦਰਸ਼ਨ — ਪੰਨਾ ੧੮। ੨. ਦਸਮ ਗ੍ਰੰਥ ਦਰਸ਼ਨ ਪੰਨਾ ੧੭।
੩. ਦਸਮ ਗ੍ਰੰਥ ਦਰਸ਼ਨ ਪੰਨਾ ੨੪।

ਖੜਗਧਾਰੀ ਬਣਾ ਕੇ ਖਲ੍ਹਿਆਰ ਦਿੱਤਾ ਹੈ — ਉਸੇ ਗੁਰੂ ਗੋਬਿੰਦ ਸਿੰਘ ਜੀ ਨੂੰ ਇਤਿਹਾਸ ਦਾ ਇਕ ਹਾਰਿਆ ਹੋਇਆ ਨੇਤਾ ਸਿੱਧ ਕਰਕੇ ਉਸ ਦੇ ਆਪਣੇ ਹੱਥੀਂ ਚਿਤਾ ਬਲਵਾ ਕੇ ਉਸ ਰਾਹੀਂ ਉਹਨੂੰ ਤੇ ਉਹਦੀ ਭਵਿੱਖਤ ਵਿਰਾਸਤ ਨੂੰ ਹਮੇਸ਼ਾ ਲਈ ਤਸਵੀਰ ਵਿਚੋਂ ਹਟਾ ਦਿੱਤਾ ਜਾਵੇ — ਅਤੇ ਨਾਲ ਹੀ ਉਸ ਦੀ ਰਚੀ ਬਾਣੀ ਨੂੰ ਪਰਾਈ ਬਾਣੀ ਆਖ ਕੇ ਉਸ ਦੇ ਪ੍ਰਤੀ ਆਦਰ ਮਾਣ ਦੀ ਭਾਵਨਾ ਹੀ ਖ਼ਤਮ ਕਰ ਦਿੱਤੀ ਜਾਵੇ। ਸਿੰਘਾਂ ਦਾ ਧਰਮ ਹੇਤ ਅਤੇ ਮਲੇਛ ਵਿਰੁਧ ਲੜਦੇ ਰਹਿਣ ਦਾ ਇਕੋ ਅਰਥ ਸੀ — ਅੰਗਰੇਜ਼ਾਂ ਵਿਰੁਧ ਅਣਥੱਕ ਤੇ ਲਗਾਤਾਰ ਜੰਗ। ਪਰ ਹੋਇਆ ਇਹ ਕਿ ਅੰਗਰੇਜ਼ਾਂ ਨੇ ਗੁਰੂ ਗੋਬਿੰਦ ਸਿੰਘ ਦੇ ਅਖਵਾਉਂਦੇ ਸਿੰਘਾਂ ਨੂੰ ਲਗਾਤਾਰ ਆਪਣੇ ਰਾਜ ਪਸਾਰੇ ਲਈ ਵਰਤਿਆ ਅਤੇ ਸਿੰਘ ਸਭਾ ਦੇ ਨੇਤਾਵਾਂ ਕੋਲੋਂ ਮਹਾਰਾਜਾ ਦਲੀਪ ਸਿੰਘ ਤੋਂ ਲੈ ਕੇ ਕੂਕਾ ਵਿਦਰੋਹੀਆਂ ਤੱਕ ਦੇ ਖ਼ਿਲਾਫ਼ ਮੈਮੋਰੈਂਡਮ ਦਿਵਾਏ। ੧੯੦੬ ਤੋਂ ੧੪ ਤੱਕ ਚੱਲੀ ਗ਼ਦਰ ਲਹਿਰ ਵਿਰੁਧ ਫ਼ਤਵੇ ਦਿਵਾਏ — ਅੰਗਰੇਜ਼ਾਂ ਦੀਆਂ ਲੜਾਈਆਂ ਦੇ ਹੱਕ ਵਿਚ ਭਰਤੀ ਲਈ — ਤੇ 'ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ' ਜਿਹੇ ਗੀਤ ਗਵਾਏ। ਜੇ ਸਿੰਘਾਂ ਨੂੰ ਦਸਮ ਗ੍ਰੰਥ ਦਾ ਪਾਠ ਕਰਨ ਦੀ ਇਜਾਜ਼ਤ ਹੁੰਦੀ — ਜੋ ਕਿ ਅੱਜ ਵੀ ਨਹੀਂ ਹੈ — ਤਾਂ ਸਾਰੇ ਸਿੱਖਾਂ ਦਾ ਅੰਗਰੇਜ਼ ਵੇਲੇ ਦਾ ਇਤਿਹਾਸ ਹੋਰ ਹੁੰਦਾ।

'ਦਸਮ ਗ੍ਰੰਥ' ਸ੍ਰੀ 'ਆਦਿ ਗ੍ਰੰਥ' ਦੇ ਵਿਚਾਰ ਦੇ ਭਰਪੂਰ ਵਿਕਾਸ-ਕ੍ਰਮ ਦਾ ਇਕ ਜ਼ਬਰਦਸਤ ਉਦਾਹਰਨ ਹੈ। 'ਦਸਮ ਗ੍ਰੰਥ' ਦੀ ਪਹਿਲੀ ਬਾਣੀ — 'ਜਾਪ ਸਾਹਿਬ' ਸ੍ਰੀ ਆਦਿ ਗ੍ਰੰਥ ਦੀ ਬਾਣੀ ਦੇ ਕੇਂਦਰੀ ਤੱਤ 'ਨਿਰਾਕਾਰ ਬ੍ਰਹਮ' ਦੀ ਹੀ ਵਿਆਖਿਆ ਹੈ — ਅਤੇ ਦਸਮ ਗ੍ਰੰਥ' ਦਾ ਅੰਤਿਮ ੪੦੪ਵਾਂ ਚਰਿਤ੍ਰ 'ਅਕਾਲ' ਦਾ ਚਰਿਤ੍ਰ ਹੈ — ਜੋ ਕਿ ਖ਼ੁਦ ਆਪਣੀਆਂ ਸਾਰੀਆਂ ਸਾਕਾਰ ਸ਼ਕਤੀਆਂ ਨਾਲ ਰਲ ਕੇ ਸੰਗਰਾਮ ਵਿਚ ਉਤਰਦਾ ਹੈ। ਇਹ ਭਾਰਤੀ ਦਰਸ਼ਨ ਅਤੇ ਗੁਰਮਤ ਦਰਸ਼ਨ ਨੂੰ ਵੀ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਅਦੁੱਤੀ ਦੇਣ ਹੈ। ਆਦਿ ਗ੍ਰੰਥ ਸਾਹਿਬ ਦੇ ਵਿਚਾਰ ਦਾ ਕ੍ਰਮ ਵਿਕਾਸ ਹੈ — ਤੇ ਯਥਾਰਥ ਦੇ ਧਰਾਤਲ ਉਪਰ ਉਸਰਿਆ ਹੈ।

ਇਹ ਪੁਸਤਕ ਮੂਲ ਰੂਪ ਵਿਚ ਅਸੀਂ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਹੀ ਆਧਾਰ ਬਣਾ ਕੇ ਲਿਖ ਰਹੇ ਹਾਂ। 'ਦਸਮ ਗ੍ਰੰਥ' ਦੇ ਆਧਾਰ ਉਪਰ ਵੱਖਰੀ ਪੁਸਤਕ ਵਿਚ ਉਸ ਸਾਰੇ ਅਧਿਆਤਮ ਤੇ ਪਦਾਰਥਕ ਵਿਕਾਸ ਦੀ ਚਰਚਾ ਕੀਤੀ ਜਾਏਗੀ। ਗੁਰੂ ਗੋਬਿੰਦ ਸਿੰਘ ਜੀ ਦੇ ਹੀ ਸ੍ਰੀ ਮੁਖ ਤੋਂ ਉਨ੍ਹਾਂ ਦੀ ਆਪਣੀ ਹੀ ਬਾਣੀ ਨੂੰ 'ਗੁਰੂ' ਦੀ ਪਦਵੀ ਦਿਵਾਉਣਾ ਅੰਗਰੇਜ਼ੀ ਪ੍ਰਭਾਵ ਹੇਠਲੇ ਸਿਆਣਿਆਂ ਨੂੰ ਵੀ ਤਰਕ ਸੰਗਤ ਨਹੀਂ ਲਗਦਾ, ਕਿਉਂਕਿ ਇਸ ਵਿਚੋਂ ਵੀ ਦੇਹਧਾਰੀ ਗੁਰੂ ਦੀ ਸ਼ਕਤੀ ਪ੍ਰਗਟ ਹੁੰਦੀ ਸੀ। ਇਸ ਲਈ ਉਨ੍ਹਾਂ ਨੇ ਆਦਿ ਸ੍ਰੀ ਗ੍ਰੰਥ ਸਾਹਿਬ ਨਾਲ 'ਗੁਰੂ ਗ੍ਰੰਥ ਜੀ ਮਾਨੀਓਂ' ਵਾਲਾ ਭਾਈ ਪ੍ਰਹਿਲਾਦ ਸਿੰਘ ਦੇ ਨਾਮ ਉਪਰ ਪਰਚਾਰਤ ਦੋਹਾ ਚਲਾ ਦਿੱਤਾ।

ਇਹ ਦੋਹਾ ਜਾਂ ਇਹੋ ਜਿਹੀਆਂ ਹੋਰ ਜਿੰਨੀਆਂ ਵੀ ਪੰਕਤੀਆਂ ਦੀ ਰਚਨਾ ਅੰਗਰੇਜ਼ਾਂ ਦੇ ਸ਼ਾਸਨ ਕਾਲ ਵਿਚ ਹੋਈ — ਉਨ੍ਹਾਂ ਵਿਚੋਂ ਕੋਈ ਨਾ ਕੋਈ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਜਾਂ 'ਦਸਮ ਗ੍ਰੰਥ' ਵਿਚ ਵੀ ਪਾਉਣੋਂ ਉਨ੍ਹਾਂ ਵਿਦਵਾਨਾਂ ਨੇ ਟਲਨਾਂ ਨਹੀਂ ਸੀ। ਪਰ ਉਨ੍ਹਾਂ ਦੀ ਉਸ ਵੇਲੇ ਦੀ ਸਭ ਤੋਂ ਵਡੀ ਮੁਸ਼ਕਿਲ ਤੇ ਇਸ ਕੰਮ ਵਿਚ ਰੁਕਾਵਟ ਇਹ ਸੀ ਕਿ ਓਦੋਂ ਤੱਕ ਦੇਹਧਾਰੀ ਗੁਰੂ ਦੇ ਸਿਧਾਂਤ ਨੂੰ ਛੱਡ ਕੇ 'ਗ੍ਰੰਥ ਗੁਰੂ' ਦੇ ਸਿਧਾਂਤ ਨੂੰ ਮੰਨਣ ਵਾਲਿਆਂ ਦੀ ਗਿਣਤੀ ਬੜੀ ਹੀ ਨਿਗੂਣੀ ਜਿਹੀ ਸੀ। ਸਿੰਘ ਸਭਾ ਲਹਿਰ (ਅੰਗਰੇਜ਼ਾਂ ਦੀ ਸਾਜੀ ਹੋਈ — ਭਾਈ ਗੁਰਮੁਖ ਸਿੰਘ ਵਾਲੀ ਲਹਿਰ) ਨੂੰ ਜ਼ਬਰਦਸਤ ਟੱਕਰ ਦੇਣ ਵਾਲੀ 'ਬਾਬਾ ਖੇਮ ਸਿੰਘ ਬੇਦੀ' ਦੀ 'ਸਿਘ ਸਭਾ ਅੰਮ੍ਰਿਤਸ਼ਰ' ਮੌਜੂਦ ਸੀ ਤੇ ਬਾਬਾ ਖੇਮ ਸਿੰਘ ਬੇਦੀ ਰਣਜੀਤ ਸਿੰਘ ਦੇ ਰਾਜ ਵਿਚ ਰਣਜੀਤ ਸਿੰਘ ਦੇ 'ਗੁਰੂ' ਮੰਨੇ ਜਾਂਦੇ ਬਾਬਾ ਸਾਹਿਬ ਸਿੰਘ ਜੀ ਬੇਦੀ ਦੀ ਗੱਦੀ ਦੇ ਤੀਸਰੀ ਥਾਂ ਮਾਲਿਕ ਸਨ। ਬਾਬਾ ਸਾਹਿਬ ਸਿੰਘ ਜੀ ਤੋਂ ਬਾਅਦ ਸੰਤ ਬੀਰ ਸਿੰਘ ਜੀ ਗੱਦੀ ਦਾਰ ਸਨ — ਜਿਨ੍ਹਾਂ ਨੂੰ ਲਾਹੌਰ ਦੇ ਸਿੱਖ ਹਾਕਮਾਂ ਨੇ ਹੀ ਤੋਪ ਨਾਲ ਉੜਾ ਦਿੱਤਾ ਸੀ — ਤੇ ਫੇਰ ਬਾਬਾ ਖੇਮ ਸਿੰਘ ਜੀ ਉਨ੍ਹਾਂ ਦੀ ਗੱਦੀ ਉਪਰ ਬੈਠੇ ਸਨ। ਬਾਬਾ ਖੇਮ ਸਿੰਘ ਤੇ ਉਨ੍ਹਾਂ ਦੇ ਹੋਰ ਸਾਥੀਆਂ ਦਾ ਉਨ੍ਹਾਂ ਦਿਨਾਂ ਵਿਚ ਸਿੱਖਾਂ ਉਪਰ ਬਹੁਤ ਪ੍ਰਭਾਵ ਸੀ — ਅਤੇ ਉਸ ਤੋਂ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਦਾ ਵੀ ਬਹੁਤ ਤਗੜਾ ਪ੍ਰਭਾਵ ਸੀ ਜੋ ਕਿ ਉਨ੍ਹਾਂ ਦਿਨਾਂ ਵਿਚ ਹੀ ਜਲਾਵਤਨ ਕੀਤੇ ਗਏ ਸਨ।

ਇਨ੍ਹਾਂ ਤੋਂ ਇਲਾਵਾ ਨਿਰਮਲੇ ਗਿਆਨੀ ਤੇ ਉਦਾਸੀ ਸੰਪਰਦਾਵਾਂ ਦਾ ਧਾਰਮਕ ਸਾਹਿਤ ਦੇ ਖੇਤਰ ਵਿਚ ਉਚੇਚਾ ਦਖਲ ਸੀ। ਇਨ੍ਹਾਂ ਦੀਆਂ 'ਗ੍ਰੰਥਾਂ' ਨੂੰ ਅਰਥਾਉਣ ਵਾਲੀਆਂ ਆਪਣੀਆਂ 'ਕੁਲ ਪਰੰਪਰਾਵਾਂ' ਸਨ, ਜਿਨ੍ਹਾਂ ਨੂੰ ਸਹਿਜੇ ਹੀ ਕੋਈ ਚੁਨੌਤੀ ਨਹੀਂ ਸੀ ਦੇ ਸਕਦਾ ਤੇ ਇਨ੍ਹਾਂ ਦੇ ਹੁੰਦਿਆਂ ਆਦਿ ਅਤੇ ਦਸਮ ਗ੍ਰੰਥ ਵਿਚ ਕੋਈ ਨਵਾਂ ਦੋਹਾ ਪਾਉਣਾ ਸਿੰਘ ਸਭਾਈਆਂ ਲਈ ਕਿਸੇ ਵੀ ਤਰ੍ਹਾਂ ਸੰਭਵ ਨਹੀਂ ਸੀ। ਕਿਉਂ ਕਿ ਇਹ ਸਾਰੀਆ ਸੰਪਰਦਾਵਾਂ ਦੇਹਧਾਰੀ ਗੁਰੂ ਦੇ ਸਿਧਾਂਤ ਨੂੰ ਮੰਨਦੀਆਂ ਹਨ।

ਸਿੰਘ ਸਭਾ ਲਾਹੌਰ ਨੂੰ ਅਤੇ ਬਾਅਦ ਵਿਚ ਬਣੇ ਚੀਫ਼ ਖ਼ਾਲਸਾ ਦੀਵਾਨ ਨੂੰ ਚੂੰਕਿ ਅੰਗ੍ਰੇਜ਼ੀ ਹਕੂਮਤ ਦੀ ਪੂਰੀ ਸਰਪ੍ਰਸਤੀ ਹਾਸਿਲ ਸੀ — ਇਸ ਲਈ ਮਾਇਆ ਅਤੇ ਸਰਕਾਰੀ ਧੌਂਸ ਦੇ ਸਾਰੇ ਸਾਧਨ ਵਰਤ ਕੇ ਸਿੰਘ ਸਭਾ ਲਾਹੌਰ ਨੇ ਪਹਿਲੀ ਚੁਨੌਤੀ ਬਾਬਾ ਖੇਮ ਸਿੰਘ ਬੇਦੀ ਨੂੰ ਦਿੱਤੀ। ਦੂਜਾ ਸੁਕਰਮ ਇਸ ਨੇ ਇਹ ਕੀਤਾ ਕਿ ਆਪਣੀਆਂ ਸਾਰੀਆਂ ਸ਼ਾਖ਼ਾਵਾਂ ਦੇ ਮੁਖੀਆਂ ਵੱਲੋਂ ਇਕ ਮੈਮੋਰੈਂਡਮ ਉਪਰ ਦਸਤਖ਼ਤ ਕਰਵਾ ਕੇ ਭਾਰਤ ਦੀ ਅੰਗ੍ਰੇਜ਼ੀ ਸਰਕਾਰ ਨੂੰ ਦਿੱਤਾ, ਜਿਸ ਵਿਚ ਬੇਨਤੀ ਕੀਤੀ ਗਈ ਕਿ 'ਮਹਾਰਾਜਾ ਦਲੀਪ ਸਿੰਘ' ਨੂੰ ਭਾਰਤ ਦੀ ਧਰਤੀ ਉਪਰ ਪੈਰ ਨਾ ਰੱਖਣ ਦਿੱਤਾ ਜਾਵੇ। ਜੇ ਉਹ ਏਥੇ ਆ ਗਿਆ, ਤਾਂ ਉਸ ਦੇ ਨਾਮ ਉਪਰ ਸਿੱਖ ਭੜਕ ਉਠਣਗੇ ਅਤੇ ਭਾਰਤ ਵਿਚੋਂ ਅੰਗਰੇਜ਼ਾਂ ਨੂੰ ਕਢ ਦਿੱਤਾ ਜਾਏਗਾ। ਅੰਗ੍ਰੇਜ਼ੀ ਸਰਕਾਰ ਨੇ ਸਿੰਘ ਸਭਾ ਦੀ ਇਹ ਬੇਨਤੀ ਮੰਨ ਕੇ ਮਹਾਰਾਜਾ ਦਲੀਪ ਸਿੰਘ ਦਾ ਜਹਾਜ਼ ਕਲਕੱਤੇ ਦੀ ਬੰਦਰਗਾਹ ਤੇ ਲੱਗਣ ਹੀ ਨਹੀਂ ਦਿੱਤਾ ਤੇ ਉਸ ਨੂੰ ਵਾਪਿਸ ਇੰਗਲੈਂਡ ਭੇਜ ਦਿੱਤਾ।[੧]

ਸਿੰਘ ਸਭਾ ਦੀ ਤੀਜੀ ਚੁਨੌਤੀ ਸੀ — ਧਾਰਮਕ ਸਾਹਿਤ ਦੇ ਖੇਤਰ ਵਿਚ ਡਟੇ ਹੋਏ ਨਿਰਮਲਿਆਂ, ਗਿਆਨੀਆਂ ਤੇ ਉਦਾਸੀਆਂ ਨੂੰ। ਸਿੰਘ ਸਭਾ ਦਾ ਇਹ ਹਮਲਾ ਪੂਰੀ ਰਾਜਸੀ ਤਾਕਤ ਨਾਲ ਹੋਇਆ — ਜਿਸ ਦਾ ਸਾਹਮਣਾ ਕਰਨਾ ਉਨ੍ਹਾਂ ਸੰਪਰਦਾਵਾਂ ਲਈ ਦਿਨੋਂ ਦਿਨ ਔਖਾ ਹੁੰਦਾ ਗਿਆ ਕਿਉਂਕਿ ਉਨ੍ਹਾਂ ਦੇ ਸਾਧਨ ਸੁੰਗੜਦੇ ਗਏ ਤੇ ਸਿੰਘ ਸਭਾ ਦੇ ਸਾਧਣ ਵਧਦੇ ਫੁਲਦੇ ਗਏ। ਏਸ ਦੌਰ ਵਿਚ ਸਿੰਘ ਸਭਾ ਅਤੇ ਚੀਫ਼ ਖ਼ਾਲਸਾ ਦੀਵਾਨ ਨੇ ਇਤਿਹਾਸਕ ਗ੍ਰੰਥਾਂ ਦੀ ਲਿਖਾਈ, ਸੁਧਾਈ ਤੇ ਛਪਾਈ ਦਾ ਤੂਫ਼ਾਨੀ ਦੌਰ ਚਲਾਇਆ। ਸਿੱਖ ਇਤਿਹਾਸ ਨੂੰ ਆਪਣੇ ਢੰਗ ਨਾਲ ਲਿਖਿਆ ਅਤੇ ਪਿਛਲੇ ਇਤਿਹਾਸ ਨੂੰ ਆਪਣੇ ਸਿਧਾਂਤਾਂ ਅਨੁਸਾਰ ਬਦਲਿਆ। ਇਸ਼ ਕੰਮ ਵਿਚ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਪੁਰਖਿਆਂ ਤੋਂ ਲੈ ਕੇ ਹੁਣ ਤਕ ਬੜੀ ਲਗਨ ਨਾਲ ਹਿੱਸਾ ਪੈ ਰਿਹਾ ਹੈ।

ਜੇ ਕੋਈ ਗਹੁ ਨਾਲ ਵੇਖੇ ਤਾਂ ਇਹ ਵੇਖ ਕੇ ਹੈਰਾਨ ਹੋ ਜਾਏਗਾ ਕਿ ਸਿੱਖ ਇਤਿਹਾਸ ਦੀ ਸ਼ਾਇਦ ਹੀ ਕੋਈ ਪੁਸਤਕ ਹੋਵੇਗੀ — ਜਿਸ ਨੂੰ ਭਾਈ ਵੀਰ ਸਿੰਘ ਜੀ ਦੇ ਖ਼ਾਨਦਾਨ ਦੇ ਹੱਥਾਂ ਦੀ ਅਤੇ ਉਨ੍ਹਾਂ ਦੇ ਪ੍ਰੈੱਸ ਦੀ ਛੋਹ ਨਸੀਬ ਨਾ ਹੋਈ ਹੋਵੇ — ਉਨ੍ਹਾਂ ਦਾ ਸੰਪਾਦਨ ਜਾਂ ਟੀਕਾ ਇਨ੍ਹਾਂ ਵੱਲੋਂ ਨਾ ਹੋਇਆ ਹੋਵੇ। ਡਾ: ਗੰਡਾ ਸਿੰਘ ਜੀ ਤੇ ਉਨ੍ਹਾਂ ਦੇ ਬਹੁਤ ਸਾਰੇ ਸਾਥੀ ਵੀ ਚਿਰਾਂ ਤੋਂ ਇਸ ਕੰਮ ਵਿਚ ਉਨ੍ਹਾਂ ਦਾ ਹੱਥ ਵਟਾ ਰਹੇ ਹਨ।

ਇਹੋ ਕਾਰਨ ਹੈ ਕਿ ਅੱਜ ਵੀ — ਚੰਗੇ ਸਿਆਣੇ ਖੋਜੀ ਵਿਦਵਾਨ ਵੀ ਇਨ੍ਹਾਂ ਦੀਆਂ ਪਾਈਆਂ ਇਤਿਹਾਸਕ ਲੀਹਾਂ ਉਪਰ ਹੀ ਟੁਰ ਪੈਂਦੇ ਹਨ — ਕਿਉਂਕਿ ਇਸ ਵਿਚ ਇਨ੍ਹਾਂ ਨੂੰ ਜੋਖਮ ਕੋਈ ਨਹੀਂ, ਲਾਭ ਬਿਅੰਤ ਹਨ। ਸੋ ਬਿਨਾਂ ਕਿਸੇ ਰਵਾਇਤ ਜਾਂ ਤਰਕ ਦੇ ਹੀ ਸਹੀ — ਸਾਰੀ ਗੱਲ ਢੰਗ ਨਾਲ ਕਰਦੇ ਕਰਦੇ ਆਣ ਕੇ ਜਦੋਂ ਇਹ ਵਿਦਵਾਨ ਗੁਰੂ ਗੋਬਿੰਦ ਸਿੰਘ ਜੀ ਦੇ ਨਾਂਦੇੜ ਪ੍ਰਵਾਸ ਉਪਰ ਪਹੁੰਚਦੇ ਹਨ ਤਾਂ ਬਿਨਾਂ ਝਿਜਕ, ਬਿਨਾਂ ਕਿਸੇ ਵਿਵੇਕ ਤੇ ਸੰਕੋਚ ਤੋਂ ਉਹੋ ਗੱਲ ਕਹਿ ਦੇਂਦੇ ਹਨ, ਜਿਹੜੀ ਪਿਛਲੇ ਸੌ ਸਾਲ ਤੋਂ ਘੜੀ ਤੇ ਪਰਚਾਰੀ ਜਾ ਰਹੀ ਹੈ। ਪਰ ਅਗਲਾ ਸਮਾਂ ਇਤਿਹਾਸ ਦੀ ਬੇਦਰਦ ਪੁਣ ਛਾਣ ਤੇ ਵਿਸ਼ਲੇਸ਼ਣ ਦਾ ਹੈ, ਇਸ ਲਈ ਪਹਿਲਾ ਤਰੀਕਾ ਵੀ ਬਦਲੇਗਾ। ਇਨ੍ਹਾਂ ਨੂੰ ਇਸ ਗੱਲ ਨਾਲ ਵੀ ਕੋਈ ਫ਼ਰਕ ਨਹੀਂ ਪੈਂਦਾ ਕਿ ਇਨ੍ਹਾਂ ਦੀ ਇਹ 'ਘਾੜਤ' ਇਨ੍ਹਾਂ ਵੱਲੋਂ ਹੀ ਮੰਨੇ ਜਾਂਦੇ ਗੁਰੂ — ਸ੍ਰੀ ਆਦਿ ਗ੍ਰੰਥ ਦੇ ਹੀ ਮੂਲ ਸਿਧਾਂਤ ਦੇ ਖ਼ਿਲਾਫ਼ ਜਾਂਦੀ ਹੈ। ਇਨ੍ਹਾਂ ਵੱਲੋਂ ਮਹਾਨ ਸੂਰਮਗਤੀ ਵਾਲੇ ਅਤੇ ਬਾਦਲੀਲ ਸੰਘਰਸ਼ ਮਈ ਜੀਵਨ ਦਰਸ਼ਨ ਵਾਲੇ ਗੁਰੂ ਗੋਬਿੰਦ ਸਿੰਘ ਜੀ ਦੀ ਬੇਜੋੜ ਤੇ ਅਦੁੱਤੀ

੧. ਵਿਸਥਾਰ ਲਈ ਵੇਖੋ ਏਸੇ ਕਲਮ ਤੋਂ ਲਿਖੀ ਪੁਸਤਕ 'ਸਿੱਖ ਇਤਿਹਾਸ ਤੇ ਕੂਕੇ।' ਅਤੇ ਸ਼ਮਸ਼ੇਰ ਸਿੰਘ ਅਸ਼ੋਕ ਲਿਖਤ ਪੰਜਾਬ ਦੀਆਂ ਲਹਿਰਾਂ।

ਸ਼ਖ਼ਸੀਅਤ ਨੂੰ ਅੰਤ ਵਿਚ ਇਕ ਇਹੋ ਜਿਹੇ ਚਰਿਤ੍ਰ ਦੇ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ, ਜਿਸ ਨੇ ਜ਼ਿੰਦਗੀ ਦੇ ਇਕ ਇਕ ਪਲ ਨੂੰ ਆਪਣੇ ਤੋਂ ਪਹਿਲਾਂ ਹੋ ਚੁਕੇ ਨੌਂ ਸਤਿਗੁਰੂਆਂ ਦੇ ਤਰਕਪੂਰਨ ਫ਼ਸਲਫ਼ੇ ਦੀ ਪਰੰਪਰਾਂ ਵਿਚ ਪੈਠਦਿਆਂ ਤੇ ਜੂਝਦਿਆਂ ਹੋਇਆਂ ਜੀਵਿਆ, ਪਰ ਬਿਨਾਂ ਕਿਸੇ ਤਰਕ ਦੇ ਆਪਣੀ ਚਿਤਾ ਆਪ ਹੀ ਤਿਆਰ ਕਰਵਾ ਕੇ ਦ੍ਰਿਸ਼-ਪਟਲ ਤੋਂ ਹੱਟ ਗਏ । ਅਤੇ ਅੱਗੋਂ ਲਈ ? ਆਪਣਾ ਤੇ ਆਪਣੀ ਸਾਰੀ ਜੁਗ-ਜੁਗਾਂਤ ਦੀ ਗੁਰੂ-ਪਰੰਪਰਾ ਨੂੰ ਬਿਨਾਂ ਕਿਸੇ ਦਲੀਲ ਦੇ, ਬਿਨਾਂ ਕਿਸੇ ਕਾਰਨ ਦੇ, ਬਿਨਾਂ ਕਿਸੇ ਗਵਾਹੀ ਦੇ ਉਨ੍ਹਾਂ ਲੋਕਾਂ ਦੇ ਪ੍ਰਵਿਰਤੀ ਮਾਰਗੀ ਪ੍ਰਤੀਨਿਧਾਂ ਦੇ ਹੱਥਾਂ ਵਿਚ ਫੜਾ ਗਏ ਜਿਹੜੇ ਪਿਛਲੀਆਂ ਪੰਜ ਪੁਸ਼ਤਾਂ ਤੋਂ ਉਨ੍ਹਾਂ ਦੀ ਪਰੰਪਰਾਗਤ-ਗੁਰੂ-ਹਸਤੀ ਨੂੰ ਵੰਗਾਰਦੇ ਚਲੇ ਆ ਰਹੇ ਸਨ ।

ਬੇਸ਼ਕ — ਜਗਤ ਵਿਚ ਕਿਸੇ ਏਡੇ ਮਹਾਨ ਤੇ ਅਦੁਤੀ ਨਰ-ਅਵਤਾਰ ਦਾ ਨਾਮ ਲੈਣ ਵਾਲੇ ਲੋਕਾਂ ਦੀ ਆਪਣੇ ਅਵਤਾਰ-ਪੁਰਖ ਦੇ ਪ੍ਰਤੀ ਬੇਮੁਖਤਾ ਦੀ ਅਜੇਹੀ ਮਿਸਾਲ ਦੁਨੀਆਂ ਭਰ ਵਿਚ ਹੋਰ ਕਿਧਰਿਉਂ ਨਹੀਂ ਮਿਲ ਸੱਕੇਗੀ ।

'ਦਸਮ ਗ੍ਰੰਥ' ਦਸਮ ਗੁਰੂ ਦੀ ਕਿਰਤ ਹੋਣ ਕਰ ਕੇ ਹੌਲੀ ਹੌਲੀ 'ਦਸਮ ਗੁਰੂ ਗ੍ਰੰਥ' ਦਾ ਨਾਮ ਧਾਰ ਗਿਆ ਤੇ ਫਿਰ ਸਮੇਂ ਦੇ ਚੁਸਤ ਲੋਕਾਂ ਦੀ ਕੋਸ਼ਿਸ਼ ਨਾਲ 'ਦਸਮ ਗ੍ਰੰਥ' ਹੀ ਬਣ ਕੇ ਰਹਿ ਗਿਆ । ਦਸਮ ਗੁਰੂ ਦੇ ਸਾਜੇ ਹੋਏ ਖ਼ਾਲਸਾ ਪੰਥ ਦੇ ਅਜੋਕੇ ਰੂਪ ਨੇ ਆਪਣੇ ਗੁਰੂ ਦੇ ਉਸ ਗ੍ਰੰਥ ਨੂੰ ਆਪਣੀ ਗਿਣਤੀ ਮਿਣਤੀ ਵਿਚੋਂ ਬਾਹਰ ਕਰ ਛਡਿਆ ਹੈ ।

## ਵਿਰਸੇ ਦੀ ਅਮੀਰੀ-ਚਿੰਤਨ ਦੀ ਕੰਗਾਲੀ

ਹੁਣ ਆਓ ਵੇਖੀਏ ਕਿ ਜਿਸ ਆਦਿ ਸ੍ਰੀ ਗ੍ਰੰਥ ਸਾਹਿਬ ਨੂੰ ਇਹ ਲੋਕ 'ਗੁਰੂ' ਕਹਿ ਕੇ ਮੰਨਦੇ ਹਨ — ਉਨ੍ਹਾਂ ਦਾ ਰਵੱਈਆ ਇਸ ਆਦਿ ਗ੍ਰੰਥ ਦੇ ਪ੍ਰਤੀ ਕਿਹੋ ਜਿਹਾ ਹੈ ।

ਜਿਵੇਂ ਕਿ ਅਸੀਂ ਪਹਿਲਾਂ ਦੱਸ ਆਏ ਹਾਂ ਕਿ ਇਸ ਗ੍ਰੰਥ ਵਿਚ ੬ ਸਤਿਗੁਰੂਆਂ ਦੀ ਅਤੇ ੩੧ ਭਗਤਾਂ ਦੀ ਬਾਣੀ ਦਰਜ ਹੈ । ਸਤਿਗੁਰੂ ਸਾਹਿਬਾਨ ਤਾਂ ਸਾਰੇ ਹੀ ਖੱਤਰੀ ਅਤੇ ਹਿੰਦੂ ਪਰੰਪਰਾ ਦੇ ਨਾਵਾਂ-ਥਾਵਾਂ ਵਾਲੇ ਸਨ, ਪਰ ਭਗਤਾਂ ਵਿਚ ਪੂਰੀ ਵੰਨ-ਸੁਵੰਨਤਾ ਹੈ । ਇਨ੍ਹਾਂ ਵਿਚ ਕਬੀਰ ਜੀ ਦੀ ਜਾਤ ਜੁਲਾਹਾ ਹੈ ਤੇ ਸੂਬਾ ਉੱਤਰ ਪ੍ਰਦੇਸ਼ । ਨਾਮ ਦੇਵ ਦੀ ਜਾਤ ਛੀਂਬਾ ਹੈ ਤੇ ਸੂਬਾ ਮਹਾਰਾਸ਼ਟਰ । ਰਵੀ ਦਾਸ ਜੀ ਦੀ ਜ਼ਾਤ ਚਮਾਰ ਤੇ ਸੂਬਾ ਉੱਤਰ ਪ੍ਰਦੇਸ਼ । ਫ਼ਰੀਦ ਜੀ ਸੱਯਦ ਮੁਸਲਮਾਨ ਹਨ — ਤੇ ਸੂਬਾ ਪੰਜਾਬ । ਤ੍ਰਿਲੋਚਨ, ਬ੍ਰਾਹਮਣ ਹਨ ਤੇ ਸੂਬਾ ਮਹਾਰਾਸ਼ਟਰ । ਬੇਣੀ ਜੀ ਬ੍ਰਾਹਮਣ ਹਨ ਅਤੇ ਬਿਹਾਰ ਦੇ ਨਿਵਾਸੀ । ਧੰਨਾਂ ਜੀ ਜੱਟ ਹਨ ਤੇ ਸੂਬਾ ਰਾਜਸਥਾਨ ਹੈ । ਜੈਦੇਵ ਬੰਗਾਲੀ ਬ੍ਰਾਹਮਣ ਹਨ । ਭੀਖਨ ਉੱਤਰ ਪ੍ਰਦੇਸ਼ ਦੇ ਮੁਸਲਾਨ ਹਨ । ਸੈਣ ਜੀ ਨਾਈ ਹਨ ਤੇ ਸੂਬਾ ਮੱਧ ਪ੍ਰਦੇਸ਼ । ਪੀਪਾ ਜੀ ਗੁਜਰਾਤੀ ਬ੍ਰਾਹਮਣ ਹਨ ਅਤੇ ਪਰਮਾਨੰਦ ਜੀ ਮਹਾਰਾਸ਼ਟਰ ਦੇ ਬ੍ਰਾਹਮਣ । ਸੂਰਦਾਸ ਜੀ ਪੰਜਾਬੀ ਬ੍ਰਾਹਮਣ ਹਨ । ਸੁੰਦਰ ਜੀ ਖਤਰੀ ਪੰਜਾਬੀ ਹਨ ਤੇ ਮਰਦਾਨਾ ਜੀ ਪੰਜਾਬੀ ਮਿਰਾਸੀ । ਸੱਤਾ ਜੀ ਪੰਜਾਬੀ ਡੂਮ । ਰਾਇ ਬਲਵੰਡ ਰਾਅ ਭੱਟ ਪੰਜਾਬੀ ਹਨ । ਕਲਸਹਾਰ, ਜਾਲਪ, ਕੀਰਤ, ਸੱਲ, ਭੱਟ, ਨੱਲ, ਭਿੱਖਾ, ਗਯੰਦ, ਬੱਲ, ਹਰਬੰਸ ਤੇ ਮਥਰਾ ਪੰਜਾਬੀ ਭੱਟ ਹਨ ।

ਸੈਂਤੀ ਕਵੀਆਂ ਨੇ ਜੋ ਕੁਝ ਲਿਖਿਆ ਜਾਂ ਉਚਾਰਿਆ, ਉਸ ਦਾ ਕਾਲ-ਅਕਾਰ ਗਿਣਤੀ ਵਿਚ ਸਤਿਜੁਗ ਤੋਂ ਕਲਜੁਗ ਤਕ ਹੈ ਸਤਿਗੁਰੂ ਅਵਤਾਰ ਤੋਂ ਇਲਾਵਾ ਸ੍ਰਿਸ਼ਟੀ ਰਚਨਾ ਤੋਂ ਬਿਨਾਂ ਵੀ ਅਕਾਲਪੁਰਖ ਨੇ ਸੁੰਨ ਸਮਾਧਿ ਵਿਚ ਕਿੰਨੇ ਜੁਗ ਬਿਤਾਏ, ਉਹ ਹਿਸਾਬ ਤੋਂ ਬਾਹਰ ਹੈ । ਸ੍ਰੀ ਆਦਿ ਗ੍ਰੰਥ ਵਿਚ ਚਰਚਿਤ ਸਾਹਿਤ ਦਾ ਘੇਰਾ — ਵੇਦ, ਪੁਰਾਣ ਸਿਮ੍ਰਿਤੀਆਂ ਤੇ ਭਗਤੀ ਦਰਸ਼ਨ ਦੀਆਂ ਸਾਰੀਆਂ ਸ਼ਾਖ਼ਾਵਾਂ ਜਾਂ ਸੰਪਰਦਾਵਾਂ ਨੂੰ ਅਤੇ ਇਸਲਾਮ ਦੀਆਂ ਮੁਖੀ ਸੰਪਰਦਾਵਾਂ ਨੂੰ ਛੂੰਹਦਾ ਹੈ । ਮਜ਼ਹਬਾਂ ਵਿਚੋਂ ਇਸ ਵਿਚ ਹਿੰਦੂ, ਮੁਸਲਮਾਨ, ਬੋਧ ਤੇ ਜੈਨ ਮਜ਼ਹਬਾਂ ਦੀ ਗੱਲ ਹੋਈ ਹੈ । ਜਾਤਾਂ ਵਿਚੋਂ ਬ੍ਰਾਹਮਨ ਤੋਂ ਲੈ ਕੇ ਸੂਦ੍ਰ ਚਮਾਰ ਤਕ ਦੀ ਚਰਚਾ ਕੀਤੀ ਗਈ ਹੈ । ਉਹ ਚਰਚਾ ਇਨ੍ਹਾਂ ਜਾਤਾਂ ਦੇ ਕਵੀਆਂ ਦੀ ਬਾਣੀ ਵਿਚ ਵੀ ਹੈ ਅਤੇ ਇਨ੍ਹਾਂ ਜ਼ਾਤਾਂ ਬਾਰੇ ਅਨਿ ਜ਼ਾਤਾਂ ਦੇ ਕਵੀਆਂ ਵੱਲੋਂ ਵੀ ।

੩੭ ਕਵੀਆਂ ਵਿਚ ਇਕ ਗੱਲ ਪੂਰੀ ਤਰ੍ਹਾਂ ਸਾਂਝੀ ਹੈ ਤੇ ਉਹ ਹੈ ਈਸ਼ਵਰੀ ਵਿਸ਼ਵਾਸ ਦੀ ਆਸਤਕਤਾ ਅਤੇ ਗੁਰੂ ਭਗਤੀ। ਬਹੁਤੇ ਕਵੀਆਂ ਦੀ ਮੂਲ ਸੁਰ 'ਨਿਵਿਰਤੀ' ਪੱਖੀ ਹੈ ਤੇ 'ਪ੍ਰਵਿਰਤੀ' ਵਿਰੋਧੀ। ਬਹੁਤਿਆਂ ਕਵੀਆਂ ਨੇ ਦੇਹਧਾਰੀ ਸਤਿਗੁਰੂ ਨੂੰ ਨਿਰੰਕਾਰ ਨਿਰਗੁਣ ਹਰੀ ਦੇ ਸਰਗੁਣ-ਪੁਰਖ ਦੇ ਅਵਤਾਰ ਰੂਪ ਵਿਚ ਬਿਆਨ ਕੀਤਾ ਤੇ ਮੰਨਿਆ ਹੈ। ਕੁਝ ਕੁ ਕਵੀਆਂ ਨੇ ਭਗਵਾਨ ਦੀ ਮੂਰਤੀ ਜਾਂ ਪੱਥਰ ਪੂਜਾ ਰਾਹੀਂ ਵੀ ਹਰੀ ਨਾਲ ਮਿਲਾਪ ਦੀ ਗੱਲ ਕੀਤੀ ਹੈ। ਰਸਮਾਂ ਰਿਵਾਜਾਂ ਵੱਲੋਂ ਭਾਰਤੀ ਦਰਸ਼ਨ ਦੀਆਂ ਸਾਰੀਆਂ ਸ਼ਾਖ਼ਾਵਾਂ ਦੇ ਜੰਮਣ-ਮਰਨ ਤੇ ਜਿਊਣ ਵਿਚ ਪਰਚੱਲਤ ਆਪਣੇ ਆਪਣੇ ਸਮੇਂ ਦੇ ਰੀਤੀ ਰਿਵਾਜਾਂ ਦਾ ਵਰਨਣ ਹੈ ਅਤੇ ਮੁਸਲਿਮ ਮੱਤ ਦੇ ਜੰਮਣ-ਮਰਨ ਤੇ ਜਿਉਣ ਦੇ ਰਸਮ ਰਿਵਾਜਾਂ ਦਾ ਵੀ।

ਈਸ਼ਵਰ ਭਗਤੀ ਤੇ ਪ੍ਰਾਪਤੀ ਦੇ ਭਿੰਨ ਭਿੰਨ ਤਰੀਕਿਆਂ ਦੀ ਚੋਖੀ ਚਰਚਾ ਹੈ ਅਤੇ ਸਭਨਾ ਬਾਰੇ ਸਤਿਗੁਰੂ ਸਾਹਿਬਾਨ ਦੀਆਂ ਅਧਿਕਾਰ ਪੂਰਨ ਟਿਪਣੀਆਂ ਹਨ।

ਏਨੇ ਸਾਰੇ ਮੱਤ ਮਤਾਂਤਰਾਂ, ਬੋਲੀਆਂ, ਭਗਤੀ ਪਰੰਪਰਾਵਾਂ ਜਾਤਾਂ ਵਰਨਾਂ ਤੇ ਰਸਮਾ ਰਿਵਾਜਾਂ ਦਾ ਕਾਵਿ ਸੰਗ੍ਰਹਿ ਜਿਹੜਾ ਕਿ ਮੁਖ ਰੂਪ ਵਿਚ ਰਾਗ-ਰਾਗਣੀਆਂ ਦੀ ਬੰਦਿਸ਼ ਵਿਚ ਦਰਜ ਕੀਤਾ ਗਿਆ ਹੈ — ਆਪਣੇ ਆਪ ਵਿਚ ਇਕ ਬੇਮਿਸਾਲ ਗ੍ਰੰਥ ਹੈ।

ਸਮੁੱਚੇ ਭਾਰਤ ਦੇ ਪ੍ਰਤਿਨਿਧੀ ਦਾਰਸ਼ਨਿਕ ਚਿੰਤਨ ਦੇ ਇਸ ਸਰਬ ਸ੍ਰੇਸ਼ਟ ਗ੍ਰੰਥ ਨੂੰ ਜਿਹੜੇ ਲੋਕ 'ਗੁਰਬਾਣੀ ਨਹੀਂ' ਸਗੋਂ 'ਗੁਰੂ' ਮੰਨਦੇ ਹਨ — ਉਨ੍ਹਾਂ ਦੀ ਸੋਚ ਇਹ ਹੈ ਕਿ ਉਹ ਭਾਰਤ ਵਿਚ ਇਕ ਬਹੁਤ ਹੀ ਛੋਟੀ ਧਾਰਮਕ ਘਟ ਗਿਣਤੀ ਹਨ। ਆਦਿ ਸ੍ਰੀ ਗ੍ਰੰਥ ਸਾਹਿਬ ਦੇ ਚਿੰਤਨ ਦਾ ਦਾਇਰਾ ਜਿੰਨਾ ਵਿਸ਼ਾਲ ਹੈ ਉਸ ਨੂੰ ਗੁਰੂ ਮੰਨਣ ਵਾਲਿਆਂ ਦੀ ਸੋਚ ਇਸ ਪੱਖ ਤੋਂ ਓਨੀ ਹੀ ਸੀਮਿਤ ਹੈ। ਭਾਸ਼ਾਵਾਂ ਅਤੇ ਪੁਰਾਤਨ ਧਾਰਮਕ ਸਾਹਿਤ ਦੇ ਪ੍ਰਤੀ ਪਹੁੰਚ ਵੀ ਏਸੇ ਹੀ ਢੰਗ ਦੀ ਹੈ। ਰੀਤੀ ਰਿਵਾਜ ਤੇ ਪਹਿਰਾਵੇ ਦੇ ਪੱਖ ਤੋਂ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ 'ਗੁਰੂ, ਮੰਨਣ ਵਾਲੇ — ਉਨ੍ਹਾਂ ਰਹਿਤ ਨਾਮਿਆਂ ਨੂੰ ਆਧਾਰ ਮੰਨ ਕੇ ਚਲਦੇ ਹਨ ਜਿਹੜੇ ਸਮੇ ਸਮੇ ਸਿੱਖਾਂ ਨੇ ਲਿਖੇ ਹਨ। ਸ੍ਰੀ ਆਦਿ ਗ੍ਰੰਥ ਸਾਹਿਬ ਏਨ੍ਹਾਂ ਰਹਿਤਨਾਮਿਆਂ ਦਾ ਆਧਾਰ ਵੀ ਨਹੀਂ ਅਤੇ ਰੀਤੀ ਰਿਵਾਜਾਂ ਦਾ ਆਧਾਰ ਵੀ ਨਹੀਂ।

ਆਪਣੀ ਸੂਰਤ, ਪਹਿਨਾਵੇ ਤੇ ਪੂਜਾ ਅਰਚਨਾ ਦੇ ਪੱਖ ਤੋਂ ਆਪਣੇ ਤੋਂ ਭਿੰਨ ਦਿੱਸਦੇ ਲੋਕਾਂ ਦੇ ਪ੍ਰਤੀ ਭਾਵਨਾ ਤੇ ਪਹੁੰਚ ਉਹ ਨਹੀਂ — ਜੋ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਹੈ।

ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਨਿਵਿਰਤੀ ਦਾ ਉਪਦੇਸ਼ ਹੈ। ਤ੍ਰੈਗੁਣੀ ਮਾਇਆ ਦਾ ਜਿੰਨਾ ਵੀ ਪਸਾਰ ਹੈ — ਉਸ ਨੂੰ ਉਲੰਘ ਕੇ ਕੇਵਲ ਧਰਮ ਦੀ, ਦਸਾਂ ਨਹੁੰਆਂ ਦੀ ਕਿਰਤ ਕਰਕੇ ਸਤਿਗੁਰੂ ਉਪਰ ਟੇਕ ਰੱਖ ਕੇ ਤੇ ਸੇਵਾ ਕਰਦਿਆਂ ਨਾਮ ਜਪਦਿਆਂ ਜ਼ਿੰਦਗੀ ਗੁਜ਼ਾਰਨ ਦਾ ਉਪਦੇਸ਼ ਹੈ। ਪਰ ਜਿਹੜੇ ਲੋਕ ਏਸ ਗ੍ਰੰਥ ਨੂੰ ਗੁਰੂ ਮੰਨਦੇ ਹਨ — ਉਹ ਦਿਨ ਰਾਤ ਉਸ ਰਾਜ ਦੇ ਸੁਪਨੇ ਲੈਂਦੇ ਹਨ — ਜਿਸ ਦਾ ਖ਼ਿਆਲ ਕਿਸੇ ਹੋਰ ਭੇਖ ਵਾਲਾ, ਹੋਰ ਧਾਰਮਕ ਮਾਨਤਾ ਵਾਲਾ ਨਾ ਹੋਵੇ ਸਗੋਂ ਉਹੋ ਹੀ ਹੋਵੇ ਜਿਹੜਾ ਇਨ੍ਹਾਂ ਦੀ ਮਨ ਪਸੰਦ ਰਹਿਤ ਮਰਯਾਦਾ, ਤੇ ਸੂਰਤ ਸੀਰਤ ਵਾਲਾ ਹੋਵੇ। ਇਛਿਆ ਦੀ ਪੂਰਤੀ ਲਈ ਇਨ੍ਹਾਂ ਨੇ ਧਰਤੀ ਦੇ ਉਹ ਗੁਲਜ਼ਾਰ ਮੈਦਾਨ ਤੇ ਪਰਬਤ ਵੀ ਤਿਆਗੇ ਹਨ ਜਿਹੜੇ ਕਿਸੇ ਵੇਲੇ ਪੰਜਾਬ ਦੇ ਆਪਣੇ ਸਨ, ਪਰ ਉਨ੍ਹਾਂ ਵਿਚ ਬਹੁਤੀ ਗਿਣਤੀ ਸੂਰਤ ਵੱਲੋਂ ਭਿੰਨ ਲੋਕਾਂ ਦੀ ਸੀ ਤੇ ਧਾਰਮਕ ਮਾਨਤਾ ਵੱਲੋਂ ਵੀ ਉਹ ਰਹਿਤਨਾਮਿਆਂ ਤੇ ਪੂਰੇ ਨਹੀਂ ਸਨ ਉਤਰਦੇ।

ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਨਿਰਜੀਵ ਪੂਜਾ ਦੀ ਆਲੋਚਨਾ ਹੈ। ਇਹ ਗ੍ਰੰਥ ਸਾਹਿਬ ਦੀ ਪੂਜਾ ਓਸੇ ਪੱਧਤੀ ਅਨੁਸਾਰ ਕਰਦੇ ਹਨ — ਪਰ ਮੂਰਤੀ ਪੂਜਾ ਦੇ ਫਿਰ ਵੀ ਵਿਰੋਧੀ ਹਨ।

ਇਕ ਸਭ ਤੋਂ ਵੱਡੀ ਮੁਸ਼ਕਿਲ ਵਾਲੀ ਗੱਲ ਇਹ ਹੈ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸੈਂਤੀ ਕਵੀਆਂ ਚਿੰਤਕਾਂ ਵਿਚੋਂ ਕੇਵਲ ਛੇ ਹੀ ਅਜਿਹੇ ਹਨ — ਜਿਨ੍ਹਾਂ ਦੇ ਸਰੂਪ ਤੇ ਆਚਰਨ ਨੂੰ ਇਹ ਆਪਣੀ ਪਰੰਪਰਾ ਵਾਲਾ ਮੰਨਦੇ ਹਨ — ਬਾਕੀ ਦੇ ੩੧ ਕਵੀਆਂ ਨੂੰ ਸਿਖ ਸਤਿਗੁਰੂ ਮੰਨੇ ਜਾਣ ਵਾਲੇ ੬ ਸਤਿਗੁਰੂਆਂ ਵਾਂਗ 'ਸਤਿਗੁਰੂ' ਨਹੀਂ ਮੰਨਦੇ — ਹਾਲਾਂ ਕਿ ਜਿਸ ਸ੍ਰੀ ਆਦਿ ਗ੍ਰੰਥ ਨੂੰ ਇਹ 'ਗੁਰੂ' ਮੰਨਦੇ ਹਨ – ਉਹ ਗ੍ਰੰਥ ਇਨ੍ਹਾਂ ੩੧ ਕਵੀਆਂ ਦੀ ਬਾਣੀ ਦੇ ਸੰਜੋਗ ਨਾਲ ਹੀ ਇਸ ਰੂਪ ਵਿਚ ਸਾਹਮਣੇ ਹੈ।

ਇਹ ਜਦੋਂ 'ਗ੍ਰੰਥ' ਦੀ ਗੱਲ ਕਰਨਗੇ — ਓਦੋਂ ਦਸਾਂ ਗੁਰੂਆਂ ਦੀ ਆਤਮਕ ਦੇਹ ਦੇ ਰੂਪ ਵਿਚ ਹੀ ਗ੍ਰੰਥ ਦਾ ਜ਼ਿਕਰ ਲਿਆਉਣਗੇ। ਦਸਾਂ ਗੁਰੂਆਂ ਵਿਚੋਂ ਵੀ ਇਸ ਗ੍ਰੰਥ ਵਿਚ ਬਾਣੀ ਕੇਵਲ ੬ ਸਤਿਗੁਰਾਂ ਦੀ ਹੈ — ਬਾਕੀ ਚਾਰ ਗੁਰੂਆਂ ਦੀ ਬਾਣੀ ਇਸ ਵਿਚ ਹੈ ਨਹੀਂ। ਫਿਰ ਵੀ ਆਦਿ ਗ੍ਰੰਥ ਸਾਹਿਬ ਨੂੰ 'ਦਸਾਂ ਗੁਰੂਆਂ ਦੀ ਆਤਮਕ ਦੇਹ' ਕਹਿ ਕੇ ਹੀ ਗੱਲ ਕੀਤੀ ਜਾਂਦੀ ਹੈ — ਜਦੋਂ ਕਿ ਇਸ ਗ੍ਰੰਥ ਦੀ ਚਿੰਤਾ-ਧਾਰਾ ਤੇ ਯੋਗਦਾਨ ਦਾ ਜਿੱਥੋਂ ਤਕ ਸੰਬੰਧ ਹੈ — ਉਸ ਵਿਚ ਵਡੀ ਗਿਣਤੀ ਓਨ੍ਹਾਂ ਕਵੀਆਂ ਦੀ ਹੀ ਹੈ, ਜਿਨ੍ਹਾਂ ਨੂੰ ਗੁਰੂ ਦਾ ਦਰਜਾ **ਨਹੀਂ ਮਿਲਦਾ।**

ਜਿਸ ਸ੍ਰੀ ਕ੍ਰਿਸ਼ਣ ਨੂੰ ਗੁਰੂ ਰਾਮ ਦਾਸ ਜੀ ਨੇ ਆਪਣੀ ਬਾਣੀ ਵਿਚ 'ਹਰੀ' ਕਿਹਾ ਹੈ ਉਸ ਸ੍ਰੀ ਕ੍ਰਿਸ਼ਣ ਨੂੰ ਵੀ ਇਹ 'ਹਰੀ ਰੂਪ' ਨਹੀਂ ਮੰਨਦੇ। ਹਾਲਾਂ ਕਿ ਸਤਿਗੁਰਾਂ ਨੇ ਉਸ ਦਾ ਜ਼ਿਕਰ 'ਮੁਰਾਰੀ' ਦੇ ਪਰਯਾਯ ਰੂਪ ਵਿਚ ਨਹੀਂ ਕੀਤਾ — ਸਗੋਂ ਭਗਵਾਨ ਕ੍ਰਿਸ਼ਣ ਦੇ ਦੇਹ ਰੂਪ ਵਿਚ ਆਣ ਕੇ ਸਭ ਤੋਂ ਸ੍ਰੇਸ਼ਟ ਕੰਮ ਦੀ ਚਰਚਾ ਕੀਤੀ ਹੈ। ਕਿਸੇ ਭੁਲੇਖੇ ਵਿਚ ਕੋਈ ਨਾ ਰਹੇ ਕਿ ਇਹ ਸ੍ਰੀ ਕ੍ਰਿਸ਼ਣ ਓਹੋ ਹੀ ਹੈ ਜਿਸ ਦਾ ਹੋਰ ਥਾਂਈਂ ਜ਼ਿਕਰ ਦੇਹ ਧਾਰੀ ਭਗਵਾਨ ਦੇ ਰੂਪ ਵਿਚ ਹੀ ਮਿਲਦਾ ਹੈ — ਸਤਿਗੁਰਾਂ ਨੇ **ਸ੍ਰੀ ਕ੍ਰਿਸ਼ਣ ਦੇ ਵਡੇ ਭਰਾ** 'ਬਲਭੱਦਰ' ਦਾ ਜ਼ਿਕਰ ਕ੍ਰਿਸ਼ਣ ਜੀ ਦੇ ਨਾਲ ਕੀਤਾ ਹੈ। ਤਾਕਿ ਭੁਲੇਖਾ ਨਾ ਰਹੇ ਕਿ ਇਹ ਸ੍ਰੀ ਕ੍ਰਿਸ਼ਣ ਕੋਈ ਹੋਰ ਹਨ।

ਗੁਰ ਸੇਵਾ ਆਪਿ ਹਰਿ ਭਾਵੈ ॥ ਕ੍ਰਿਸਨੁ ਬਲਭਦ੍ਰੁ ਗੁਰ ਪਗ ਲਗਿ ਧਿਆਵੈ ॥

(ਗਉੜੀ ਗੁਆਰੇਰੀ ਮਹਲਾ ੪ ਆਦਿ ਗ੍ਰੰਥ ਪੰਨਾ ੧੬੫)

ਸਤਿਗੁਰੂ ਰਾਮ ਦਾਸ ਜੀ ਨੇ ਬਲਭਦ੍ਰ ਦਾ ਨਾਮ ਨਾਲ ਜੋੜ ਕੇ ਪਰਮਾਣ ਸਹਿਤ ਕ੍ਰਿਸ਼ਣ ਜੀ ਨੂੰ 'ਹਰੀ' ਕਿਹਾ ਹੈ ਤੇ ਫਿਰ ਇਹ ਵੀ ਕਿਹਾ ਹੈ ਕਿ 'ਹਰੀ' ਨੂੰ ਵੀ ਦੇਹ ਰੂਪ ਵਿਚ ਆਣ ਕੇ ਦੇਹ ਧਾਰੀ ਗੁਰੂ ਧਾਰਨਾ ਪਿਆ ਹੈ — ਉਸ ਨੂੰ ਵੀ ਗੁਰੂ ਦੀ ਸੇਵਾ ਭਾਉਂਦੀ ਹੈ ਤੇ ਉਸ ਨੇ ਵੀ ਆਪਣੇ ਆਮ ਮਨੁੱਖਾਂ ਵਰਗੇ ਭਰਾ ਨਾਲ ਰਲ ਕੇ 'ਸੰਦੀਪਨ' ਗੁਰੂ ਦੇ ਚਰਨ ਪਰਸੇ।

ਸਤਿਗੁਰਾਂ ਦੀ ਬਾਣੀ ਵਿਚ ਥਾਂ ਥਾਂ ਤੇ 'ਸਤਿਗੁਰੂ' ਨੂੰ 'ਹਰੀ', 'ਮੁਰਾਰੇ,' 'ਮੁਰਾਰੀ,' 'ਰਾਮ' ਆਦਿ ਸੰਬੋਧਨ ਨਾਲ ਯਾਦ ਕੀਤਾ ਹੈ। ਜਿਵੇਂ—

ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ **ਮੁਰਾਰੇ ਜੀਉ** ॥

(ਮਾਝ ਮਹਲਾ ੫ ਆਦਿ ਗ੍ਰੰਥ ਪੰਨਾ ੯੬)

ਸਤਿਗੁਰਾਂ ਨੇ ਬਾਣੀ ਵਿਚ ਕਿਸੇ ਥਾਂ ਵੀ 'ਹਰੀ' ਦੇ ਪਰਯਾਯ ਰੂਪ ਵਿਚ 'ਕੰਸ' ਜਾਂ 'ਰਾਵਣ' ਦਾ ਜ਼ਿਕਰ ਨਹੀਂ ਕੀਤਾ। ਜਦੋਂ ਵੀ ਜ਼ਿਕਰ ਕੀਤਾ ਹੈ 'ਮੁਰਾਰੀ' 'ਰਾਮ' ਜਾਂ ਅਕਾਲਪੁਰਖ ਦੇ ਕਿਸੇ ਸ੍ਰੇਸ਼ਟ ਅਵਤਾਰ ਰੂਪ ਦਾ ਹੀ ਕੀਤਾ ਹੈ। ਫਿਰ ਵੀ ਇਹ ਸਿੱਖ ਇਨ੍ਹਾਂ ਨੂੰ ਉਸ ਦ੍ਰਿਸ਼ਟੀ ਨਾਲ ਨਹੀਂ ਵੇਖਦੇ।

'ਗੁਰਬਾਣੀ' ਦੀ, ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਵਿਅਕਤੀ ਪੁਰਖ ਦੇ ਹਿਸਾਬ ਚਰਚਾ ਨਹੀਂ ਕੀਤੀ ਗਈ। ਇਹ ਨਹੀਂ ਦੱਸਿਆ ਗਿਆ ਕਿ ਕਿਹੋ ਜਿਹੇ ਪਹਿਰਾਵੇ ਵਾਲੇ, ਕਿਹੋ ਜਿਹੇ ਕੇਸਾਂ ਵਾਲੇ, ਕਿਹੋ ਜਿਹੇ ਕਕਾਰਾਂ ਵਾਲੇ, ਅੰਤਿਮ ਸਮੇਂ ਕਬਰ ਵਿਚ ਪੈਣ ਦੀ ਗੱਲ ਕਰਨ ਵਾਲੇ ਜਾਂ ਚਿਤਾ ਵਿਚ ਭਸਮ ਹੋਣ ਦੀ ਗੱਲ ਕਰਨ ਵਾਲੇ, ਜੰਞੂ ਟਿੱਕਾ ਧਾਰਨ ਵਾਲੇ ਬ੍ਰਾਹਮਣ ਜਾਂ ਉਸ ਸਮੇਂ ਨੀਵੀਂ ਜਾਤ ਦੇ ਸਮਝੇ ਜਾਣ ਵਾਲੇ ਜੁੱਤੀਆਂ ਗੰਢਦੇ ਚਮਾਰ ਅਤੇ ਖੱਡੀ ਚਲਾਉਂਦੇ ਜੁਲਾਹੇ, ਹਜਾਮਤ ਕਰਦੇ ਨਾਈ ਅਥਵਾ ਕਸਾਈ ਦਾ ਧੰਦਾ ਕਰਦੇ ਸਦਨੇ ਜਿਹੇ ਵਿਅਕਤੀ ਦੇ ਸ੍ਰੀ ਮੁਖ ਵਿਚੋਂ ਨਿਕਲਿਆ 'ਸ਼ਬਦ' 'ਗੁਰਬਾਣੀ' ਹੈ ਜਾਂ ਨਹੀਂ। ਸਾਡੇ ਖ਼ਿਆਲ ਅਨੁਸਾਰ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਆਈ ਸਮੁੱਚੀ ਬਾਣੀ ਨੂੰ ਹੀ 'ਗੁਰਬਾਣੀ' ਆਖਿਆ ਗਿਆ ਹੈ — ਭਾਵੇਂ ਕਿ ਸਿੱਖ ਇਤਿਹਾਸਕਾਰਾਂ ਦਵਾਰਾ ਖੋਜ ਕੇ ਦੱਸੀ 'ਆਲਮ ਕਵੀ ਕ੍ਰਿਤ 'ਰਾਗ ਮਾਲਾ' 'ਕਾਮ ਕੰਦਲਾ' ਨਾਮੀ ਵੇਸਵਾ ਦੀ ਉਸਤਤ ਹੀ ਕਿਉਂ ਨਾ ਹੋਵੇ — ਪਰ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਹੋ ਜਾਣ ਤੋਂ ਬਾਅਦ ਉਹ ਵੀ 'ਗੁਰਬਾਣੀ' ਦਾ ਦਰਜਾ ਹੀ ਹਾਸਿਲ ਕਰ ਗਈ ਹੈ ਤੇ ਇਹ ਵੀ 'ਬਾਣੀਆਂ ਸਿਰ ਬਾਣੀ' ਗੁਰਬਾਣੀ ਹੀ ਹੈ।

ਹਾਂ, ਬਾਣੀ ਦੀ ਦਰਜਾ ਬੰਦੀ ਇਕ ਤਰ੍ਹਾਂ ਨਾਲ ਸਤਿਗੁਰਾਂ ਨੇ ਕੀਤੇ ਹੈ ਤੇ ਉਹ ਹੈ — **'ਸੱਚੀ' ਅਤੇ 'ਕੱਚੀ' ਬਾਣੀ।**

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥
**ਬਾਣੀ ਤ ਗਾਵਹੁ ਗੁਰੂ ਕੇਰੀ** ਬਾਣੀਆ ਸਿਰਿ ਬਾਣੀ ॥
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ॥
ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗ ਪਾਣੀ ॥
ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ ॥
ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥
**ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ॥**
ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨਾ ਜਾਣੀ ॥
**ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥**
ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥..."

(ਰਾਮਕਲੀ ਅਨੰਦ ਮਹਲਾ ੩, ਆਦਿ ਗ੍ਰੰਥ ਪੰਨਾ ੯੨੦)

ਬਾਣੀ ਨੂੰ ਸਚੀ ਤੇ ਕੱਚੀ ਦੇ ਦਰਜੇ ਵਿਚ ਵੰਡ ਕੇ ਸਤਿਗੁਰੂ ਦੀ ਬਾਣੀ ਨੂੰ ਸੱਚੀ ਦਸਿਆ ਹੈ। ਸੋ ਗ੍ਰੰਥ ਨੂੰ ਹੀ ਗੁਰੂ ਮੰਨਣ ਵਾਲਿਆਂ ਦੇ ਸਾਹਮਣੇ ਸੁਭਾਵਕ ਹੀ ਇਹ ਸਵਾਲ ਆਉਂਦਾ ਹੈ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ੬ ਸਤਿਗੁਰਾਂ ਦੀ ਬਾਣੀ ਤੋਂ ਇਲਾਵਾ ਜਿਹੜੀ ਆਲਮ ਕਵੀ ਕ੍ਰਿਤ 'ਮਾਧਵ ਨਲ ਕਾਮ ਕੰਦਲਾ' ਸਮੇਤ ੩੧ ਕਵੀਆਂ ਦੀ ਬਾਣੀ ਹੈ ਉਸ ਨੂੰ ਵੀ ਗੁਰਬਾਣੀ ਮੰਨਦੇ ਹਨ ਜਾਂ ਨਹੀਂ !

ਫਿਰ ਸਵਾਲ ਹੈ ਕਿ ਉਹ ਕੌਣ ਹਨ — ਜਿਨ੍ਹਾਂ ਨੂੰ ਕਹਿਣ ਵਾਲੇ ਸੁਣਨ ਵਾਲੇ ਅਤੇ ਵਖਾਨਣ ਵਾਲੇ 'ਕੱਚੇ' ਆਖਿਆ ਗਿਆ ਹੈ। ਘਟੋ ਘਟ ਅਸੀਂ ਤਾਂ ਇਹ ਮੰਨਣ ਨੂੰ ਤਿਆਰ ਨਹੀਂ ਹਾਂ ਕਿ ਇਨ੍ਹਾਂ ਇਕੱਤੀਆਂ ਵਿਚੋਂ ਕਿਸੇ ਇਕ ਨੂੰ ਵੀ ਸਤਿਗੁਰਾਂ ਨੇ ਕੱਚਿਆਂ ਵਿਚ ਸ਼ਾਮਲ ਕੀਤਾ ਹੋਵੇ। ਹਾਂ ਇਹ ਗੱਲ ਵੀ ਅਸੀਂ ਆਖਣੀ ਚਾਹਾਂਗੇ ਕਿ ਕਿਸੇ ਸਤਿਗੁਰੂ ਨੇ ਵੀ ਗੁਰਬਾਣੀ ਨੂੰ ਸਤਿਗੁਰੂ ਦੇ ਪਰਯਾਯਵਾਚੀ ਨਹੀਂ ਆਖਿਆ, ਉੱਚੀ ਤੋਂ ਉੱਚੀ — ਅਰਥਾਤ, ਸ੍ਰੇਸ਼ਟ ਬਾਣੀਆਂ ਸਿਰ ਬਾਣੀ ਆਖਿਆ ਹੈ — ਇਸ ਲਈ ਇਸ ਬਾਣੀ ਵਿਚੋਂ ੩੧ ਕਵੀਆਂ ਦੀ ਬਾਣੀ ਸ੍ਰੇਸ਼ਟ, ਉੱਚ, ਸ਼ਿਰੋਮਣੀ ਹੁੰਦੀ ਹੋਈ ਵੀ ਗੁਰੂ ਦੇ ਪਰਯਾਯਵਾਚੀ ਨਹੀਂ — ਇਸ ਲਈ ਉਹ ੩੧ ਭਗਤ ਕਵੀ ਤਾਂ ਹਨ — ਗੁਰੂ ਕਵੀ ਨਹੀਂ। ਇਹ ਵੱਖਰੀ ਗੱਲ ਹੈ ਕਿ ਉਨ੍ਹਾਂ ਵਿਚੋਂ ਵੀ ਬਹੁਤ ਸਾਰੇ ਆਪਣੀ ਆਪਣੀ ਥਾਂ 'ਗੁਰੂ' ਹਨ। ਜਿਵੇਂ ਕਿ ਰਾਮਾਨੰਦ ਜੀ, ਕਬੀਰ ਜੀ, ਰਵਿਦਾਸ ਜੀ, ਤੇ ਇਨ੍ਹਾਂ ਦੀ ਆਪਣੀ ਪਰੰਪਰਾ ਅਨੁਸਾਰ ਗੁਰਗੱਦੀ ਵੀ ਚਲਦੀ ਹੈ। ਪਰ ਜਿਸ ਗੁਰੂ ਪਰੰਪਰਾ ਵਿਚ ਸਤਿਗੁਰੂ ਨਾਨਕ ਦੇਵ ਜੀ ਤੇ ਉਨ੍ਹਾਂ ਤੋਂ ਬਾਅਦ ਦੇ ਗੁਰੂ ਆ ਰਹੇ ਹਨ — ਉਹ ਵੱਖਰੀ ਗੁਰੂ ਪਰੰਪਰਾ ਹੈ। **ਉਸ ਪਰੰਪਰਾ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਤਾਂ ਏਸੇ ਪਰੰਪਰਾ ਦੇ ਗੁਰੂ ਦੀ ਬਾਣੀ ਹੀ ਹੈ।** ਕਿਉਂਕਿ ਉਨ੍ਹਾਂ ਸਮੇਤ ਹੀ ਦਸੇ ਗੁਰੂ ਇਕ ਜੋਤ ਬਣਦੇ ਹਨ।

ਪਰੰਤੂ ਗ੍ਰੰਥ ਨੂੰ 'ਗੁਰੂ' ਮੰਨਣ ਵਾਲੇ ਇੰਜ ਨਹੀਂ ਕਹਿ ਸਕਦੇ। ਉਨ੍ਹਾਂ ਨੇ ਦਸਮ ਗੁਰੂ ਦੀ ਬਾਣੀ ਨੂੰ ਤਾਂ ਗੁਰੂ ਬਾਣੀ ਨਹੀਂ ਮੰਨਿਆ ਨਾ ਦਸਮ ਗ੍ਰੰਥ ਨੂੰ, 'ਗੁਰੂ ਗ੍ਰੰਥ' — ਉਹ ਤੇ ਆਦਿ ਗ੍ਰੰਥ ਸਾਹਿਬ ਨੂੰ ਹੀ ਗੁਰੂ ਮੰਨਦੇ ਹਨ ਤੇ **ਬਾਣੀ ਗੁਰੂ ਗੁਰੂ ਹੈ ਬਾਣੀ** ਦੇ ਆਪਣੇ ਹੀ ਘੜੇ ਅਰਥਾਂ ਵਿਚ ਗ੍ਰੰਥ ਸਾਹਿਬ ਵਿਚ ਆਈ ਬਾਣੀ ਨੂੰ ਹੀ 'ਗੁਰੂ' ਦੀ ਥਾਂ, ਗੁਰੂ ਦੇ ਬਦਲ ਵਿਚ ਮੰਨਦੇ ਹਨ — ਇਸ ਲਈ ਜੇ ਇਹ ਕਹਿ ਲਿਆ ਜਾਵੇ ਕਿ ਉਹ ੩੧ ਕਵੀ ਵੀ ਉਨ੍ਹਾਂ ਲਈ 'ਗੁਰੂ' ਹੀ ਹੋਣੇ ਚਾਹੀਦੇ ਹਨ ਤਾਂ ਸ਼ਾਇਦ ਇਹ ਗੱਲ ਗ਼ੈਰ ਮੁਨਾਸਿਬ ਨਹੀਂ ਹੋਵੇਗੀ।

ਜਦੋਂ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਜਾਂਦਾ ਹੈ, ਜਦੋਂ ਚੌਰ ਝੁਲਾਇਆ ਜਾਂਦਾ ਹੈ, ਜਦੋਂ ਭੋਗ ਲਵਾਇਆ ਜਾਂਦਾ ਹੈ, ਜਦੋਂ ਪੱਖਾ ਝੱਲਿਆ ਜਾਂਦਾ ਹੈ ਤੇ ਹੀਟਰ ਲਗਾਇਆ ਜਾਂਦਾ ਅਤੇ ਧੂਪ ਦੀਪ ਕੀਤਾ ਜਾਂਦਾ ਹੈ — ਓਦੋਂ ਕੋਈ ਵੀ ਤਾਂ ਇਹ ਕਹਿ ਕੇ ਇਹ ਸਾਰੇ ਕਰਮ ਕਾਂਡ ਨਹੀਂ ਕਰਦਾ ਕਿ ਇਹ ਪੂਜਾ ਅਰਚਨਾ ਕੇਵਲ ੬

ਸਤਿਗੁਰਾ ਲਈ ਹੈ — ਬਾਕੀ ਦੇ ਬਾਣੀਕਾਰਾਂ ਲਈ ਨਹੀਂ। ਓਦੋਂ ਜੇ ਸਭ ਕੁਝ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਲਈ ਹੁੰਦਾ ਹੈ ਤਾਂ ਨਿਸਚੇ ਹੀ ਇਹ ੩੧ ਕਵੀ ਵੀ ਉਸ ਦੇ ਬਰਾਬਰ ਹਿੱਸੇਦਾਰ ਹੁੰਦੇ ਹਨ।

ਇਸ ਨਾਤੇ ਅਸੀਂ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਦੇ ਕਿਸੇ ਵੀ ਅੰਗ ਦੇ ਆਲੋਚਕ, ਨੁਕਤਾਚੀਨ ਜਾਂ ਨਿੰਦਕ ਨਹੀਂ ਬਣ ਸਕਦੇ।

ਪਰ ਅਸਚਰਜ ਹੈ ! ਕਿ ਇਹ ਆਲੋਚਕ, ਨੁਕਤਾਚੀਨ ਜਾਂ ਨਿੰਦਕ ਬਣਨ ਦਾ ਕੰਮ ਵੀ ਓਹੋ ਸਿੱਖ ਹੀ ਕਰ ਰਹੇ ਹਨ ਜਿਹੜੇ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ 'ਗੁਰੂ' ਦੇ ਰੂਪ ਵਿਚ, ਗੁਰੂ ਦੇ ਬਦਲ ਵਿਚ, ਮੰਨਦੇ ਹਨ।

ਰਾਗ ਮਾਲਾ ਬਾਰੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅਤੇ ਚੀਫ਼ ਖ਼ਾਲਸਾ ਦੀਵਾਨ ਦੀ ਟੱਕਰ ਤਾਂ ਮਸ਼ਹੂਰ ਹੈ ਹੀ।

"੧੯੪੫ ਵਿਚ ਜਦ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ—ਸ੍ਰੀ ਹਰਿਮੰਦਰ ਸਾਹਿਬ ਵਿਚ ਹੋਣ ਵਾਲੇ ਅਖੰਡ ਪਾਠਾਂ ਦੇ ਭੋਗ ਸਮੇਂ ਰਾਗ ਮਾਲਾ ਦਾ ਪਾਠ ਬੰਦ ਕਰ ਦਿੱਤਾ, ਤਾਂ ਪੰਥ ਵਿਚ ਬੜੀ ਜ਼ੋਰਦਾਰ ਐਜੀਟੇਸ਼ਨ ਹੋਈ, ਤੇ ਸ਼੍ਰੋਮਣੀ ਕਮੇਟੀ ਨੂੰ ਮਜਬੂਰ ਕੀਤਾ ਗਿਆ ਕਿ ਉਹ ਆਪਣੇ ਉਠਾਏ ਕਦਮ ਨੂੰ ਵਾਪਸ ਲਵੇ ਤੇ ਰਾਗਮਾਲਾ ਦਾ ਪਾਠ ਅਖੰਡ ਪਾਠਾਂ ਦੇ ਭੋਗ ਸਮੇਂ ਮੁੜ ਕਰਨਾ ਜਾਰੀ ਕਰੇ। ਸ਼੍ਰੋਮਣੀ ਕਮੇਟੀ ਨੇ ਛੇਕੜ ਆਪਣੇ ਧਾਰਮਿਕ ਸਲਾਹਕਾਰਾਂ ਦੀ ਇਕੱਤਰਤਾ ਸੱਦੀ, ਜਿਸ ਵਿਚ ਫ਼ੈਸਲਾ ਕੀਤਾ ਗਿਆ ਕਿ ਆਦਿ ਬੀੜ ਜੋ ਪੰਚਮ ਪਾਤਸ਼ਾਹ ਜੀ ਨੇ ਲਿਖਵਾਈ ਤੇ ਭਾਈ ਗੁਰਦਾਸ ਜੀ ਨੇ ਆਪਣੀ ਕਲਮ ਨਾਲ ਲਿਖੀ ਅਤੇ ਹੁਣ ਉਹ ਕਰਤਾਰ ਪੁਰ ਸਾਹਿਬ ਸੋਢੀ ਸਾਹਿਬਾਨ ਪਾਸ ਸੁਰਖਯਤ ਹੈ ਉਸ ਦੇ ਦਰਸ਼ਨ ਚਾਰ ਮੈਂਬਰਾਂ ਦੀ ਸਬ. ਕਮੇਟੀ ਜਾ ਕੇ ਕਰੇ ਤੇ ਇਹ ਤਸੱਲੀ ਕਰਕੇ ਦੱਸੇ ਕਿ ਕੀ ਆਦਿ ਬੀੜ ਵਿਚ ਰਾਗਮਾਲਾ ਗੁਰੂ ਸਾਹਿਬ ਜੀ ਦੇ ਵੇਲੇ ਦੀ ਹੀ ਓਥੇ ਉਸੇ ਕਲਮ ਤੇ ਸਿਆਹੀ ਵਿਚ ਲਿਖਤ ਹੈ ਯਾ ਮਗਰੋਂ ਪਾਈ ਗਈ ਹੈ ; ਤੇ ਅਗਲੀ ਕਾਰਵਾਈ ਇਸ ਕਮੇਟੀ ਦੀ ਰਿਪੋਰਟ ਆਉਣ ਤੇ ਹੋਵੇ। ਇਸ ਸਬ ਕਮੇਟੀ ਵਿਚ ਜਥੇਦਾਰ ਮੋਹਨ ਸਿੰਘ ਜੀ, ਪ੍ਰਿੰਸੀਪਲ ਗੰਗਾ ਸਿੰਘ ਜੀ, ਪ੍ਰਿੰਸੀਪਲ ਜੋਧ ਸਿੰਘ ਜੀ ਤੇ ਪ੍ਰਿੰਸੀਪਲ ਤੇਜਾ ਸਿੰਘ ਜੀ ਨੀਯਤ ਕੀਤੇ ਗਏ। ਨੀਯਤ ਮਿਤੀ ਤੇ ਕਿਸੇ ਕਾਰਨ ਜਥੇਦਾਰ ਮੋਹਨ ਸਿੰਘ ਜੀ ਤਾਂ ਨਾ ਜਾ ਸਕੇ, ਪਰ ਬਾਕੀ ਤਿੰਨ ਮੈਂਬਰ ਪਧਾਰੇ ਤੇ ਨਾਲ ਉਨ੍ਹਾਂ ਦੇ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਸਾਹਿਬ ਜਥੇਦਾਰ ਅੱਛਰ ਸਿੰਘ ਜੀ ਭੀ ਗਏ। ਸਬ ਕਮੇਟੀ ਦੇ ਸਜਣਾਂ ਨੇ ਆਦਿ ਬੀੜ ਦੇ ਦਰਸ਼ਨ ਬੜੀ ਗਹੁ ਨਾਲ ਕੀਤੇ, ਸਿਆਹੀ ਤੇ ਹੱਥ ਲਿਖਤ ਮੇਲੀ ਤੇ ਆਪਣੀ ਰਿਪੋਰਟ ਕਮੇਟੀ ਨੂੰ ਦੇ ਦਿੱਤੀ ਕਿ ਰਾਗਮਾਲਾ ਆਦਿ ਬੀੜ ਦੇ ਰਚਨ ਕਾਲ ਤੋਂ ਹੀ ਆਦਿ ਬੀੜ ਵਿਚ ਲਿਖੀ ਹੋਈ ਹੈ ਤੇ ਉਸੇ ਹੱਥ ਲਿਖਤ ਵਿਚ ਹੈ ਜਿਸ ਵਿਚ ਉਸ ਤੋਂ ਪਹਿਲੀ ਬਾਣੀ। ਇਸ ਰਿਪੋਰਟ ਦੇ ਆਉਣ ਤੇ ਸ਼੍ਰੋਮਣੀ ਕਮੇਟੀ ਨੇ ਰਾਗ ਮਾਲਾ ਦੇ ਪਾਠ ਦੀ ਬੰਦੀ ਦਾ ਹੁਕਮ ਵਾਪਸ ਲੈ ਲਿਆ ਤੇ ਸ੍ਰੀ ਹਰਿਮੰਦਰ ਸਾਹਿਬ ਅਖੰਡ ਪਾਠਾਂ ਦੇ ਭੋਗ ਸਮੇਂ ਰਾਗਮਾਲਾ ਦਾ ਪਾਠ, ਜੋ ਬੰਦ ਕੀਤਾ ਗਿਆ ਸੀ, ਮੁੜ ਜਾਰੀ ਕਰ ਦਿੱਤਾ।"[੧]

'ਗ੍ਰੰਥ ਗੁਰੂ' ਦੇ ਬਹੁਤ ਸਾਰੇ ਦਾਅਵੇਦਾਰ ਲਿਖਦੇ ਹਨ —

"ਰਾਗਮਾਲਾ ਸ੍ਰੀ ਗੁਰ ਕੀ ਕ੍ਰਿਤ ਨਹਿ ਹੈ ਮੁੰਦਾਵਨੀ ਲਗ ਗੁਰ ਬੈਨ।
ਇਸ ਮੇ ਸੰਸੇ ਕਛੂ ਕਰੀਅਹਿ ਜੇ ਸੰਸੈ ਅਵਲੋਕਹੁ ਨੈਨ।
ਮਾਧਵ ਨਲ ਆਲਮ ਕਵਿ ਕੀਨਸ ਤਿਸ ਮਹਿ ਨ੍ਰਿਤਕਾਰੀ ਕਰਿ ਤੇਨ।
ਰਾਗ ਰਾਗਨੀ ਨਾਮ ਗਿਨੇ ਤਹਿ ਯਾਤੇ ਸ੍ਰੀ ਅਰਜਨ ਕ੍ਰਿਤ ਹੈ ਨਾ।
ਇਹ ਸੁਧ ਨਹੀ ਲਿਖੀ ਇਹ ਗੁਰ ਨੇ ਕਿਧੋ ਸਿੱਖ ਕਾਹੂ ਲਿਖ ਦੀਨ।
ਰਾਗ ਨਾਮ ਜਾਨਹਿ ਸਭ ਰਾਗੀ ਇਹ ਕਾਰਨ ਲਿਖ ਦਈ ਪ੍ਰਬੀਨ।

੧. 'ਪਰਮ ਪਵਿੱਤ੍ਰ ਆਦਿ ਬੀੜ ਦਾ ਸੰਕਲਨਾ ਕਾਲ', ਪੰਨਾ ੪੧-੪੨ — ਲੇਖਕ ਗਿਆਨੀ ਮਹਾਂ ਸਿੰਘ ਜੀ — ਖ਼ਾਲਸਾ ਸਮਾਚਾਰ।

ਸ੍ਰੀ ਗੁਰੂ ਗਿਰਾ ਨਾਮ ਹਰਿ ਕੇ ਬਿਨ ਸੰਤਨ ਮਹਿਮਾ ਬਿਨ ਨਹ ਕੀਨ ।
ਭਰਯੋ ਮਹਦ ਫਲ ਪਠਥੇ ਸੁਨਥੇ, ਲਿਖਥੇ ਗੁਨਥੇ ਚਹੈ ਸੁ ਲੀਨ ।''

(ਭਾਈ ਸੰਤੋਖ ਸਿੰਘ—ਸੂਰਜ ਪ੍ਰਕਾਸ਼ — ੪੭, ੩੮, ੪੧)

''ਰਾਗ ਮਾਲਾ ਕਾਹੂੰ ਨੇ ਪੀਛੇ ਸੇ ਪਾਈ, ਜੈਸੇ ਭਾਈ ਬੰਨੋ ਨੇ ਗੁਰੋਂ ਕੇ ਸਾਹਮਣੇ ਹੀ ਦੂਸਰੀ ਬੀੜ ਮੇਂ ਕਈ ਕਚੀ ਬਾਣੀਆਂ ਚੜ੍ਹਾਈਆਂ ਜਿਨ ਕੋ ਸੁਣ ਕੇ ਗੁਰੂ ਜੀ, ਉਸ ਕਾ ਨਾਮ 'ਖਾਰੀ ਬੀੜ' ਧਰਾ ।''

(ਗੁਰੂ ਗ੍ਰੰਥ ਕੋਸ਼, ਪੰਨਾ ੫੪੩. ਭਾਗ ਦੂਜਾ ।
— ਕ੍ਰਿਤ ਪੰਡਿਤ ਤਾਰਾ ਸਿੰਘ ਨਰੋਤਮ)

''ਬਹੁਤ ਸਾਰੇ ਲੋਕ ਭੋਗ ਰਾਗ ਮਾਲਾ ਪਰ ਪਾਉਂਦੇ ਹਨ, ਪਰ ਰਾਗ ਮਾਲਾ ਗੁਰਬਾਣੀ ਨਹੀਂ, ਇਹ ਆਲਮ ਕਵੀ ਨੇ ਅਕਬਰ ਬਾਦਸ਼ਾਹ ਦੇ ਵੇਲੇ ਬਣਾਈ ਹੈ ।''

(ਗੁਰਮਤ ਸੁਧਾਕਰ, ਪੰਨਾ ੨੫੪–੨੫੫.
ਕ੍ਰਿਤ ਭਾਈ ਕਾਹਨ ਸਿੰਘ ਜੀ ਨਾਭਾ)

''ਗ੍ਰੰਥ ਸਾਹਿਬ ਦਾ ਭੋਗ ਸਲੋਕਾਂ ਪਰ ਪਾਵੇ ।''

(ਰਹਿਤਨਮਾ ਭਾਈ ਚੌਪਾ ਸਿੰਘ)

''ਮੁੰਦਾਵਨੀ ਮਹਲਾ ੫, ਭਾਵ ਇਹ ਕਿ ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਬੰਦ ਕੀਤਾ ਹੈ । ਹੋਰ ਬਾਣੀ ਅਗੇ ਨਹੀਂ ਆਵੇਗੀ ; ਸਮਾਪਤੀ ਹੈ ।''

(ਗੁਰੂ ਗ੍ਰੰਥ ਕੋਸ਼, ਖ਼ਾਲਸਾ ਟਰੈਕਟ ਸੁਸਾਇਟੀ, ਅੰਮ੍ਰਿਤਸਰ, ਪੰਨਾ ੧੯੬)

''ਭਾਈ ਬੰਨੋ ਜੀ ਨੂੰ ਗੁਰੂ ਜੀ ਨੇ ਫੁਰਮਾਇਆ ਕਿ ਮੁੰਦਾਵਨੀ ਤੋਂ ਅਗੇ ਵਾਧੂ ਬਾਣੀਆਂ ਤੁਸੀਂ ਆਪਣੀ ਮਰਜ਼ੀ ਨਾਲ ਲਿਖੀਆਂ ਹਨ, ਅਸੀਂ ਮੁੰਦਾਵਨੀ ਤੋਂ ਅਗੋਂ ਲਿਖਣੋ ਮੁੰਦ ਚੁਕੇ ਹਾਂ, ਇਸ ਕਰਕੇ ਇਹ ਖਾਰੀ ਬੀੜ ਹੈ ।''

(ਬਾਣੀ ਬਿਓਰਾ, ਕਰਤਾ ਡਾ: ਚਰਨ ਸਿੰਘ)

''ਮੁੰਦਾਵਨੀ ਮਹਲਾ ੫, ਮੋਹਰ ਛਾਪ ਰੋਕ । ਭਾਵ ਇਹ ਕਿ ਏਥੇ ਗੁਰੂ ਗ੍ਰੰਥ ਸਾਹਿਬ ਜੀ ਦੀ ਸਮਾਪਤੀ ਹੈ ।''

(ਪੰਜ ਗ੍ਰੰਥੀ ਸਟੀਕ, ਭਾਈ ਵੀਰ ਸਿੰਘ ਜੀ)

## ਆਦਿ ਗ੍ਰੰਥ ਦੀ ਨਵੀਂ ਵਿਆਖਿਆ

ਇਹ ਤੇ ਖ਼ੈਰ ਉਸ ਬਾਣੀ ਦੀ ਗੱਲ ਹੈ ਜਿਹੜੀ 'ਮੁੰਦਾਵਨੀ' ਤੋਂ ਬਾਅਦ ਹੈ — ਅਤੇ ਜਿਸ ਬਾਰੇ ਭੁਲੇਖੇ ਵੀ ਹੋ ਸਕਦੇ ਹਨ । ਹੁਣ ਆਓ ਵੇਖੀਏ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ਭਗਤ ਬਾਣੀ ਬਾਰੇ 'ਗ੍ਰੰਥ ਗੁਰੂ' ਦੀ ਮਾਨਤਾ ਵਾਲਿਆਂ ਦਾ ਮੱਤ ਕੀ ਹੈ ? 'ਪੰਚ ਖ਼ਾਲਸਾ ਦੀਵਾਨ ਅਰਥਾਤ ਖ਼ਾਲਸਾ ਪਾਰਲੀਮੈਂਟ ਦੇ ਜਥੇਦਾਰ ਗਿਆਨੀ ਲਾਲ ਸਿੰਘ ਜੀ ਆਪਣੀ ਪੁਸਤਕ 'ਸਤਿਗੁਰੂ ਬਿਨਾਂ ਹੋਰ ਕਚੀ ਹੈ ਬਾਣੀ ਅਰਥਾਤ ਗੁਰਗਿਰਾ ਕਸੌਟੀ ਸਾਰ' ਵਿਚ ਲਿਖਦੇ ਹਨ —

''ਜਿਥੇ ਮੌਜੂਦਾ ਬੀੜ ਵਿਚ ਕੁਲ ੫੮੬੭ ਸ਼ਬਦ ਹਨ ਉਥੇ ੯੩੦ ਸ਼ਬਦ ਵੈਸ਼ਣਵ ਭਗਤਾਂ, ਭੱਟਾਂ, ਬ੍ਰਾਹਮਣਾ, ਗ਼ੈਰ ਸਿੱਖਾਂ, ਮੁਸਲਮਾਨਾਂ ਆਦਿ ਦੇ ਭੀ ਹਨ । ਦੂਜੇ ਅਰਥਾਂ ਵਿਚ ਸਾਰੀ ਬੀੜ ਦਾ ਅੰਦਾਜ਼ਨ ਸਾਢੇ ਕੁ ਛੇਵਾਂ ਹਿੱਸਾ ਬਾਹਰੋਂ ਰਚਨਾ ਲੈ ਕੇ ਇਹ ਬੀੜ ਮੁਕੰਮਲ ਕੀਤੀ ਸਿੱਧ ਹੁੰਦੀ ਹੈ ।

''ਏਥੇ ਹੀ ਬਸ ਨਹੀਂ, ਜਿਥੇ ਗੁਰੂ ਅੰਗਦ ਸਾਹਿਬ ਜੀ ਦੇ ਕੇਵਲ ੬੩ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਕੁਲ ੧੧੬ ਸ਼ਬਦ ਹੀ ਬੀੜ ਅੰਦਰ ਦਰਜ ਹਨ ਉਥੇ ਕਬੀਰ ਭਗਤ ਦੇ ੫੩੪ ਸ਼ਬਦ, ਸ਼ੇਖ਼ ਫ਼ਰੀਦ ਜੀ ਦੇ ੧੨੩, ਭੱਟਾਂ ਦੇ ੧੨੨-੧੨੩ ਸ਼ਬਦ ਦਰਜ ਹਨ । ਜਿਸ ਦੇ ਸਿੱਧੇ ਅਰਥ ਇਹ ਭੀ ਨਿਕਲਦੇ ਹਨ ਕਿ ਕਈ ਗੁਰੂ ਸਾਹਿਬਾਨ ਨਾਲੋਂ ਭਗਤਾਂ ਦਾ ਕਲਾਮ ਜ਼ਿਆਦਾ ਦਰਜ ਹੈ । ਬਹੁਤ ਹੈਰਾਨੀ ਹੈ ਕਿ 'ਭਗਤ ਮੱਤ' ਹਿੰਦੂ. ਮੁਸਲਮਾਨ ਭਗਤਾਂ, ਭੱਟਾਂ

ਝੂਮਾ ਆਦਿ ਦੇ ਤਾਂ ੯੩੦ ਸ਼ਬਦਾਂ ਨੂੰ ਪਵਿਤ੍ਰ ਬੀੜ ਅੰਦਰ ਥਾਂ ਦਿੱਤੀ ਗਈ ਪਰੰਤੂ ਖ਼ਾਲਸੇ ਦੇ ਜਨਮ ਦਾਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿਤ੍ਰ ਬਾਣੀ ਨੂੰ ਬੀੜ ਵਿਚ ਥਾਂ ਦੇਣੀ ਗੁਨਾਹ ਮੰਨੀ ਜਾਂਦੀ ਹੈ।"[੧]

ਆਪਣੀ ਏਸੇ ਪੁਸਤਕ ਵਿਚ ਅਗੇ ਚੱਲ ਕੇ ਗਿਆਨੀ ਲਾਲ ਸਿੰਘ ਜੀ ਨੇ ਆਦਿ ਬੀੜ ਦੀ ਰਚਨਾ ਬਾਰੇ ਇਕ ਬੜੀ ਹੀ ਦਿਲਚਸਪ ਕਹਾਣੀ ਲਿਖੀ ਹੈ —

"...ਗੁਰੂ ਅਰਜਨ ਸਾਹਿਬ ਜੀ ਤ੍ਰਿਲੋਕੀ ਦੇ ਸਿਆਸਤਦਾਨ ਅਤੇ ਹਰ ਤਰ੍ਹਾਂ ਨਾਲ ਜਾਣੀਜਾਣ ਸਨ, ਉਨ੍ਹਾਂ ਨੇ ਜਾਣਿਆਂ ਕਿ ਅੱਗੋਂ ਸਮਾਂ ਬੜਾ ਭਿਆਨਕ ਜੰਗਾਂ ਜੁੱਧਾਂ ਦਾ ਆ ਰਿਹਾ ਹੈ। ਖ਼ਾਲਸਾ ਧਰਮ ਵਿਸਥਾਰਨ ਵਾਸਤੇ ਬੜੇ ਬੜੇ ਜੰਗ ਲੜਨੇ ਪੈਣਗੇ। ਉਸ ਵੇਲੇ ਬਾਣੀ ਦੀ ਸੰਭਾਲ ਮੁਸ਼ਕਲ ਹੋ ਜਾਵੇਗੀ। ਇਸ ਖ਼ਿਆਲ ਨੂੰ ਮੁਖ ਰੱਖ ਕੇ ਮਹਾਰਾਜ ਨੇ ਪਹਿਲੇ ਹੀ ਗੁਰੂ ਸਾਹਿਬਾਨ ਅਤੇ ਆਪਣੀ ਬਾਣੀ ਨੂੰ ਇਕ ਥਾਂ 'ਕੱਠਾ ਕਰ ਕੇ ਪੋਥੀ ਸਾਹਿਬ (ਇਸੇ ਨੂੰ ਆਦਿ ਬੀੜ ਜਾਂ ਆਦਿ ਗ੍ਰੰਥ ਸਾਹਿਬ ਕਹਿੰਦੇ ਹਨ) ਤਿਆਰ ਕੀਤੀ। ਇਸੇ ਪੋਥੀ ਦਾ ਪ੍ਰਚਾਰ ਕਰਨ ਵਾਸਤੇ ਦੂਰ ਦੁਰਾਡੇ ਉਤਾਰੇ ਕਰ ਕੇ ਭੇਜੇ ਗਏ ਸਨ।

"ਕਿਉਂਕਿ ਬਾਣੀ ਅੰਦਰ ਹਿੰਦੂ, ਇਸਲਾਮ, ਬੋਧ, ਜੈਨ ਆਦਿ ਅਨਮਤਾਂ ਦੇ ਪਾਖੰਡਾਂ ਦਾ ਭਲੀ ਪਰਕਾਰ ਖੰਡਣ ਕਰਕੇ ਖ਼ਾਲਸਾ ਧਰਮ ਦ੍ਰਿੜ੍ਹਾਇਆ ਸੀ ਅਤੇ ਜ਼ਾਲਮ ਹਕੂਮਤ ਦੇ ਜ਼ੁਲਮ ਦਾ ਨਕਸ਼ਾ ਖਿੱਚਿਆ ਹੋਇਆ ਸੀ ਬਸ ਫੇਰ ਕੀ ਸੀ। ਹਿੰਦੂ ਲਾਣਾ (ਜੋ ਚਿਰ ਤੋਂ ਖ਼ਾਲਸੇ ਦੀ ਅੰਦਰੋ ਅੰਦਰੀਂ ਵਿਰੋਧਤਾ ਕਰ ਰਿਹਾ ਸੀ) ਅਤੇ ਮੁਸਲਮਾਣ, ਦੋਵੇਂ ਬਾਦਸ਼ਾਹ ਜਹਾਂਗੀਰ ਪਾਸ ਗਏ, ਜਾ ਕੇ ਕਿਹਾ, 'ਹਜ਼ੂਰ, ਗੁਰੂ ਨਾਨਕ ਦੇ ਜਾਂਨਸ਼ੀਨ ਪੰਜਵੇਂ ਗੁਰੂ ਨੇ ਅਜਿਹਾ ਗ੍ਰੰਥ ਰਚਿਆ ਹੈ, ਜਿਸ ਵਿਚ ਹਿੰਦੂਆਂ ਮੁਸਲਮਾਨਾ ਦੇ ਧਰਮ ਅਤੇ ਰਾਜਿਆਂ ਦੀ ਸਖ਼ਤ ਨਿੰਦਿਆ ਕੀਤੀ ਹੈ। ਕੇਵਲ ਆਪਣੇ ਖ਼ਾਲਸਾ ਧਰਮ ਨੂੰ ਉੱਤਮ ਜਾਣਿਆ ਹੈ।

"ਜਹਾਂਗੀਰ, ਜੋ ਪਹਿਲਾਂ ਹੀ ਸਿੱਖ ਧਰਮ ਦਾ ਭਾਰੀ ਵਿਰੋਧੀ ਸੀ ਅਤੇ ਖ਼ੁਦ ਲਿਖਦਾ ਵੀ ਹੈ ਕਿ "ਮੈਂ ਇਸ ਦੁਕਾਨ ਕੋ ਖ਼ਤਮ ਕਰਨਾ ਚਾਹਤਾ ਹੂੰ, ਫ਼ੌਰਨ ਹਕੂਮਤ ਦੇ ਤੈਸ਼ ਅੰਦਰ ਆ ਗਿਆ। ਗੁਰੂ ਅਰਜਨ ਜੀ ਦੇ ਸ਼ਹੀਦ ਕਰਨ ਦੀਆਂ ਵਿਉਂਤਾਂ ਸੋਚੀਆਂ ਗਈਆਂ। ਅਖ਼ੀਰ ਗੁਰੂ ਮਹਾਰਾਜ ਅਗੇ ਖ਼ਾਸ ਸ਼ਰਤ ਰੱਖੀ ਗਈ ਕਿ ਯਾਂ ਤਾਂ ਤੁਸੀਂ ਰਚੇ ਗ੍ਰੰਥ ਅੰਦਰ ਇਸਲਾਮ ਮੱਤ ਦੀ ਉਸਤਤ ਦਰਜ ਕਰ ਦਿਓ, ਵਰਨਾ ਤੁਹਾਨੂੰ ਕਤਲ ਕਰ ਦਿੱਤਾ ਜਾਵੇਗਾ ਤੇ ਤੁਹਾਡਾ ਮਾਲ ਅਸਬਾਬ, ਰਚਿਆ ਗ੍ਰੰਥ ਜ਼ਬਤ ਕਰ ਲਿਆ ਜਾਵੇਗਾ। ਹਿੰਦੂਆਂ ਦੇ ਲੀਡਰਾਂ ਨੇ ਵੀ ਮਹਾਰਾਜ ਅਗੇ ਇਹੀ ਸ਼ਰਤਾਂ ਰੱਖੀਆਂ ਕਿ ਜੇ ਤੁਸੀਂ ਹਿੰਦੂ ਤੇ ਇਸਲਾਮ ਧਰਮ ਦੇ ਖੰਡਣ ਵਾਲੇ ਸ਼ਬਦ ਕੱਢ ਦੇਵੋ ਤੇ ਕੁਝ ਸ਼ਬਦ ਹਿੰਦੂ ਮਤ ਮੰਡਨ ਅਤੇ ਇਸਲਾਮ ਦੀ ਉਸਤਤ ਦੇ ਦਰਜ ਕਰ ਦੇਵੋਂ ਤਾਂ ਅਸੀਂ ਆਪ ਜੀ ਦੀ ਜ਼ਿੰਦਗੀ ਬਚਾ ਸਕਦੇ ਹਾਂ। ਪਰ ਸ਼ਹੀਦਾਂ ਦੇ ਸਿਰਤਾਜ ਪੰਚਮ ਗੁਰੂ ਗੁਰੂ ਨਾਨਕ ਦੇਵ ਨੇ ਅਤੀ ਗੰਭੀਰਤਾ ਦੁਆਰਾ ਉੱਤਰ ਦਿੱਤਾ ਕਿ ਇਹ ਧੁਰ ਕੀ ਬਾਣੀ ਇਲਾਹੀ ਕਲਾਮ ਹੈ, ਇਸ ਵਿਚ ਲਗ ਮਾਤ੍ਰ ਦਾ ਵੀ ਫ਼ਰਕ ਨਹੀਂ ਆ ਸਕਦਾ। ਅਸੀਂ ਸ਼ਹੀਦ ਹੋਣ ਵਾਸਤੇ ਤਿਆਰ ਹਾਂ।

"ਪੰਚਮ ਗੁਰੂ ਜੀ ਸ਼ਹੀਦੀ ਪਾ ਗਏ ਅਤੇ 'ਪੋਥੀ ਸਾਹਬ' ਨੂੰ ਸ਼ਾਹੀ ਹੁਕਮ ਅਨੁਸਾਰ ਜ਼ਬਤ ਕਰ ਲਿਆ ਗਿਆ। ...ਪ੍ਰਿਥੀ ਚੰਦ ਅਤੇ ਇਸ ਦੇ ਸਾਥੀ ਅਥਵਾ ਗੁਰੂ ਘਰ ਤੋਂ ਛੇਕੇ ਹੋਏ ਚਾਹੁੰਦੇ ਵੀ ਇਹੋ ਸਨ ਚੁਨਾਂਚਿ ਉਹ ਮੌਕਾ ਚੰਗਾ ਜਾਣ ਕੇ ਬਾਦਸ਼ਾਹ ਜਹਾਂਗੀਰ ਪਾਸ ਕਸ਼ਮੀਰ ਗਏ, ਜਾ ਕੇ ਸਾਰੀ ਪੋਜ਼ੀਸ਼ਨ ਜ਼ਾਹਰ ਕਰ ਦਿੱਤੀ ਕਿ ਗੁਰੂ ਅਰਜਨ ਸਾਹਿਬ ਦਾ ਸਾਹਿਬਜ਼ਾਦਾ ਸ੍ਰੀ ਹਰਿਗੋਬਿੰਦ ਆਪਣੇ ਬਾਪ ਦੇ ਕਤਲ ਦਾ ਬਦਲਾ ਲੈਣ ਦਾ ਜ਼ਰੂਰ ਯਤਨ ਕਰੇਗਾ। ਇਹ ਵੀ ਦੱਸਿਆ ਕਿ ਉਹ ਬੜਾ ਯੋਧਾ ਹੈ। ਆਪਣੇ ਪਿਓ ਦੀ ਤਰ੍ਹਾਂ ਸ਼ਾਂਤੀ ਦਾ ਉਪਾਸ਼ਕ ਨਹੀਂ, ਸਗੋਂ ਮੁਕਾਬਲਾ ਕਰਨ ਵਾਲਾ ਹੈ। ਗੁਰੂ ਦੇ ਸਿੱਖਾਂ ਅੰਦਰ ਬੜਾ ਜੋਸ਼ ਹੈ, ਉਹ ਬਗ਼ਾਵਤ ਕਰ ਕੇ ਤੇਰੇ ਤਖ਼ਤ ਤੇ ਹਮਲਾ ਕਰਨ ਤੱਕ ਕੋਸ਼ਿਸ਼ ਕਰਨਗੇ। ਅਸੀਂ ਤੇਰੇ ਪਾਸ ਇਸ ਵਾਸਤੇ ਆਏ ਹਾਂ ਕਿ ਤੂੰ ਓਹ ਪੋਥੀ ਸਾਨੂੰ ਦੇ ਦੇ, ਅਸੀਂ ਉਸ ਵਿਚ ਇਸਲਾਮੀ ਸ਼ਰ੍ਹਾ ਅਤੇ ਹਿੰਦੂ ਮਤ ਮੰਡਨ ਦੇ ਸ਼ਬਦ ਪਾ ਦੇਂਦੇ ਹਾਂ ਤੇ ਸਿੱਖਾਂ ਵਿਚ ਇਹ ਪ੍ਰਾਪੇਗੰਡਾ ਕਰਦੇ ਹਾਂ ਕਿ

੧ ਪੰਨਾ ੧੮।

ਬਾਦਸ਼ਾਹ ਨੇ 'ਪੋਥੀ ਸਾਹਿਬ' ਤੋਂ ਪਾਬੰਦੀ ਹਟਾ ਦਿੱਤੀ ਹੈ ਅਤੇ ਸ਼ਹਾਦਤ ਦਾ ਕਾਰਨ ਚੰਦੂ ਵਾਲੇ ਕਿੱਸੇ ਨੂੰ ਜ਼ਿਆਦਾ ਮਹੱਤਤਾ ਦਿੱਤੀ ਜਾਏਗੀ ।

"ਉਕਤ ਪੈਕਟ ਜਹਾਂਗੀਰ ਅਤੇ ਪ੍ਰਿਥੀਏ ਦੀ ਪਾਰਟੀ ਨਾਲ ਹੋਇਆ । ਇਹ ਸਮਾਂ ਖ਼ਾਲਸੇ ਵਾਸਤੇ ਜ਼ਿੰਦਗੀ ਮੌਤ ਦਾ ਸੀ । ਜਦ ਨਿਰੋਲ ਬਾਣੀ ਅੰਦਰ ਹਿੰਦੂ ਮੁਸਲਮਾਨ ਭਗਤਾਂ ਭੱਟਾਂ ਅਤੇ ਡੂੰਮਾਂ ਦੀ ਰਚਨਾ ਮਿਲ ਕੇ 'ਸਤਿਗੁਰੂ ਬਿਨਾਂ ਹੋਰ ਕੱਚੀ ਹੈ ਬਾਣੀ' ਦੀ ਉਲੰਘਣਾ ਕਰ ਕੇ ਹਮੇਸ਼ਾ ਵਾਸਤੇ ਗੁਣਬਾਣੀ ਨੂੰ ਮਿਲਗੋਭਾ ਬਣਾ ਦਿਤਾ ਗਿਆ ।" [1]

## ਕੀ ਆਦਿ ਗ੍ਰੰਥ ਦਾ ਸਰੂਪ ਬਦਲੇਗਾ ?

ਇਸ ਪੁਸਤਕ ਵਿਚ ਅੱਗੇ ਚਲ ਕੇ ਆਦਿ ਬੀੜ ਦੇ ੩੧ ਬਾਣੀਕਾਰਾਂ ਦੀ ਨਿੰਦਿਆ ਦੇ ਭੰਡਾਰੇ ਹਨ — ਇਸ ਲਈ ਉਨ੍ਹਾਂ ਦਾ ਬਿਓਰਾ ਦੇਣ ਦੀ ਲੋੜ ਨਹੀਂ । ਉਪਰਲਾ ਹਵਾਲਾ ਇਸ ਲਈ ਦਿੱਤਾ ਹੈ ਤਾਕਿ ਉਸ ਚਿੰਤਨ ਧਾਰਾ ਨੂੰ ਸਮਝਿਆ ਜਾ ਸੱਕੇ ਜਿਸ ਦੇ ਅਧੀਨ ਅੱਜ ਕੱਲ੍ਹ 'ਗ੍ਰੰਥ ਗੁਰੂ ਦੀ ਤਾਬਿਆ ਪੰਥ ਗੁਰੂ' ਚਲ ਰਿਹਾ ਹੈ। ਨਾ ਦਲੀਲ-ਨਾ ਅਪੀਲ । ਜੋ ਚਾਹੁੰਦੇ ਹਨ ਲਿਖਦੇ ਹਨ ਤੇ ਫਿਰ ਉਸ ਨੂੰ 'ਇਤਿਹਾਸ' ਦਾ ਨਾਮ ਦੇਂਦੇ ਹਨ ।

ਗਿਆਨੀ ਲਾਲ ਸਿੰਘ ਜੀ ਦੀ ਉਪਰੋਕਤ ਪੁਸਤਕ ਵਿਚ ਇਤਿਹਾਸ ਦੀਆਂ ਅਸੰਗਤੀਆਂ ਤਾਂ ਹੋ ਸਕਦੀਆਂ ਹਨ — ਪਰ 'ਚਿੰਤਨ' ਦੀ ਦਿਸ਼ਾ ਵਿਚ ਕੋਈ ਗ਼ਲਤੀ ਨਹੀਂ । ਮਸਲਾ ਹੈ — ਸਿੱਖ ਮੱਤ ਨੂੰ ਦੂਜੇ ਮੱਤਾਂ ਦੇ ਮੰਨਣ ਵਾਲਿਆਂ ਨਾਲੋਂ ਵੱਖਰਾ ਪੇਸ਼ ਕਰਨ ਦਾ । ਇਸ ਸੰਬੰਧ ਵਿਚ ਭਾਈ ਸਾਹਿਬ ਭਾਈ ਅਰਦਮਨ ਸਿੰਘ ਬਾਗੜੀਆਂ, ਲਿਖਦੇ ਹਨ — "ਹੁਣ ਤਕ ਅਸੀਂ ਹਿੰਦੂ ਜਾਦੂ ਹੇਠਾਂ ਕੀਲੇ ਹੀ ਕੰਮ ਕਰਦੇ ਰਹੇ ਹਾਂ ਕਿ ਸਿੱਖ ਹਿੰਦੂ ਜਾਤੀ ਦੇ ਤੌਰ ਤੇ ਇਕ ਹਿੱਸਾ ਸਨ — **ਇਸ ਜਾਦੂ ਨੇ ਸਾਨੂੰ ਮੁਗ਼ਲਾਂ ਨਾਲ ਲੜਾਇਆ ਤੇ ਅਸਾਂ ਮੁਸਲਮਾਨਾਂ ਦੀ ਦੁਸ਼ਮਨੀ ਖੱਟੀ, ਵਰਨਾ ਸਾਡਾ ਤਾਂ ਸਿੱਧਾ ਉਨ੍ਹਾਂ ਨਾਲ ਕੋਈ ਝਗੜਾ ਨਹੀਂ ਸੀ — ਐਥੋਂ ਤਕ ਕਿ ਸ੍ਰੀ ਦਰਬਾਰ ਸਾਹਿਬ ਦੀ ਨੀਂਹ ਭੀ ਇਕ ਮੁਸਲਮਾਨ ਸਾਈਂ ਨੇ ਰੱਖੀ ਸੀ — ਸੋ ਸਭ** ਤੋਂ ਜ਼ਰੂਰੀ ਗੱਲ ਪਹਿਲੀ ਇਸ ਦਬਾਓ ਹੇਠੋਂ ਨਿਕਲ ਕੇ ਆਜ਼ਾਦ ਹੋਣਾ ਹੈ ।

"ਜੇ ਖਾਲਸਾ ਨਿਆਰਾ ਹੈ, ਅਰ ਹਿੰਦੂ ਮਤਿ ਦੀ ਇਕ ਪੂਛ ਹੀ ਨਹੀਂ ਹੈ ਤਾਂ ਬਿਪ੍ਰਨ ਕੀ ਰੀਤੀਆਂ ਤੱਥਾ ਉਨ੍ਹਾਂ ਤੋਂ ਨਕਲ ਕੀਤੀਆਂ ਮਿਲਦੀਆਂ ਜੁਲਦੀਆਂ ਸਭ ਪੰਥ ਵਿਚੋਂ ਚੁਣ ਕੇ ਕੱਢ ਦੇਣੀਆਂ ਚਾਹੀਦੀਆਂ ਹਨ । ਸਿੱਖ ਮਰਯਾਦਾ ਇਸ ਮੁਤਾਬਕ ਰੀਵਾਈਜ਼ ਕਰ ਦੇਣੀ ਉਚਿਤ ਹੋਵੇਗੀ । ਇਤਨਾ ਹੀ ਕਹਿ ਕੇ ਜੋ ਪਹਿਲਾਂ ਪਰਚੱਲਤ ਹੈ ਯਾ ਕਿਵੇਂ ਲਿਖੀ ਗਈ ਹੈ, ਉਹ ਸੋਚ ਵਿਚਾਰ ਕੇ ਹੀ ਲਿਖੀ ਹੋਵੇਗੀ — ਕੰਮ ਨਹੀਂ ਸਉਰਨਾ — ਖ਼ਾਲਸਾ ਇਸ ਤਰ੍ਹਾਂ ਦੀ ਗ਼ਲਤੀ ਨੂੰ ਸੁਧਾਰਨ ਦੇ ਹਰ ਤਰ੍ਹਾਂ ਸਮਰੱਥ ਹੈ ਅਰ ਪੂਰੇ ਅਧਿਕਾਰ ਰਖਦਾ ਹੈ — ਇਸ ਬਿਨਾਂ ਬਚਾਓ ਨਹੀਂ ਹੋਵੇਗਾ । 'ਹਮ ਹਿੰਦੂ ਨਹੀਂ' ਦਾ ਨਾਅਰਾ ਸਿੰਘ ਸਭਾ ਲਹਿਰ ਦੇ ਅਰੰਭ ਵੇਲੇ ਭੀ ਲਗਿਆ ਸੀ, ਪਰ ਅਸੀਂ ਇਸ ਚੁੰਗਲ ਵਿਚੋਂ ਨਿਕਲ ਨਹੀਂ ਸਕੇ — ਇਹੋ ਸਾਡੀ ਇਸ ਪਾਸੇ ਹਾਨੀ ਦਾ ਕਾਰਨ ਹੈ ।"

ਭਾਈ ਸਾਹਿਬ ਨੇ ਹਰੀਮੰਦਰ ਦੀ ਨੀਂਹ ਦੀ ਗੱਲ ਕੀਤੀ ਹੈ । ਉਸ ਗੱਲ ਦਾ ਸਬੂਤ ਕਿਸੇ ਪਰਮਾਨੀਕ ਇਤਿਹਾਸ ਵਿਚੋਂ ਨਹੀਂ ਮਿਲਦਾ ਕਿ ਹਰਿਮੰਦਰ ਦੀ ਨੀਂਹ ਮੀਆਂ ਮੀਰ ਕੋਲੋਂ ਰਖਵਾਈ ਗਈ ਸੀ । ਪਰ ਇਹ ਚਰਚਾ ਜ਼ਰੂਰ ਇਤਿਹਾਸ ਵਿਚ ਹੈ ਕਿ ਅੰਮ੍ਰਿਤਸਰ ਦੇ (ਸਰੋਵਰਾਂ) ਦੀ ਖੁਦਾਈ ਵੇਲੇ ਪੌਰਾਣਿਕ ਹਿੰਦੂ ਅਵਸ਼ੇਸ਼ ਮਿਲੇ ਸਨ । ਇਤਿਹਾਸ ਵਿਚੋਂ ਇਸ ਗੱਲ ਦੀ ਗਵਾਹੀ ਵੀ ਬੜੇ ਜ਼ੋਰ ਨਾਲ ਮਿਲਦੀ ਹੈ ਕਿ ਇਸ ਸਰੋਵਰ ਨੂੰ ਬਾਰ ਬਾਰ ਮੁਸਲਿਮ ਹਮਲਾਵਰਾਂ ਨੇ ਪੂਰਿਆ ਸੀ ਤੇ ਹਰਿਮੰਦਰ ਸਾਹਿਬ ਵਿਚ ਮੱਸੇ ਰੰਘੜ ਨੇ ਵੇਸਵਾਵਾਂ ਨਚਾਈਆਂ ਸਨ, ਹੁਕੇ ਪੀਤੇ ਸਨ । ਸਿੱਖ ਇਤਿਹਾਸ ਦੀਆਂ ਸਿਰਕੱਢ ਹਸਤੀਆਂ ਦੀਆਂ ਬੇਮਿਸਾਲ ਸ਼ਹੀਦੀਆਂ ਦਾ ਸੰਬੰਧ ਕੇਵਲ ਅੰਮ੍ਰਿਤਸਰ ਦੇ

੧. ਉਪਰੋਕਤ ਪੁਸਤਕ, ਪੰਨਾ ੨੫,੨੬,੨੭,੨੮

ਇਸੇ ਮੰਦਿਰ ਤੇ ਸਰੋਵਰ ਨਾਲ ਹੈ ਜਿਸ ਦਾ ਕਾਰਨ ਉਹੋ ਮੁਸਲਮਾਨ ਹਮਲਾਵਰ ਜਾਂ ਹਾਕਮ ਸਨ ਜਿਨ੍ਹਾਂ ਨਾਲ ਭਾਈ ਸਾਹਿਬ ਨੇ ਸਿੱਖਾਂ ਦਾ ਧਾਰਮਕ ਭਾਈਚਾਰਾ ਦੱਸਿਆ ਹੈ। ਉਂਜ ਗੁਰੂ ਅਰਜਨ ਦੇਵ ਜੀ, ਗੁਰੂ ਤੇਗ਼ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਅੰਤਿਮ ਕਾਲ ਨਾਲ ਮੁਸਲਮਾਨਾਂ ਦਾ ਸੰਬੰਧ ਜਿੰਨਾ ਕੁ ਇਤਿਹਾਸ ਦੱਸਦਾ ਹੈ — ਉਸ ਦੇ ਮੁਕਾਬਲੇ ਵਿਚ ਭਾਈ ਅਰਦਮਨ ਸਿੰਘ ਜੀ ਦਾ ਤਰਕ ਕਿਨ੍ਹਾਂ ਵੱਟਿਆਂ ਨਾਲ ਤੋਲਿਆ ਜਾਵੇ — ਇਹ ਸਿੰਘ ਸਭਾ ਹੀ ਦੱਸ ਸਕਦੀ ਹੈ।

ਭਾਈ ਅਰਦਮਨ ਸਿੰਘ ਜੀ ਵੱਲੋਂ ਸੁਝਾਏ ਕੰਮਾਂ ਦੀ ਫ਼ਰਦ ਕਾਫ਼ੀ ਲੰਮੀ ਹੈ — ਪਰ ਅਸੀਂ ਇਕ ਗੱਲ ਏਥੇ ਉਨ੍ਹਾਂ ਵੱਲੋਂ ਦੱਸਣੀ ਜ਼ਰੂਰੀ ਸਮਝਦੇ ਹਾਂ। ਆਪ ਲਿਖਦੇ ਹਨ —

"ਸਤਿਗੁਰੂ ਨਾਨਕ ਦੇਵ ਜੀ ਨੇ ਸਿੱਖੀ ਵੈਸਟ ਏਸ਼ੀਆ, ਬਗਦਾਦ ਤੋਂ ਲੈ ਕੇ ਬਰਮਾ ਫਾਰ ਈਸਟ ਤਕ ਅਰ ਲੰਕਾ ਤੋਂ ਲੈ ਕੇ ਤਿਬਤ ਤਕ ਫੈਲਾ ਕੇ ਥਾਂ ਥਾਂ ਸੈਂਟਰ ਕਾਇਮ ਕਰ ਦਿੱਤੇ ਸਨ। ਦੋ ਸੌ ਸਾਲ ਪਿਛੋਂ ੧੬੯੯ ਵਿਚ ਜਦ ਖ਼ਾਲਸੇ ਦੀ ਸਾਜਨਾ ਹੋਈ ਤਾਂ ਪੰਜਾਂ ਪਿਆਰਿਆਂ ਦੀ ਨੁਮਾਇੰਦਗੀ ਦਸਦੀ ਹੈ ਕਿ ਦੇਸ਼ ਦਾ ਕੋਈ ਪਾਸਾ ਨਹੀਂ ਸੀ ਰਹਿ ਗਿਆ — ਲਾਹੌਰ ਪੰਜਾਬ ਤੋਂ, ਦਿੱਲੀ ਸੈਂਟਰ ਤੋਂ, ਜਗਨ ਨਾਥ ਪੁਰੀ ਉੜੀਸਾ ਤੋਂ, ਬਿਦਰ ਕਨੜ ਮੈਸੂਰ ਤੋਂ, ਅਰ ਦੁਆਰਕਾ ਸੁਰਾਸ਼ਟਰ ਤੋਂ ਪਿਆਰਿਆਂ ਦੀ ਚੋਣ ਹੋਈ।[1] ਕਿੰਨੀ ਦੁਖ ਦੀ ਗੱਲ ਹੈ ਕਿ ਅਜ ਕਲ੍ਹ ਅਸੀਂ ਘੱਗਰ ਤੇ ਰਾਵੀ ਦੇ ਵਿਚਕਾਰ ਹੀ ਸੁੰਗੜ ਕੇ ਸੀਮਤ ਹੋ ਗਏ ਹਾਂ। ਕਰਨਾਲ ਜੀਂਦ ਅਰ ਝੱਜਰ ਤਕ ਤੇ ਉਪਰ ਜਮਨਾ ਗੰਗਾ ਦੁਆਬ ਵਿਚ ਸਭ ਖਾਲਸੇ ਨੇ ਮਾਰਾਂ ਮਾਰ ਕੇ ਇਲਾਕੇ ਅਜ਼ਾਦ ਕਰਵਾਏ ਸਨ ਜਿੱਥੇ ਹੁਣ ਸਾਨੂੰ ਦੇਖ ਨਹੀਂ ਸੁਖਾਇਆ ਜਾਂਦਾ। ਅਕ੍ਰਿਤਘਣ ਲੋਕ ਸਾਨੂੰ ਭਾਲੂ ਹੀ ਦੱਸਣ ਲਗ ਗਏ ਹਨ।"[2]

ਕਾਫ਼ੀ ਦਿਲਚਸਪ ਨਕਸ਼ਾ ਖਿੱਚਿਆ ਹੈ ਭਾਈ ਸਾਹਿਬ ਨੇ। ਪਰ ਉਨ੍ਹਾਂ ਨੇ ਇਹ ਨਹੀਂ ਦੱਸਿਆ ਕਿ ਜਦੋਂ ਗੁਰੂ ਨਾਨਕ ਦੇਵ ਜੀ ਨੇ ਜਗਤ ਜਿੱਤਿਆ ਸੀ ਓਦੋਂ ਉਹ 'ਸਗਲੀ ਧਰਤੀ ਸਾਧ ਕੀ' ਮੰਨਦੇ ਸਨ, ਕਿਸੇ ਨੂੰ ਵੀ ਨਫਰਤ ਨਹੀਂ ਸਨ ਕਰਦੇ। ਹਾਂ, ਗਿਆਨ ਚਰਚਾ ਜ਼ਰੂਰ ਕਰਦੇ ਸਨ — ਤੇ ਗਿਆਨ ਚਰਚਾ ਨਾਲ ਹੀ ਹਿੰਦੂਆਂ ਵਿਚੋਂ ਸਿੱਖ ਬਣਾਈ ਜਾਂਦੇ ਸਨ।

ਭਾਈ ਸਾਹਿਬ ਨੇ ਇਹ ਵੀ ਨਹੀਂ ਦੱਸਿਆ ਕਿ ਪੰਜਾਂ ਪਿਆਰਿਆਂ ਵਿਚੋਂ ਇਕ ਵੀ ਮੁਸਲਮਾਨਾਂ ਵਿਚੋਂ ਨਹੀਂ ਸੀ ਆਇਆ — ਸਗੋਂ ਸਾਰੇ ਹਿੰਦੂ ਅਖਵਾਣ ਵਾਲਿਆਂ ਵਿਚੋਂ ਹੀ ਆਏ ਸਨ — ਤੇ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਜਿੰਨੀ ਸਿੱਖੀ ਫੈਲਾਈ ਉਸ ਵਿਚ ਇਕ ਵੀ ਸਿਖ ਤਲਵਾਰ ਅਤੇ ਨਫ਼ਰਤ ਦੇ ਜ਼ਰੀਏ ਨਹੀਂ ਬਣਿਆਂ।

ਜਿਨ੍ਹਾਂ ਨੇ ਤਲਵਾਰ ਨਾਲ ਇਲਾਕੇ ਜਿੱਤੇ ਸਨ ਉਨ੍ਹਾਂ ਨੇ ਤਲਵਾਰ ਦੇ ਬਲ ਹੀ ਇਲਾਕੇ ਖੁਹਾ ਲਏ : ਹੋਰ ਤੇ ਹੋਰ ਜਿਹੜੇ ਇਲਾਕੇ ਬਿਲਕੁਲ ਆਪਣੇ ਅਤੇ ਭਾਸ਼ਾ ਤੇ ਸਭਿਆਚਾਰ ਵੱਲੋਂ ਵੀ ਆਪਣੇ ਸਨ। ਉਹ ਵੀ ਤੰਗ ਨਜ਼ਰ ਅਕਾਲੀ ਸਟੇਟ ਦੀ ਅੰਦਰਲੀ ਮੰਗ ਅਨੁਸਾਰ ਪੰਜਾਬੀ ਸੂਬੇ ਦੇ ਨਾਮ ਉਪਰ ਗਵਾਂਢੀ ਸੂਬਿਆਂ ਦੀ ਝੋਲੀ ਵਿਚ ਪਾ ਦਿੱਤੇ। ਤੇ ਜਿਹੜੇ ਨਵੇਂ ਨਾਅਰੇ ਭਾਈ ਸਾਹਿਬ ਲਗਾ ਰਹੇ ਹਨ ਉਨ੍ਹਾਂ ਦੇ ਰੂਬਰੂ ਬਾਹਰ ਦੇ ਲੋਕ ਕਿਸ ਆਦਰ ਯੋਗ ਸ਼ਬਦ ਨਾਲ ਬੁਲਾਣ ਇਹ ਗੱਲ ਭਾਈ ਸਾਹਿਬ ਨੇ ਦੱਸੀ ਨਹੀਂ।

ਭਾਈ ਸਾਹਿਬ ਨੇ ਇਕ ਹੋਰ ਗੱਲ ਆਖੀ ਹੈ—

"ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ।
ਦੀਦਾਰ ਖ਼ਾਲਸੇ ਕਾ। ਅਰ ਭਲਾ ਸਭ ਦਾ ? ਲੋਚਨਾ।"

ਬੜੀ ਵਧੀਆ ਗੱਲ ਹੈ। ਪਰ 'ਗ੍ਰੰਥ ਗੁਰੂ ?' ਉਸ ਦੀ ਬਾਣੀ ਬਾਰੇ ਕੀ ਫੁਰਮਾਣ ਹੈ ! ਇਹ ਭਾਈ ਸਾਹਿਬ ਨੇ ਦੱਸਿਆ ਨਹੀਂ। ਕਿਉਂਕਿ ਸ਼ਬਦ ਤਾਂ ਨਿਰਗੁਣ ਦਾ ਉਂਜ ਅੱਜ ਕਲ੍ਹ ਵੀ ਪ੍ਰਤੀਕ ਹੈ। ਸਿੱਖ ਵਿਦਵਾਨਾਂ ਵੱਲੋਂ 'ਨਿਰਾਕਾਰ' ਈਸ਼ਵਰ ਦਾ ਨਾਅਰਾ ਬੜੇ ਜ਼ੋਰ ਸ਼ੋਰ ਨਾਲ ਲਗ ਰਿਹਾ ਹੈ। ਲਗਦਾ ਇੰਜ ਹੈ ਜਿਵੇਂ 'ਗ੍ਰੰਥ ਗੁਰੂ' ਜੀ

੧ ਭਾਈ ਕਾਹਨ ਸਿੰਘ ਜੀ ਦੇ ਮਹਾਨ ਕੋਸ਼ ਅਨੁਸਾਰ ਇਨ੍ਹਾਂ ਪੰਜਾਂ ਪਿਆਰਿਆਂ ਦੇ ਥਾਵਾਂ ਦਾ ਵੇਰਵਾ ਹੋਰ ਹੈ।
੨ ਸਿੰਘੋ ਵੇਲਾ ਸੰਭਾਲੋ — ਭਾਈ ਅਰਜਨ ਸਿੰਘ ਜੀ, ਪੰਨਾ ੧੨-੧੩

ਵੀ ਮਨ ਦੀ ਗੱਲ ਪੂਰੀ ਸਪਸ਼ਟਤਾ ਨਾਲ ਕਹਿਣ ਨਹੀਂ ਦੇਂਦੇ। ਬਾਣੀ ਨੇ ਤਾਂ ਅੰਤ ਨੂੰ ਓਹੋ ਗੱਲ ਹੀ ਸਮਝਾਉਣੀ ਹੈ ਜੋ ਦੇਹ ਧਾਰੀ ਸਤਿਗੁਰੂ ਨੇ ਆਖੀ ਹੈ! ਗੱਲ ਵਿਵੇਕ ਦੀ ਵੀ ਕਹਿਣੀ ਹੈ ਅਤੇ 'ਸੱਚ ਧਰਮ' ਦੀ ਵੀ।

ਉਂਜ ਵਿਦਵਾਨ ਵਿਆਖਿਆਕਾਰਾਂ ਵੱਲੋਂ ਕਸਰ ਤਾਂ ਕੋਈ ਨਹੀਂ। ਉਨ੍ਹਾਂ ਨੇ ਤਾਂ ਜੜ੍ਹ ਉਪਰ ਹੀ ਕੁਠਾਰਾਘਾਤ ਕਰਨ ਵੱਲੋਂ ਕੋਈ ਕਸਰ ਨਹੀਂ ਛੱਡੀ। ਡਾ: ਆਹਲੂਵਾਲੀਆ ਹੀ ਲਿਖਦੇ ਹਨ — 'ਹਿੰਦੁਸਤਾਨੀ ਧਾਰਮਿਕ ਮਤ 'ਸ਼ਬਦ' ਨੂੰ ਯਥਾਰਥ ਦਾ ਸਾਰ-ਤੱਤ ਮੰਨਦਾ ਹੈ ਜਦ ਕਿ ਪੱਛਮੀ ਵਿਚਾਰਧਾਰਾ ਪਾਈਥਾਗੋਰਸ ਦੀ ਇਸ ਅਭਿਧਾਰਣਾ ਦੀ ਕਾਇਲ ਹੈ ਕਿ ਸਾਰੀਆਂ ਚੀਜ਼ਾਂ ਸਾਰ-ਰੂਪ ਵਿਚ ਹਿੰਦਸੇ ਜਾਂ ਉਨ੍ਹਾਂ ਦੇ ਅਨੁਪਾਤ ਹਨ। ਇਹੋ ਕਾਰਨ ਹੈ ਕਿ ਭਾਰਤੀ ਮਤ ਸੁਭਾਵਿਕ ਰੂਪ ਵਿਚ ਹੀ ਰਹਸਵਾਦ ਵੱਲ ਰੁਝਾਣ ਰਖਦਾ ਹੈ ਜਦ ਕਿ ਪੱਛਮੀ ਦਰਸ਼ਨ ਵਿਚ ਤਰਕ ਪੂਰਨ ਰੁਚੀ ਦਿਖਾਈ ਦੇਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਰੰਭ ਹੀ ੧ਓ ਨਾਲ ਹੁੰਦਾ ਹੈ ਜੋ ਇਕ ਹਿੰਦਸੇ ਤੇ ਸ਼ਬਦ ਦੀ ਸੰਧੀ ਹੈ ਜਿਸ ਦਾ ਅਧਿਭੌਤਿਕ ਤਾਤਪਰਜ ਸਿੱਖ ਦਰਸ਼ਨ ਨੂੰ ਸਮੁਚੇ ਭਾਰਤੀ ਮਤ ਦੀ ਆਮ ਪਰੰਪਰਾ ਨਾਲੋਂ ਵਖਰਿਆਉਂਦਾ।"[1]

ਡਾ: ਸਾਹਿਬ ਨੇ ਗੁਰੂ ਨਾਨਕ ਦੇਵ ਜੀ ਵੱਲੋਂ ੧ਓ ਦੇ ਉਚਾਰਨ ਨੂੰ ਭਾਰਤੀ ਤੇ ਪੱਛਮੀ ਦਰਸ਼ਨ ਦੇ ਜਿਸ ਮਿਲਗੋਭੇ ਦੇ ਰੂਪ ਵਿਚ ਪੇਸ਼ ਕੀਤਾ ਹੈ — ਉਸ ਨਾਲ ਉਨ੍ਹਾਂ ਨੇ ਸਤਿਗੁਰੂ ਨਾਨਕ ਦੀ ਪਰੀਪੂਰਨ ਤੇ ਸੰਤੁਲਤ ਸ਼ਖ਼ਸੀਅਤ ਨੂੰ ਵੀ ਅਸੰਤੁਲਤ ਬਣਾ ਕੇ ਪੇਸ਼ ਕਰ ਦਿੱਤਾ ਹੈ — ਜਦੋਂ ਕਿ ਤਰਕ ਪੂਰਨ ਦਰਸ਼ਨ ਆਪ ਨੇ ਕੇਵਲ ਪੱਛਮ ਦਾ ਹੀ ਮੰਨਿਆ ਹੈ। ਉਂਜ ਮੈਂ ਸਮਝਦਾ ਹਾਂ ਕਿ ਜੇ ਕੋਈ ਜਾਣ ਬੁਝ ਕੇ ਕਿਸੇ ਸਹੀ ਚੀਜ਼ ਨੂੰ ਵੀ ਵਿਗਾੜਨਾ ਚਾਹੁੰਦਾ ਹੋਵੇ ਤਾਂ ਉਸ ਨੂੰ ਸਮਝਾਉਣਾ ਔਖਾ ਹੈ ਕਿਉਂਕਿ ਮੈਂ ਨਹੀਂ ਸਮਝਦਾ ਕਿ ਡਾ: ਆਹਲੂਵਾਲੀਆ ਨੂੰ ਦਰਸ਼ਨ ਦੇ ਇਸ ਤੱਤ ਦੀ ਸਮਝ ਨਹੀਂ ਕਿ 'ਹਿੰਦਸੇ' ਦਾ ਕੋਈ ਅਰਥ 'ਸਿਫ਼ਰ' ਅਥਵਾ 'ਜ਼ੀਰੋ' ਨਾਲ, ਜਾਂ ਹਿੰਦਸੇ ਨਾਲ ਰਲਨ ਤੇ ਹੀ ਬਣਦਾ ਹੈ — ਓਹੋ ਹੀ ਕੋਈ ਸੁਰੂਪ ਵੀ ਧਾਰਦਾ ਹੈ ਤੇ ਗੁਣ ਵੀ। ਪਰ ਜੇ 'ਸ਼ਬਦ' ਅਰਥਾਤ 'ਓਅੰਕਾਰ' ਨਾਲ ੨ ਅੰਕ ਲਗਾ ਦਿੱਤਾ ਜਾਏ ਤਾਂ ਉਸ ਦਾ ਅਰਥ ਕੀ ਇਹ ਹੋਵੇਗਾ ਕਿ 'ਓਅੰਕਾਰ' ਦੋ ਹਨ ? ਜੇ ੩, ੪, ੫, ੬, ਅੰਕ ਓਅੰਕਾਰ ਨਾਲ ਲਗਾ ਦਿੱਤੇ ਜਾਣ ਤਾਂ ਕੀ ਓਅੰਕਾਰ ਰੂਪੀ ਸ਼ਬਦਾਂ ਦੀ ਗਿਣਤੀ ਵਧ ਸਕੇਗੀ ? ਜਦੋਂ ਕਿ ਜ਼ੀਰੋ (੦) ਜਾਂ ਸਿਫ਼ਰ ਨਾਲ ੧ ਤੋਂ ਸ਼ੁਰੂ ਕਰਕੇ ੯ ਅੰਕਾਂ ਤਕ ਜਿੰਨੇ ਵੀ ਹਿੰਦਸੇ ਲਗਾਈ ਜਾਓ — ਅੰਕਾਂ ਦੀ ਗਿਣਤੀ ੧੦ ਤੋਂ ਲੈ ਕੇ ੯੦ ਤਕ ਵਧਦੀ ਚਲੀ ਜਾਏਗੀ।

**'ਓਅੰਕਾਰ, ਸ਼ਬਦ ਜ਼ੀਰੋ ਨਹੀਂ ਸਗੋਂ ਭਾਰਤੀ ਦਰਸ਼ਨ ਦਾ ਇਹ ਮੂਲ ਤੱਤ ਹੈ — ਜਿਸ ਦਾ ਇਕੋ ਇਕ ਮਤਲਬ ਏ — 'ਹਾਂ' 'ਹੈ'। ਇਹ 'ਹੋਂਦ' ਦਾ ਲਖਾਇਕ ਹੈ** ਜਿਸ ਨੂੰ ਭਾਰਤੀ ਦਰਸ਼ਨ ਵਿਚ 'ਸਤ' ਕਿਹਾ ਗਿਆ ਹੈ। ਇਹ ਰਹਸਵਾਦ ਦਾ ਲਖਾਇਕ ਨਹੀਂ ਸਗੋਂ ਯਥਾਰਥ ਹੋਂਦ ਦੀ ਸੂਚਨਾ ਦੇਂਦਾਂ ਹੈ। ਇਹ 'ਸਿਫ਼ਰ' ਜਾਂ 'ਜ਼ੀਰੋ' ਵਾਂਗ ਅਸਤ ਅਥਵਾ 'ਅਨਹੋਂਦ' ਦਾ ਲਖਾਇਕ ਨਹੀਂ। ਓਅੰਕਾਰ ਬ੍ਰਹਮ ਦਾ ਉਪਲਖ਼ਸ਼ਣ ਹੈ। ਇਸ ਦਾ ਅਰਥ ਏ 'ਹੈ' ਤੇ ਇਸ ਨੂੰ ਕਿਸੇ ਨੇ ਵੀ ਭਾਰਤੀ ਦਰਸ਼ਨ ਦੇ ਅਰੰਭ ਤੋਂ ਲੈ ਕੇ ਅਜ ਤੱਕ 'ਦੋ' ਨਹੀਂ ਮੰਨਿਆ। 'ਇਕੋ' ਹੀ ਮੰਨਿਆ ਹੈ।

ਵੇਦ ਦੀ ਬਾਣੀ ਹੈ — "ਏਕੰ ਸਤ"। ਉਪਨਿਸ਼ਦ ਦੇ ਰਿਸ਼ੀ ਕਹਿੰਦੇ ਹਨ — "ਬਹੁਨਾਮੇਕ ਬੀਜੰ ਬਹੁਧਾ ਯੱਹ ਕਰੋਤਿ" — ਬਹੁ ਦਾ ਬੀਜ ਇਕ ਹੀ ਹੈ, ਪਰ ਵਿਸ਼ਵ ਸ਼ਕਤੀ ਨੇ ਉਸੇ ਨੂੰ ਬਹੁਧਾਰੂਪਾਇਤ ਕੀਤਾ ਹੈ। "ਏਕੰ ਸਤ" — ਓਹੋ ਹੀ ਬਹੁ ਅਥਵਾ ਅਨੇਕ ਹੋਇਆ ਹੈ।

ਪ੍ਰਾਚੀਨ ਭਾਰਤ ਵਿਚ 'ਇਕ' ਦੀ ਮਹਿਮਾ ਹੀ ਗਾਈ ਗਈ ਹੈ —

"ਵਰਿਖ਼ਸ਼ ਈਵ ਸਤੱਬਧੋ ਦਿਵੀ ਤਿਸ਼ਟਤ ਯੇਕਾਹ।"

ਅਰਥਾਤ ਮਹਾਂ ਆਕਾਸ਼ ਵਿਚ ਉਹ 'ਇਕ' ਵਰਿਖ਼ਸ਼ ਵਾਂਗ ਅਡੋਲ ਖਲੋਤਾ ਹੈ।

[1] ਕੌਮੀ ਏਕਤਾ—੨੦ ਮਾਰਚ ੧੯੭੯

ਸਤਿਗੁਰਾਂ ਨੇ ਆਪ ਪੁਰਾਤਨ ਸਾਹਿਤ ਦੀ ਗਵਾਹੀ ਨਾਲ 'ਇਕ' ਦੀ ਗੱਲ ਕੀਤੀ ਹੈ—

ਚਾਰਿ ਪੁਕਾਰਹਿ ਨਾ ਤੂ ਮਾਨਹਿ ॥
ਖਟੁ ਭੀ ਏਕਾ ਬਾਤ ਵਖਾਨਹਿ ॥
**ਦਸ ਅਸਟਿ ਮਿਲਿ ਏਕੋ ਕਹਿਆ ਤਾ ਭੀ ਜੋਗੀ ਭੇਦੁ ਨ ਲਹਿਆ ॥**

(ਰਾਮ ਕਲੀ ਮਹਲਾ ੫ ਆਦਿ ਗ੍ਰੰਥ ਪੰਨਾ ੮੮੬)

ਜਦੋਂ ਸਤਿਗੁਰਾਂ ਨੇ ਕੇਵਲ 'ਓਅੰਕਾਰ' ਹੀ ਕਿਹਾ ਹੈ — ਉਸ ਦਾ ਮਤਲਬ ੧ ਤੋਂ ਬਿਨਾਂ ਦੋ ਜਾਂ ਅਨੇਕ ਓਅੰਕਾਰ ਨਹੀਂ ਹੈ।

ਓਅੰਕਾਰਿ ਬ੍ਰਹਮਾ ਉਤਪਤਿ ॥
ਓਅੰਕਾਰਿ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥
ਓਅੰਕਾਰਿ ਬੇਦ ਨਿਰਮਏ ॥
ਓਅੰਕਾਰਿ ਸਬਦਿ ਉਧਰੇ ॥
ਓਅੰਕਾਰਿ ਗੁਰਮੁਖਿ ਤਰੇ ॥
**ਓਨਮ ਅਖਰ ਸੁਣਹੁ ਬੀਚਾਰੁ ॥**
**ਓਨਮ ਅਖਰੁ ਤ੍ਰਿਭਵਣ ਸਾਰੁ ॥**

(ਦਖਣੀ ਓਅੰਕਾਰ, ਮਹਲਾ ੧ ਆਦਿ ਗ੍ਰੰਥ ਪੰਨਾ ੯੨੯)

ਫਿਰ ਸਤਿਗੁਰਾਂ ਨੇ ਓਅੰਕਾਰ ਨਾਲ ਹਰ ਥਾਂ (੧) ਹਿੰਦਸਾ ਨਹੀਂ ਲਗਾਇਆ — ਸਗੋਂ ਸ਼ਬਦ ਵਿਚ ਹੀ 'ਇਕ' ਕਿਹਾ ਹੈ।

ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸਿਸਟਿ ਸਬਾਈ ॥
**ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥**

(ਦਖਣੀ ਓਅੰਕਾਰ, ਮਹਲਾ ੧, ਆਦਿ ਗ੍ਰੰਥ ਪੰਨਾ ੯੩੦)

'ਓਅੰਕਾਰ' ਇਕ ਹੀ ਸੀ ਤੇ ਸਤਿਗੁਰੂ ਨਾਨਕ ਨੇ ਉਸ ਇਕ ਨੂੰ ਹੀ 'ਇਕ' ਕਿਹਾ ਹੈ — ਕਿਧਰੇ ੧ ਹਿੰਦਸਾ ਲਗਾ ਕੇ, ਕਿਧਰੇ 'ਏਕੰਕਾਰ' ਦੀ ਸ਼ਬਦ-ਸੰਧੀ ਕਰਕੇ, ਕਿਧਰੇ ਕੇਵਲ 'ਓਅੰਕਾਰ' ਕਹਿ ਕੇ ਅਤੇ ਕਿਧਰੇ ਸਿਰਫ਼ 'ਓਨਮ' 'ਅੱਖਰ' ਆਖ ਕੇ ਅਤੇ ਕਿਧਰੇ 'ਸ਼ਬਦ' ਕਹਿ ਕੇ। 'ਓਅੰਕਾਰ' ਭਾਰਤੀ ਅਧਿਆਤਮ ਦਾ ਮੂਲ ਸ਼ਬਦ ਹੈ —

ਗੁਰੂ ਨਾਨਕ ਦੇਵ ਜੀ ਨੂੰ ਇਸ ਸੱਚ ਦਾ ਪਤਾ ਸੀ ਕਿ ਭਾਰਤੀ ਦਰਸ਼ਨ ਦੇ ਮੂਲ ਵਿਚ 'ਜਗਤ ਸੱਤਿ ਹੈ।' ਸਾਂਖ ਦਰਸ਼ਨ — ਜੋ ਕਿ ਭਾਰਤੀ ਦਰਸ਼ਨ ਦਾ ਮੁੱਢ ਹੈ — ਤੇ ਸੰਖਿਆ ਉਪਰ ਆਧਾਰਤ ਹੈ ਉਸ ਦੇ ਇਸ ਤੱਥ ਨੂੰ ਨਾ ਗੀਤਾ ਨੇ ਰੱਦ ਕੀਤਾ ਹੈ ਨਾ ਸਤਿਗੁਰਾਂ ਨੇ — ਕਿ ਜਗਤ ਸਤਿ ਹੈ। ਅਦਵੈਤ ਵੇਦਾਂਤ ਦੀਆਂ ਸੰਪਰਦਾਵਾਂ ਵਿਚੋਂ ਸਤਿਗੁਰਾਂ ਨੇ ਰਾਮਾਨੁਜ ਦੇ 'ਵਿਸ਼ਿਸ਼ਟਾਦਵੈਤ' ਮੱਤ ਉਪਰ ਆਧਾਰਤ 'ਜਗਤ ਸਤਿ' ਦੇ ਸਿਧਾਂਤ ਨੂੰ ਪਰਵਾਨਗੀ ਦਿੱਤੀ ਹੈ।

ਜਗਤ ਨੂੰ ਯਥਾਰਥ ਮੰਨਦਿਆਂ ਹੋਇਆਂ ਸਤਿਗੁਰੂ ਨਾਨਕ ਦੇਵ ਜੀ ਨੇ ਸਾਂਖ-ਯੋਗ ਦੀ ਸੰਖਿਆ ਨੂੰ ਇਸ ਤਰੀਕੇ ਨਾਲ ਵੀ ਬਾਣੀ ਵਿਚ ਸਥਾਨ ਦਿੱਤਾ ਹੈ —

ਬੀਸ ਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ ॥
ਦਸ ਅਠਾਰ ਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਾਰੈ ॥

(ਸਿਰੀ ਰਾਗੁ ਮਹਲਾ ੧, ਆਦਿ ਗ੍ਰੰਥ ਪੰਨਾ ੨੩)

ਅਰਥਾਤ — ਬੀਸ ਸਪਤਾਹਰੋ — ਸਤਾਈ —, ਪੰਜ ਕਰਮ ਇੰਦਰੀਆਂ, ਪੰਜ ਗਿਆਨ ਇੰਦਰੀਆਂ, ਪੰਜ ਸਥੂਲ

ਭੂਤ ਤੱਤ, ਪੰਜ ਤਨਮਾਤ੍ਰਾ (ਸੂਖਮ ਤੱਤ) — ਵੀਹ, — 'ਮਨ', 'ਬੁੱਧੀ', 'ਅਹੰਕਾਰ' (ਅੰਤਹਕਰਨ) — ਤੇਈ — 'ਸਤੋ' 'ਰਜੋ' 'ਤਮੋ' ਗੁਣ (ਪ੍ਰਕਿਰਤੀ) — ਛੱਬੀ — ਅਤੇ ਸਤਾਈਵਾਂ ਪ੍ਰਾਣ। ਇਨ੍ਹਾਂ ਸਤਾਈਆਂ ਨੂੰ ਇਕੱਠਿਆਂ ਕਰਕੇ ਦੇਹ ਦੀ ਰਚਨਾ ਕੀਤੀ ਹੈ। ਅਤੇ ਕਾਲ ਰੂਪੀ ਬਿਰਛ ਦੀਆਂ ਤਿੰਨ ਖੋੜਾਂ ਹਨ — 'ਬਾਲ' 'ਜਵਾਨੀ', 'ਬਿਰਧ' ਅਵਸਥਾ। ਇਨ੍ਹਾਂ ਤਿੰਨਾਂ ਅਤੇ ਦਸ ਦਿਸ਼ਾਵਾਂ ਤੇ ਅਠਾਰਾਂ ਭਾਰ ਵਾਲੀ ਬਨਸਪਤੀ — ਅਰਥਾਤ ਇਸ ਦਿਸਦੇ ਜਗਤ ਵਿਚ ਉਸ ਅਪਰੰਪਰ ਇਕ (੧ੴ) ਨੂੰ ਪਛਾਣੇ ਤਾਂ ਨਿਸਤਾਰਾ ਹੈ।

ਹਾਂ, ਸਤਿਗੁਰਾਂ ਨੇ ਇਕ ਗੱਲ ਭਾਰਤੀ ਦਰਸ਼ਨ ਵਿਚ ੧ੴ ਏਕੰਕਾਰ ਨਾਲ ਸਪੱਸ਼ਟ ਕਰਕੇ ਜੋੜੀ ਹੈ—ਤੇ ਉਹ ਹੈ—

**ਸਤਿਗੁਰ ਪ੍ਰਸਾਦਿ ॥ ੧ੴ, ... ਸਤਿਗੁਰ ਪ੍ਰਸਾਦਿ ॥**

**੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ॥**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**[1]

ਉਸ ੧ੴ ਨੂੰ ਸਤਿਗੁਰੂ ਦੀ ਕਿਰਪਾ ਨਾਲ ਹੀ ਜਾਣਿਆਂ ਜਾਂ ਪਾਇਆ ਜਾ ਸਕਦਾ ਹੈ।

ਤੇ ਜਾਂ ਫਿਰ ?

ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥

(ਰਾਮਕਲੀ ਮਹਲਾ ੧, ਆਦਿ ਗ੍ਰੰਥ ਪੰਨਾ ੯੩੦)

ਪਰ ਇਹੋ ਗੱਲ ਹੈ ਜਿਹੜੀ ਡਾ: ਆਹਲੂਵਾਲੀਆ ਸਾਹਿਬ ਨੂੰ ਵਾਰਾ ਨਹੀਂ ਖਾਂਦੀ। ਕਿਉਂਕਿ ਉਹ ਓਸ ਟੀਮ ਵਿਚ ਸ਼ਾਮਲ ਹਨ — ਜਿਹੜੀ 'ਸਤਿਗੁਰ ਪ੍ਰਸਾਦਿ' ਦਵਾਰਾ ਨਹੀਂ ਸਗੋਂ ਸਿੱਧਾ ਹੀ ਨਿਰਾਕਾਰ ਨਾਲ ਸੰਬੰਧ ਸਥਾਪਤ ਕਰਨ ਦੇ ਜਤਨ ਵਿਚ ਹੈ।

## ਕਲਜੁਗ

ਸਤਿਗੁਰਾਂ ਨੇ ਆਪਣੀ ਬਾਣੀ ਵਿਚ ਚੌਹਾਂ ਜੁਗਾਂ ਦਾ ਵਰਨਣ ਕਈ ਥਾਈਂ ਕੀਤਾ ਹੈ। ਪਰ ਕਲਿਜੁਗ ਦਾ ਵਰਨਣ ਆਪ ਨੇ ਖ਼ਾਸ ਹੀ ਅੰਦਾਜ਼ ਵਿਚ ਕੀਤਾ ਹੈ। ਸ਼ਾਇਦ ਇਸ ਲਈ ਕਿ ਕਲਿਜੁਗ ਵਿਚ ਰਹਿ ਕੇ, ਉਸ ਦਾ ਰੰਗ ਢੰਗ ਤੇ ਸੁਭਾਅ ਵੇਖ ਕੇ ਸਭ ਕੁਝ ਲਿਖ ਰਹੇ ਸਨ। ਆਪ ਕਲਿਜੁਗ ਦਾ ਚਰਿਤ੍ਰ ਦੱਸਦੇ ਹਨ — ਕਿ ਇਸ ਵਿਚ ਰਹਿਣ-ਜਿਊਣ ਵਾਲਾ ਮਨੁੱਖ ਕਿਵੇਂ ਸੋਚਦਾ-ਬੋਲਦਾ ਹੈ —

ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥
ਬਿਨੁ ਗੁਰ ਪੰਥੁ ਨ ਸੂਝਈ ਕਿਤੁ ਬਿਧਿ ਨਿਰਬਹੀਐ ॥
ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥
ਅੰਧੇ ਕਾ ਨਾਉ ਪਾਰਖੂ **ਕਲੀ ਕਾਲ ਵਿਡਾਣੈ ॥**
ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ ॥
ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ ॥
ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ ॥
ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ ॥
ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ ॥

੧. ੧ੴਅੰਕਾਰ ਦੀ ਵਿਸਤ੍ਰਿਤ ਚਰਚਾ ਏਸੇ ਪੁਸਤਕ ਦੇ ਪਰਕਰਨ 'ਸ਼ਬਦ ਗੁਰੂ' ਦੇ ਪੰਨਾ ੩੯ ਤੇ ਪੜ੍ਹੋ।

ਰਾਤੇ ਕੀ ਨਿੰਦਾ ਕਰਹਿ **ਐਸਾ ਕਲਿ ਮਹਿ ਡੀਠਾ ॥**
ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ ॥
ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ ॥
ਇਸੁ ਪਦ ਜੋ ਅਰਥਾਇ ਲੇਇ ਸੋ ਗੁਰੂ ਹਮਾਰਾ ॥
ਨਾਨਕ ਚੀਨੈ ਆਪ ਕਉ ਸੋ ਅਪਰ ਅਪਾਰਾ ॥
ਸਭੁ ਆਪੇ ਆਪਿ ਵਰਤਦਾ ਆਪੇ ਭਰਮਾਇਆ ॥
ਗੁਰ ਕਿਰਪਾ ਤੇ ਬੂਝੀਐ ਸਭੁ ਬ੍ਰਹਮੁ ਸਮਾਇਆ ॥

(ਗਉੜੀ ਬੈਰਾਗਣਿ ਮਹਲਾ ੧, ਆਦਿ ਗ੍ਰੰਥ ਪੰਨਾ ੨੨੯)

ਕਲਿ ਮਹਿ ਬੇਦੁ ਅਖਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ॥
ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥

(ਆਸਾ ਮਹਲਾ ੧, ਆਦਿ ਗ੍ਰੰਥ ਪੰਨਾ ੪੭੦)

ਏਸੇ ਰਾਗ ਵਿਚ ਆਪਣੇ ਜ਼ਮਾਨੇ ਦੇ ਹਿੰਦੂ ਬ੍ਰਾਹਮਣ ਦਾ ਚਰਿਤ੍ਰ ਫਿਰ ਲਿਖਦੇ ਹਨ —

ਮਥੈ ਟਿਕਾ ਤੇੜ ਧੋਤੀ ਕਖਾਈ ॥
ਹਥਿ ਛੁਰੀ ਜਗਤ ਕਾਸਾਈ ॥
**ਨੀਲ ਵਸਤ੍ਰ ਪਹਿਰਿ ਹੋਵੈ ਪਰਵਾਣੁ ॥**
ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥
ਅਭਾਖਿਆ ਕਾ ਕੁਠਾ ਬਕਰਾ ਖਾਣਾ ॥
ਚਉਕੇ ਉਪਰਿ ਕਿਸੈ ਨ ਜਾਣਾ ॥
ਦੇ ਕੈ ਚਉਕਾ ਕਢੀ ਕਾਰ ॥
ਉਪਰਿ ਆਇ ਬੈਠੇ ਕੂੜਿਆਰ ॥
ਮਤੁ ਭਿਟੈ ਵੇ ਮਤੁ ਭਿਟੈ ॥
ਇਹੁ ਅੰਨੁ ਅਸਾਡਾ ਫਿਟੈ ॥
ਤਨਿ ਫਿਟੈ ਫੇੜ ਕਰੇਨਿ ॥
ਮਨਿ ਜੂਠੈ ਚੁਲੀ ਭਰੇਨਿ ॥ (ਆਸਾ ਮਹਲਾ ੧, ਆਦਿ ਗ੍ਰੰਥ ਪੰਨਾ ੪੭੨)

ਰਾਗ ਬਸੰਤ ਹਿੰਡੋਲ ਵਿਚ ਫਿਰ ਚੌਂਹ ਜੁਗਾਂ ਵਿਚੋਂ ਕਲਿਜੁਗ ਦਾ ਵਰਨਣ ਕਰਦੇ ਹਨ —

ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰ ਬਹਾਲੀ ॥
ਚਾਰੇ ਦੀਵੇ[1] ਚਹੁ ਹਥਿ ਦੀਏ ਏਕਾ ਏਕਾ ਵਾਰੀ ॥
ਮਿਹਰਵਾਨ ਮਧੁਸੂਦਨ ਮਾਧੌ ਐਸੀ ਸਕਤਿ ਤੁਮਾਰੀ ॥
ਘਰਿ ਘਰਿ ਲਸਕਰੁ ਪਾਵਕੁ ਤੇਰਾ ਧਰਮੁ ਕਰੇ ਸਿਕਦਾਰੀ ॥
ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ ॥
ਨਾ ਸਾਬੂਰੁ[2] ਹੋਵੈ ਫਿਰਿ ਮੰਗੈ ਨਾਰਦੁ ਕਰੇ ਖੁਆਰੀ ॥
ਲਬੁ ਅਧੇਰਾ ਬੰਦੀ ਖਾਨਾ ਅਉਗਣ ਪੈਰਿ ਲੁਹਾਰੀ ॥
ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੋਟਵਾਰੀ[3] ॥

੧. ਚਾਰ ਵੇਦ । ੨. ਬੇਸਬਰਾ ਹੋ ਕੇ ।
੩. ਪਾਪ ਖੁਦ ਮੁਨਸਿਫ ਬਣਿਆ ਬੈਠਾ ਹੈ ।

ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮਾਰੀ ॥
**ਆਦਿ ਪੁਰਖੁ ਕਉ ਅਲਹੁ ਕਹੀਐ ਸੇਖਾ ਆਈ ਵਾਰੀ ॥**
ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ ॥
ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ ॥
ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥
ਜੇ ਤੂ ਮੀਰ ਮਹੀਪਤਿ ਸਾਹਿਬੁ ਕੁਦਰਤਿ ਕਉਣ ਹਮਾਰੀ ॥
ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮਾਰੀ ॥
ਤੀਰਥ ਸਿੰਮ੍ਰਿਤਿ ਪੁੰਨ ਦਾਨ ਕਿਛੁ ਲਾਹਾ ਮਿਲੈ ਦਿਹਾੜੀ ॥
ਨਾਨਕ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮਾਲੀ ॥

(ਬਸੰਤੁ ਹਿੰਡੋਲੁ ਮਹਲਾ ੧, ਆਦਿ ਗ੍ਰੰਥ ਪੰਨਾ ੧੧੯੧)

ਕਲਿਜੁਗ ਦੇ ਮਨੁੱਖ ਦਾ ਚਰਿਤ੍ਰ ਕਿਹੋ ਜਿਹਾ ਹੈ ਅਤੇ ਕਲਿਜੁਗ ਦੇ ਰਾਜੇ ਦਾ, ਕਲਿਜੁਗ ਦੇ ਪੈਗੰਬਰ ਦਾ ਚਰਿਤ੍ਰ ਅਤੇ ਪਹਿਰਾਵਾ ਕਿਹੋ ਜਿਹਾ ਹੈ — ਇਸ ਦੇ ਵਰਨਣ ਵਿਚ ਸਤਿਗੁਰੂ ਨਾਨਕ ਨੇ ਨੀਲੇ ਕਪੜਿਆਂ ਤੇ ਨੀਲੇ ਪਹਿਰਾਵੇ ਦਾ ਖ਼ਾਸ ਕਰਕੇ ਜ਼ਿਕਰ ਕੀਤਾ ਹੈ। ਕਲਿਜੁਗ ਦੇ ਵੇਦ ਅਥਰਬਣ ਦਾ ਰੰਗ ਵੀ ਨੀਲਾ ਦੱਸਿਆ ਹੈ। ਕਲਿਜੁਗ ਦੇ ਸਾਰੇ ਹੀ ਵਰਨਣ ਦਾ ਢੰਗ ਵਿਅੰਗਾਤਮਕ ਤੇ ਜਾਂ ਫਿਰ 'ਹਾਹੇ ਦੀ ਨਿਆਈਂ' ਮੰਨਣ ਵਾਲਾ ਹੈ।

ਕਲਿਜੁਗ ਦਾ ਪ੍ਰਤੀਕ ਨੀਲਾ ਰੰਗ-ਤਾਮਸੀ ਜਾਂ ਤਮੋ ਗੁਣ ਦਾ ਲਖਾਇਕ ਹੈ। ਤਾਮਸੀ ਗੁਣ ਦੇ ਏਸੇ ਲੱਛਣ ਨੂੰ ਗੁਰੂ ਰਾਮਦਾਸ ਜੀ ਨੇ ਇਨ੍ਹਾਂ ਸ਼ਬਦਾਂ ਵਿਚ ਪੇਸ਼ ਕੀਤਾ ਹੈ —

ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ ਵੇਮੁਖੈ ਨੋ ਪਾਇਆ ॥

(ਗਉੜੀ ਮਹਲਾ ੪, ਆਦਿ ਗ੍ਰੰਥ ਪੰਨਾ ੩੦੬)

ਸਤਿਗੁਰਾਂ ਦਾ ਸ੍ਰੀ ਆਦਿ ਗ੍ਰੰਥ ਦੀ ਬਾਣੀ ਵਿਚ ਤਾਂ ਨੀਲੇ ਬਸਤ੍ਰਾਂ ਬਾਰੇ ਦਿੱਤਾ ਮੱਤ ਇਹ ਹੈ। ਪਰ ਡਾ: ਤਾਰਨ ਸਿੰਘ ਜੀ ਨੇ 'ਗੁਰਮਤਿ ਪ੍ਰਕਾਸ਼' ਦੇ ਦਸਮੇਸ਼ ਅੰਕ ਵਿਚ ਹੇਠ ਲਿਖਿਆ ਮੱਤ ਵਿਅਕਤ ਕੀਤਾ ਹੈ —

"ਇਹ ਨੀਲਾ ਰੰਗ ਅਨੰਤ, ਅਗਮ, ਅਗਾਧ, ਪਾਰਬ੍ਰਹਮ ਦਾ ਸੂਚਕ ਹੈ। ਇਹ ਖੀਰ ਸਮੁੰਦਰ ਦੀ ਅਪਰੰਪਰਤਾ ਦਾ ਸੂਚਕ ਹੈ, ਇਹ ਅਨੰਤ ਨਾਗ ਦੇ ਲਾ-ਮਹਿਦੂਦ ਹੋਣ ਦਾ ਸੂਚਕ ਹੈ, ਇਹ ਅਰਬਦ ਨਰਬਦ ਦੇ ਧੁੰਧੂਕਾਰ ਦਾ ਸੂਚਕ ਹੈ, ਇਹ ਸਾਗਰ ਅਤੇ ਆਕਾਸ਼ ਦੀ ਵਿਸ਼ਾਲਤਾ, ਅਗਮਤਾ ਤੇ ਅਨੰਤਤਾ ਦਾ ਸੂਚਕ ਹੈ। ਨੀਲਾ 'ਸਿੰਘ ਅਗਮਤਾ' ਦੀ — ਝਲਕ ਹੈ ਇਹ ਨਿਰਗੁਣ ਬ੍ਰਹਮ ਦਾ ਚਿੰਨ੍ਹ ਹੈ। ਇਸ ਵਿਚ ਮਨੁੱਖੀ-ਪੱਧਰ ਤੇ ਬ੍ਰਹਮ ਗਿਆਨੀ ਦਾ ਦਰਸ਼ਨ ਹੈ...ਨੀਲਾ ਰੰਗ ਗਗਨ ਅਤੇ 'ਸਾਗਰ' ਦਾ ਹੈ। 'ਗਗਨ' ਤੇ 'ਸਾਗਰ' ਕਿਸੇ ਸੁਭਾ ਦੇ ਹੀ ਲਖਾਇਕ ਹਨ। ਇਹ ਮਨੁੱਖੀ ਸੁਭਾ ਦਾ ਆਦਰਸ਼ਕ ਰੰਗ ਹੈ, ਮਨੁੱਖੀ ਆਚਰਨ ਦੇ ਖ਼ਾਲਸਈ ਪੱਧਰ ਹਨ। 'ਨਿਰਮਲ ਤੇ ਨਿਰਮਲਾ' 'ਮਨਿ ਹੋਇ ਪ੍ਰਗਾਸ' ਦਾ ਸੁਭਾ ਹੈ, ਨੀਲਾਹਟ ਦਾ ਸੁਭਾ। ਇਹ ਮਨੁੱਖੀ ਸੁਭਾ ਅਤੇ ਗਿਆਨੀ, ਉਚਾਈ ਅਤੇ ਵਿਕਾਸ, ਰੂਪ ਅਤੇ ਪ੍ਰਕਾਸ਼ ਦੀ ਅਸੀਮਤਾ ਦਾ ਚਿੰਨ੍ਹ ਹੈ। ਨੀਲਾ ਰੰਗ ਖ਼ਾਲਸਾ ਹੈ, ਸਤਿ ਹੈ, ਬ੍ਰਹਮ ਗਿਆਨ ਹੈ, ਪ੍ਰਕਾਸ਼ ਹੈ ਅਤੇ ਉੱਚੀ ਤੋਂ ਉੱਚੀ ਅਸਲੀਅਤ ਦਾ ਲਖਾਇਕ ਹੈ।"[1]

ਉਪਰੋਕਤ ਲੇਖ ਵਿਚ ਨੀਲੇ ਰੰਗ ਦੀ ਮਹਿਮਾ ਬੜੇ ਵਿਸਥਾਰ ਨਾਲ ਦੱਸੀ ਗਈ ਹੈ — ਜੋ ਸਾਰੀ ਦੀ ਸਾਰੀ ਏਥੇ ਛਾਪਣੀ ਸੰਭਵ ਨਹੀਂ। ਅਸੀਂ ਤਾਂ ਇਸ ਬਾਰੇ ਕੇਵਲ ਏਨਾ ਹੀ ਆਖ ਸਕਦੇ ਹਾਂ —

ਕਿ ਕਾਸ਼ ਸਤਿਗੁਰਾਂ ਨੂੰ ਵੀ ਨੀਲੇ ਰੰਗ ਦੇ ਇਨ੍ਹਾਂ ਗੁਣਾਂ ਦਾ ਏਸੇ ਤਰ੍ਹਾਂ ਆਭਾਸ ਮਿਲ ਗਿਆ ਹੁੰਦਾ !! ਇਹੋ ਜਿਹੀ ਹੀ ਅੱਜ ਕਲ੍ਹ ਵਿਆਖਿਆ ਚਲ ਰਹੀ ਹੈ। ਗ੍ਰੰਥ ਗੁਰੂ ਦੀ ਬਾਣੀ ਦੀ !

੧. ਗੁਰਮਤਿ ਪ੍ਰਕਾਸ਼ ਜਨਵਰੀ ੧੯੬੬, ਪੰਨਾ ੨੦।

ਦਿੱਲੀ ਤੋਂ ਛਪਦੇ ਮਾਸਿਕ ਪੱਤਰ 'ਸੀਸ ਗੰਜ' ਦੇ ਅਕਤੂਬਰ ੧੯੭੮ ਦੇ ਅੰਕ ਵਿਚ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਦਾ ਇਕ ਲੇਖ ਛਪਿਆ ਹੈ 'ਗੁਰਬਾਣੀ ਵਿਚ ਗੁਰੂ ਦਾ ਸੰਕਲਪ'। ਲੇਖ ਵਿਚ 'ਸਤਿਗੁਰੂ' ਬਾਰੇ ਬਾਣੀ ਦੀਆਂ ਬਹੁਤ ਸਾਰੀਆਂ ਤੁਕਾਂ ਦਿੱਤੀਆਂ ਹਨ — ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ 'ਸਤਿਗੁਰੂ' ਕਿਹੋ ਜਿਹਾ ਹੁੰਦਾ ਹੈ ਜਾਂ ਹੋ ਸਕਦਾ ਹੈ। ਆਪ ਲਿਖਦੇ ਹਨ —

''ਗੁਰਬਾਣੀ ਵਿਚ ਅਧਿਆਤਮਕ ਮੰਜ਼ਿਲ ਵੱਲ ਵਧਣ ਅਤੇ ਉਸ ਦੇ ਫਲਸਰੂਪ ਜੀਵਨ ਹਰ ਪਖੋਂ ਸੰਤੁਲਿਤ ਤੇ ਸੁਖੀ ਬਨਾਉਣ ਲਈ, ਗੁਰੂ ਦੀ ਲੋੜ ਤੇ ਅਗਵਾਈ ਉਤੇ ਵਡਾ ਜ਼ੋਰ ਦਿੱਤਾ ਗਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ 'ਆਸਾ ਦੀ ਵਾਰ' ਦੀ ਛੇਵੀਂ ਪਉੜੀ ਵਿਚ ਡਾਢੀ ਸਪੱਸ਼ਟਤਾ ਨਾਲ ਗੁਰੂ ਦੀ ਲੋੜ ਤੇ ਅਹਿਮੀਅਤ ਦਾ ਜ਼ਿਕਰ ਕਰਦੇ ਹੋਏ ਫੁਰਮਾਉਂਦੇ ਹਨ ਕਿ ਪੂਰਨ ਗੁਰੂ ਤੋਂ ਬਿਨਾਂ ਕਦੀ ਵੀ ਕਿਸੇ ਨੇ ਪ੍ਰਭੂ ਦੀ ਲੱਖਤਾ ਅਥਵਾ ਮੁਕਤੀ ਪ੍ਰਾਪਤ ਨਹੀਂ ਕੀਤੀ। ਵਾਹਿਗੁਰੂ ਅਕਾਲ ਪੁਰਖ ਸਤਿਗੁਰੂ ਦੇ ਅੰਦਰ ਵਿਸ਼ੇਸ਼ ਨਿਵਾਸ ਰਖਦਾ ਹੈ। ਉਸ ਦੇ ਪ੍ਰਕਾਸ਼ ਵਿਚ ਹੀ ਗੁਰੂ, ਸਿੱਖ ਦੀ ਅਗਵਾਈ ਕਰਦਾ ਹੈ —

ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥
ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥
ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ ॥
ਜਗਜੀਵਨ ਦਾਤਾ ਪਾਇਆ ॥ (ਆਸਾ ਮਹਲਾ ੧, ਆਦਿ ਗ੍ਰੰਥ ਪੰਨਾ ੪੬੬)

'ਸੋਰਠ ਰਾਗ (ਪੰਨਾ ੬੩੫) ਵਿਚ ਆਪ ਜੀ ਨੇ ਏਸੇ ਹਕੀਕਤ ਨੂੰ ਇਉਂ ਦਰਸਾਇਆ ਹੈ —

ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ ॥
ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ ॥
ਸਾਚੁ ਸਹਿਜੁ ਗੁਰ ਤੇ ਊਪਜੈ ਭਾਈ ਮਨੁ ਨਿਰਮਲੁ ਸਾਚਿ ਸਮਾਈ ॥
ਗੁਰੁ ਸੇਵੇ ਸੋ ਬੂਝੈ ਭਾਈ ਗੁਰ ਬਿਨੁ ਮਗੁ ਨ ਪਾਈ ॥
(ਸੋਰਠਿ ਮਹਲਾ ੧ ਆਦਿ ਗ੍ਰੰਥ ਪੰਨਾ ੬੩੫)

''(ਭਾਵ ਸਤਿਗੁਰੂ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਤੇ ਰੱਬ ਦੇ ਰਾਹ ਉੱਤੇ ਤੁਰ ਸਕਣਾ ਅਸੰਭਵ ਹੈ ਅਤੇ ਨਾਮ ਤੋਂ ਬਿਨਾਂ ਭਰਮ ਦੀ, ਜੋ ਸਾਰੇ ਦੁਖਾਂ ਕਲੇਸ਼ਾਂ ਦੀ ਜੜ੍ਹ ਹੈ, ਨਿਵਿਰਤੀ ਨਾ-ਮੁਮਕਿਨ ਹੈ।)

ਹੋਰ ਫੁਰਮਾਇਆ ਹੈ —

ਹੇਕੋ ਪਾਧਰੁ, ਹੇਕੁ ਦਰੁ, ਗੁਰ ਪਉੜੀ, ਨਿਜ ਥਾਨੁ ॥
(ਮਲਾਰ ਮਹਲਾ ੧ ਆਦਿ ਗ੍ਰੰਥ ਪੰਨਾ ੧੨੭੮)

''(ਭਾਵ — ਨਿਜ ਸਰੂਪ ਵੱਲ ਜਾਣ ਅਥਵਾ ਉਸ ਦੀ ਲੱਖਤਾ ਲਈ ਗੁਰੂ ਹੀ ਰਸਤਾ ਹੈ, ਗੁਰੂ ਹੀ ਦਰਵਾਜ਼ਾ ਹੈ ਅਤੇ ਗੁਰੂ ਹੀ ਪਉੜੀ ਹੈ।)

ਤਥਾ — ਬਿਨੁ ਸਬਦੈ ਅੰਤਰਿ ਆਨੇਰਾ ॥
ਨਾ ਵਸਤੁ ਲਹੈ ਨਾ ਚੂਕੈ ਫੇਰਾ ॥
**ਸਤਿਗੁਰ ਹਥਿ ਕੁੰਜੀ, ਹੋਰਤੁ ਦਰੁ ਖੁਲੈ ਨਾਹੀ** ਗੁਰੁ ਪੂਰੈ ਭਾਗਿ ਮਿਲਾਵਣਿਆ ॥
(ਮਲਾਰ ਮਹਲਾ ੩ ਆਦਿ ਗ੍ਰੰਥ ਪੰਨਾ ੧੨੪)

ਅਤੇ — ਗੁਰੁ ਪਉੜੀ, ਬੇੜੀ ਗੁਰੂ, ਗੁਰੁ ਤੁਲਹਾ ਹਰਿ ਨਾਉ ॥
ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ ॥
(ਸਿਰੀ ਰਾਗ ਮਹਲਾ ੧ ਆਦਿ ਗ੍ਰੰਥ ਪੰਨਾ ੧੭)

ਫੇਰ ਸਪੱਸ਼ਟ ਕੀਤਾ ਹੈ —

ਗੁਰ ਸਰਣਿ ਨ ਆਈਐ ਬ੍ਰਹਮੁ ਨ ਪਾਈਐ ॥
ਭਰਮਿ ਭੁਲਾਈਐ ਜਨਮਿ ਮਰਿ ਆਈਐ ॥
ਜਮ ਦਰਿ ਬਾਧਉ ਮਰੈ ਬਿਕਾਰੁ ॥
ਨ ਰਿਦੈ ਨਾਮੁ ਨ ਸਬਦ ਅਚਾਰੁ ॥ (ਰਾਮਕਲੀ ਮਹਲਾ ੧, ਆਦਿ ਗ੍ਰੰਥ ਪੰਨਾ ੯੦੪)

"ਤਨੋ ਮਨੋ ਸਤਿਗੁਰੂ ਦੀ ਸ਼ਰਨ ਆਏ ਬਗ਼ੈਰ ਪ੍ਰਭੂ ਦੀ ਪ੍ਰਾਪਤੀ, ਆਪਣੇ ਸਰੂਪ ਦੀ ਲੱਖਤਾ ਅਥਵਾ ਤੱਤ-ਗਿਆਨ ਦਾ ਪ੍ਰਗਟਾਅ ਸੰਭਵ ਨਹੀਂ। ਤੱਤ-ਗਿਆਨ ਤੋਂ ਬਿਨਾਂ ਮਨੁੱਖ ਸਦਾ ਭਰਮਾਂ ਵਿਚ ਭਟਕਦਾ, ਜੰਮਦਾ ਮਰਦਾ ਅਤੇ ਜਮ ਦੀਆਂ ਚੋਟਾਂ ਸਹਾਰਦਾ ਹੈ, ਇਸ ਦੇ ਰਿਦੇ ਵਿਚ ਨਾ ਨਾਮ ਦਾ ਨਿਵਾਸ ਹੁੰਦਾ ਹੈ ਅਤੇ ਨਾ ਹੀ ਇਹ ਸੱਚੇ ਆਚਾਰ ਦਾ ਵਾਰਿਸ ਥੀਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਏਸ ਨੁਕਤੇ ਦੀ ਸਪੱਸ਼ਟਤਾ ਇਉਂ ਕਰਦੇ ਹਨ —

ਮਤਿ ਕੋ ਭਰਮਿ ਭੁਲੈ ਸੰਸਾਰਿ ॥
ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥...

**ਜਿਨਿ ਕੀਆ ਸੋ ਗੁਰ ਤੇ ਜਾਨਿਆ ॥**
ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ ॥
ਗੁਰੁ ਕਰਤਾ ਗੁਰੁ ਕਰਣੈ ਜੋਗੁ ॥
**ਗੁਰ ਪਰਮੇਸਰੁ ਹੈ ਭੀ ਹੋਗੁ ॥**
ਕਹੁ ਨਾਨਕ ਪ੍ਰਭਿ ਇਹੈ ਜਨਾਈ ॥
ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥ (ਗੋਂਡ ਮਹਲਾ ੫, ਆਦਿ ਗ੍ਰੰਥ ਪੰਨਾ ੮੬੪)

"ਮਨੁੱਖ ਦਾ ਮਨ ਬੜਾ ਚੰਚਲ ਅਤੇ ਅਵੇੜਾ ਹੈ। ਇਸ ਨੂੰ ਅਤੇ ਇਸ ਦੇ ਕਾਮ, ਕਰੋਧ, ਲੋਭ, ਮੋਹ ਹੰਕਾਰ ਆਦਿ ਦੂਤਾਂ ਦੀ ਮੋਹਕਮ (ਮਜ਼ਬੂਤ) ਤੇ ਹੱਠੀ ਫ਼ੌਜ ਨੂੰ ਵੱਸ ਕੀਤੇ ਬਗ਼ੈਰ, ਸੁਖ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ। ਇਨ੍ਹਾਂ ਨੂੰ ਵੱਸ ਕਰਨ ਲਈ ਵੀ ਗੁਰੂ ਦੀ ਹੀ ਸ਼ਰਨ ਲੈਣੀ ਪੈਂਦੀ ਹੈ।
ਫੁਰਮਾਣ ਹੈ —

**ਜਬ ਗੁਰੁ ਮਿਲਿਆ ਤਬ ਮਨੁ ਵਸਿ ਆਇਆ**
ਧਾਵਤ ਪੰਚ ਰਹੇ ਹਰਿ ਧਿਆਇਆ ॥ (ਗਉੜੀ ਮਹਲਾ ੪ ਆਦਿ ਗ੍ਰੰਥ ਪੰਨਾ ੧੬੫)

"ਅਤੇ ਜੇ ਗੁਰੂ-ਮਿਲਾਪ ਤੋਂ ਬਾਅਦ ਵੀ — ਉਪਰ ਦੱਸੀ ਦਸ਼ਾ ਨਹੀਂ ਵਿਆਪਦੀ ਤਾਂ ਸਮਝ ਲਵੋ ਕਿ ਕਿਧਰੇ ਕੋਈ ਕਸਰ ਜ਼ਰੂਰ ਹੈ।"[੧]

ਅਗੇ ਚਲ ਕੇ ਪ੍ਰਿੰਸੀਪਲ ਸਾਹਿਬ ਗੁਰੂ ਦੇ ਲੱਛਣ ਦੱਸਦੇ ਹਨ — "ਸਤਿਗੁਰੂ ਦੀ ਵਡੀ ਸਿਫ਼ਤ ਇਹ ਹੈ ਕਿ ਉਹ ਕਿਸੇ ਇਕ ਸ਼੍ਰੇਣੀ, ਨਸਲ, ਕੁਲ ਜਾਂ ਦੇਸ਼ ਦਾ ਰਾਹਬਰ ਤੇ ਵਾਸੀ ਨਹੀਂ ਹੁੰਦਾ, ਸਗੋਂ ਰੰਗ, ਰੂਪ, ਜ਼ਾਤ, ਕੁਲ, ਵਰਨ ਆਦਿ ਦੇ ਵਿਤਕਰੇ ਮਿਟਾ ਕੇ, ਕੁਲ ਮਖ਼ਲੂਕ ਨੂੰ, ਇਕ ਸਮਾਨ ਪ੍ਰਕਾਸ਼ ਦਾ, ਪਿਆਰ-ਨਿਘ ਦਿੰਦਾ ਹੈ ਤੇ ਸੱਚ-ਅਚਾਰੀ ਬਣਾਂਦਾ ਹੈ। ਇਸ ਸੰਬੰਧ ਵਿਚ ਮੋਦੀ ਬਾਬੇ ਦਾ ਆਪਣਾ ਫੁਰਮਾਣ ਹੈ —

ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥

ਤਥਾ — ਸੁਖ ਦਾਤਾ ਦੁਖ ਮੇਟਣੋ ਸਤਿਗੁਰ ਅਸੁਰ ਸੰਘਾਰੁ ॥
(ਸਿਰੀ ਰਾਗ ਮਹਲਾ ੧ ਆਦਿ ਗ੍ਰੰਥ ਪੰਨਾ ੪੯)

੧. — ੯, ੧੦, ੧੧.

ਅਤੇ — **ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥**
**ਅਕਥੁ ਕਥਾਵੈ ਸਬਦਿ ਮਿਲਾਵੈ ॥**
(ਧਨਾਸਰੀ ਮਹਲਾ ੧, ਆਦਿ ਗ੍ਰੰਥ ਪੰਨਾ ੬੮੬)

ਫਿਰ ਆਪ ਨੇ ਪੂਰਨ ਗੁਰੂ ਦੇ ਲੱਛਣ ਦੱਸੇ ਹਨ।

ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥
ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਣ ਗਾਉ ॥
(ਗਉੜੀ ਸੁਖਮਨੀ ਮਹਲਾ ੫ ਆਦਿ ਗ੍ਰੰਥ ਪੰਨਾ ੨੮੬)

ਬ੍ਰਹਮ ਬਿੰਦੇ ਸੋ ਸਤਿਗੁਰੁ ਕਹੀਐ **ਹਰਿ ਹਰਿ ਕਥਾ ਸੁਣਾਵੈ ॥**
(ਮਲਾਰ ਮਹਲਾ ੪ ਆਦਿ ਗ੍ਰੰਥ ਪੰਨਾ ੧੨੬੪)

**ਸੋ ਸਤਿਗੁਰੁ ਜਿਸ ਰਿਦੈ ਹਰਿ ਨਾਉ ॥**
(ਸੁਖਮਨੀ ਸਾਹਿਬ ਗਉੜੀ ਮਹਲਾ ੫, ਆਦਿ ਗ੍ਰੰਥ ਪੰਨਾ ੨੮੭)

ਭਾਈ ਰੇ ਹਰਿ ਹੀਰਾ ਗੁਰ ਮਾਹਿ ॥ (ਸਿਰੀ ਰਾਗ ਮਹਲਾ ੧, ਆਦਿ ਗ੍ਰੰਥ ਪੰਨਾ ੨੨)

ਸਤਿਗੁਰੁ ਮਿਲਿਆ ਜਾਣੀਐ ॥
ਜਿਤੁ ਮਿਲਿਐ ਨਾਮੁ ਵਖਾਣੀਐ ॥
(ਸਿਰੀ ਰਾਗ ਮਹਲ ੧ ਆਦਿ ਗ੍ਰੰਥ ਪੰਨਾ ੭੨)

ਚਰਨ ਸਰਨ ਗੁਰ ਏਕ ਪੈਂਡਾ ਜਾਏ ਚਲ ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤੁ ਹੈ।
(ਭਾਈ ਗੁਰਦਾਸ)

**ਸਤਿਗੁਰੁ** ਨਿਰਵੈਰੁ **ਪੁਤ੍ਰ ਸਤ੍ਰ ਸਮਾਨੇ** ਅਉਗਣ ਕਟੇ ਕਰੇ ਸੁਧੁ ਦੇਹਾ ॥
(ਰਾਮਕਲੀ ਮਹਲਾ ੫ ਆਦਿ ਗ੍ਰੰਥ ਪੰਨਾ ੯੬੦)

ਸਤਿਗੁਰੂ ਦੀ ਮਹਿਮਾ ਤੇ ਸਿਫ਼ਤਾਂ ਬਾਰੇ ਪ੍ਰਿੰਸੀਪਲ ਸਾਹਿਬ ਨੇ ਬਾਣੀ ਵਿਚੋਂ ਅਤਿ ਸੁੰਦਰ ਮਿਸਾਲਾਂ ਦਿੱਤੀਆਂ ਹਨ —। ਪਰ ਫਿਰ ਉਨ੍ਹਾਂ ਨੂੰ ਯਾਦ ਆ ਗਿਆ ਲਗਦਾ ਹੈ ਕਿ ਉਹ ਤਾਂ ਗ੍ਰੰਥ ਗੁਰੂ ਦੀ ਥਾਂ ਮਨੁੱਖ ਗੁਰੂ ਦੀ ਮਹਿਮਾ ਦੱਸੀ ਜਾ ਰਹੇ ਹਨ। ਸੋ ਉਨ੍ਹਾਂ ਨੇ ਦਿਸ਼ਾ ਬਦਲੀ ਤੇ ਅਗੇ ਚੱਲ ਕੇ ਆਪ ਨੇ ਸ਼ਬਦ ਗੁਰੂ ਦੇ ਸਿਧਾਂਤ ਦੀ ਚਰਚਾ ਸ਼ੁਰੂ ਕਰ ਦਿੱਤੀ ਹੈ।

"ਸੱਚ ਕੀ ਬਾਣੀ ਪ੍ਰਗਟ ਕਰਨ ਵਾਲਾ — ਗੁਰੂ ਹੈ, ਉਸ ਦੇ ਅਰਥ ਕਰਨ ਵਾਲਾ ਉਸ ਤੁਲ ਨਹੀਂ ਪੁਜ ਸਕਦਾ।"

ਏਥੇ ਸਾਡੀ ਸਨਿੱਮਰ ਅਰਜ਼ ਹੈ ਕਿ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਛਡ ਕੇ ਗੁਰੂ ਹਰਿ ਗੋਬਿੰਦ ਸਾਹਿਬ ਤੋਂ ਲੈ ਕੇ ਦਸਮ ਗੁਰੂ ਸਾਹਿਬ ਤਕ ਬਾਰੇ ਵੀ ਪ੍ਰਿੰਸੀਪਲ ਸਾਹਿਬ ਹੀ ਦੱਸ ਦੇਣ ਕਿ ਉਨ੍ਹਾਂ ਚਾਰ ਸਤਿਗੁਰੂਆਂ ਨੂੰ 'ਸੱਚ ਕੀ ਬਾਣੀ' ਦਾ ਅਰਥ ਕਰਨ ਦਾ ਹੱਕ ਹੈ ਸੀ ਕਿ ਨਹੀਂ। ਕਿਉਂਕਿ ਉਨ੍ਹਾਂ ਨੇ ਆਦਿ ਗ੍ਰੰਥ ਸਾਹਿਬ ਦੀ ਬਾਣੀ ਦਾ ਉਚਾਰਨ ਨਹੀਂ ਕੀਤਾ। ਬਾਣੀ ਪਰਗਟ ਨਹੀਂ ਕੀਤੀ। ਸਾਡੀ ਭਾਵਨਾ ਅਨੁਸਾਰ ਸਤਿਗੁਰੂ ਤਾਂ ਇਹ ਵੀ ਹੈ ਸਨ। ਪ੍ਰਿੰਸੀਪਲ ਸਾਹਿਬ ਇਨ੍ਹਾਂ ਨੂੰ ਕਿਸ ਕੋਟੀ ਵਿਚ ਗਿਣਦੇ ਹਨ ?

ਅਗੇ ਚਲ ਕੇ ਪ੍ਰਿੰਸੀਪਲ ਸਾਹਿਬ ਲਿਖਦੇ ਹਨ —

"ਦਸਾਂ ਸਤਿਗੁਰਾਂ ਦਾ ਇਕ ਜੋਤਿ ਤੇ ਜੁਗਤ ਵਿਚ ਵਰਤਣ ਦਾ ਸਿਧਾਂਤ ਵੀ ਤਾਂ ਹੀ ਸਿੱਧ ਹੁੰਦਾ ਹੈ, ਜੇ ਕਰ "ਸ਼ਬਦ" ਨੂੰ ਗੁਰੂ ਕਰਕੇ ਮੰਨਿਆਂ ਜਾਵੇ।"

ਇਸ ਬਾਰੇ ਅਰਜ਼ ਹੈ ਕਿ "ਸ਼ਬਦ" ਨੂੰ ਗੁਰੂ ਮੰਨਣ ਦੀ ਆਪ ਨੂੰ ਕਿਉਂ ਲੋੜ ਪੈ ਗਈ ? ਜਦੋਂ ਕਿ ਸਤਿਗੁਰਾਂ ਨੇ ਹੀ ਫ਼ੁਰਮਾਇਆ ਹੈ —

ਗੁਰ ਪਰਮੇਸਰੁ ਹੈ ਭੀ ਹੋਗੁ ॥ (ਗੋਂਡ ਮਹਲਾ ੫, ਆਦਿ ਗ੍ਰੰਥ ਪੰਨਾ ੮੬੪)

ਅਤੇ ਇਸ 'ਹੈ ਭੀ' ਅਤੇ 'ਹੋਵੇਗਾ ਭੀ' ਦਾ ਕੰਮ ਕੀ ਹੈ ?

**ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥**
**ਅਕਥੁ ਕਥਾਵੈ ਸਬਦਿ ਮਿਲਾਵੈ ॥** (ਧਨਾਸਰੀ ਮਹਲਾ ੧ ਆਦਿ ਗ੍ਰੰਥ ਪੰਨਾ ੬੮੬)

ਸਬਦਿ ਨੂੰ ਤਾਂ ਗੁਰੂ ਨੇ ਤੁਹਾਡੇ ਅੰਦਰੋਂ ਜਨਾਉਣਾ ਹੈ ਉਸ ਨਾਲ ਮਿਲਾਉਣਾ ਹੈ।

ਪ੍ਰਿੰਸੀਪਲ ਸਾਹਿਬ ਲਿਖਦੇ ਹਨ — "ਦੇਹ ਧਾਰੀ ਗੁਰੂ ਲਈ ਵੀ ਆਖਰ ਆਸਰਾ ਬੋਲ ਅਥਵਾ ਬੈਖਰੀ ਬਾਣੀ ਦਾ ਹੀ ਲੈਣਾ ਪੈਂਦਾ ਹੈ। ਇਸ ਤੋਂ ਬਿਨਾ ਉਹ ਆਪਣੇ ਵਿਚਾਰ ਹਰੇਕ ਅਨੁਯਾਈ ਪਾਸ ਨਾ ਹੀ ਪਹੁੰਚਾ ਸਕਦਾ ਹੈ ਅਤੇ ਨਾ ਹੀ ਉਹ ਸਥਿਰ ਰਹਿ ਸਕਦੇ ਹਨ।"

ਬੇਸ਼ੱਕ — ਆਪ ਨੇ ਠੀਕ ਹੀ ਲਿਖਿਆ ਹੈ। ਦੇਹ ਧਾਰੀ ਮਨੁੱਖ ਸਿੱਖ ਨੂੰ ਜਾਂ ਕਿਸੇ ਵੀ ਦੇਹਧਾਰੀ ਮਨੁੱਖ ਨੂੰ ਦੇਹਧਾਰੀ ਗੁਰੂ ਹੀ, ਬਾਣੀ, ਬੋਲੀ, ਇਸ਼ਾਰੇ ਨਾਲ, ਕਲਮ ਨਾਲ ਤੇ ਸਮੁੱਚੇ ਰੂਪ ਵਿਚ ਆਪਣੇ ਸਰਗੁਣੀ ਆਚਰਨ ਨਾਲ ਹੀ ਵਿਚਾਰ ਸਮਝਾ ਸਕਦਾ ਹੈ। ਬਿਨਾਂ ਪੰਜ ਭੂਤਕ ਦੇਹ ਵਾਲੇ ਗੁਰੂ ਤੋਂ ਦੇਹ ਧਾਰੀ ਮਨੁੱਖ ਕਿਵੇਂ ਸਮਝ ਸੁਣ ਸਕਦਾ ਹੈ। ਗ੍ਰੰਥ ਦੀ ਬਾਣੀ ਵੀ — ਜੇਕਰ ਸ਼ਬਦ ਰੂਪ ਵਿਚ ਸੁਣਨੀ ਹੋਵੇ ਤਦ, ਵੀ ਦੇਹ ਧਾਰੀ ਗ੍ਰੰਥੀ ਜਾਂ ਪਾਠੀ ਹੀ ਸੁਣਾ ਸਕਦਾ ਹੈ। ਦੇਹਧਾਰੀ ਮਨੁੱਖ ਲਈ ਦੇਹ ਧਾਰੀ ਸਤਿਗੁਰੂ ਦੇ ਰੂਪ ਵਿਚ ਏਸੇ ਕਰਕੇ ਨਿਰੰਕਾਰ ਅਕਾਲ ਪੁਰਖ ਆਪ ਦੇਹ ਧਾਰ ਕੇ ਆਉਂਦਾ ਹੈ।

ਆਪ ਅਗੇ ਲਿਖਦੇ ਹਨ — "ਗੁਰਬਾਣੀ ਉਨ੍ਹਾਂ ਪੁੱਗੇ ਹੋਏ ਮਹਾਂ ਪੁਰਸ਼ਾਂ ਦੀ ਰਚਨਾ ਹੈ, ਜਿਨ੍ਹਾਂ ਨੇ ਸੱਚ ਨੂੰ ਰਿਦਿਓਂ ਮੰਨ ਕੇ ਅਮਲੀ ਜੀਵਨ ਵਿਚ ਵਰਤਾਅ ਵਿਖਾਇਆ।"

ਇਸ ਵਿਚ ਕੀ ਸ਼ੱਕ ਹੋ ਸਕਦਾ ਹੈ!

ਆਪ ਫਿਰ ਲਿਖਦੇ ਹਨ — "ਕੇਵਲ ਦੇਹਧਾਰੀ ਨੂੰ ਹੀ ਗੁਰੂ ਮੰਨਣ ਵਾਲਿਆਂ ਨੂੰ ਇਹ ਮੰਨਣਾ ਪਵੇਗਾ ਕਿ ਜਦ ਕਿਸੇ ਦੇਹ ਧਾਰੀ ਗੁਰੂ ਦੀ ਦੇਹ ਬਿਨਸ ਜਾਂਦੀ ਹੈ ਤਾਂ ਉਸ ਦਾ ਉਪਦੇਸ਼ ਵੀ ਉਸ ਦੇ ਨਾਲ ਹੀ ਖ਼ਤਮ ਹੋ ਜਾਂਦਾ ਹੈ। ਐਸੀ ਸੂਰਤ ਵਿਚ ਸੰਸਾਰ ਦੇ ਧਰਮ-ਗ੍ਰੰਥਾਂ ਦਾ ਕੋਈ ਮੁਲ ਨਹੀਂ ਰਹਿ ਜਾਂਦਾ।"

ਤਾਂ ਕੀ, ਪ੍ਰਿੰਸੀਪਲ ਸਾਹਿਬ ਇਹ ਮੰਨ ਬੈਠੇ ਹਨ ਕਿ ਜਿਨ੍ਹਾਂ ਛੇ ਸਤਿਗੁਰਾਂ ਨੇ ਬਾਣੀ ਉਚਾਰੀ ਹੈ ਉਹ ਦੇਹ ਧਾਰੀ ਨਹੀਂ ਸਨ ? ਕਿਉਂਕਿ ਉਨ੍ਹਾ ਦੀ ਬਾਣੀ-ਉਪਦੇਸ਼ ਤਾਂ ਮੌਜੂਦ ਹੈ। ਬਿਨਸਿਆ ਨਹੀਂ। ਅਤੇ ਫਿਰ ਜਨਮ ਦਿਨ, ਸ਼ਹੀਦੀ ਦਿਨ ਕਿਨ੍ਹਾਂ ਦੇ ਮਨਾਉਂਦੇ ਓ ? ਨਹੀਂ ਮਹਾਰਾਜ! **ਬਿਨਸਦਾ ਤਾਂ ਕੁਝ ਵੀ ਨਹੀਂ, ਸਿਰਫ਼ 'ਪਿੰਡ ਤੱਤ' ਬ੍ਰਹਿਮੰਡ ਤੱਤ ਵਿਚ ਮਿਲ ਜਾਂਦੇ ਹਨ। ਸਰੀਰ ਵੀ ਬਿਨਸਦਾ ਨਹੀਂ, ਸਿਰਫ਼ ਸਥੂਲ ਸ਼ਰੀਰ ਦੇ ਪੰਜ ਸਥੂਲ ਤੱਤ ਸਥੂਲ ਬ੍ਰਹਿਮੰਡ ਵਿਚ ਮਿਲ ਜਾਂਦੇ ਹਨ।** ਸੂਖਮ ਸ਼ਰੀਰ ਅਥਵਾ ਲਿੰਗ ਸ਼ਰੀਰ ਰਹਿੰਦਾ ਹੀ ਹੈ ਤੇ ਉਹ ਫਿਰ ਦੇਹ ਵਟਾਉਂਦਾ ਹੈ। ਕਬੀਰ ਜੀ ਕਹਿੰਦੇ ਹਨ —

ਧਰਮ ਰਾਇ ਜਬ ਲੇਖਾ ਮਾਗੈ ਬਾਕੀ ਨਿਕਸੀ ਭਾਰੀ ॥
**ਪੰਚ ਕ੍ਰਿਸਾਨਵਾ ਭਾਗਿ ਗਏ ਲੈ ਬਾਧਿਓ ਜੀਉ ਦਰਬਾਰੀ ॥**
ਕਹੈ ਕਬੀਰੁ ਸੁਨਹੁ ਰੇ ਸੰਤਹੁ ਖੇਤ ਹੀ ਕਰਹੁ ਨਿਬੇਰਾ ॥
ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ ॥
(ਮਾਰੂ ਕਬੀਰ ਜੀ ਆਦਿ ਗ੍ਰੰਥ ਪੰਨ ੧੧੦੪)

ਭਾਈ ਗੁਰਦਾਸ ਜੀ ਲਿਖਦੇ ਹਨ —

"ਜੁਗਿ ਜੁਗਿ ਮੇਰੁ ਸਰੀਰ ਕਾ, ਬਾਸਨਾ ਬੱਧਾ ਆਵੈ ਜਾਵੈ।
ਫਿਰ ਫਿਰ ਫੇਰਿ ਵਟਾਈਐ ਗਿਆਨੀ ਹੋਇ ਮਰਮੁ ਕਉ ਪਾਵੈ।

ਸਤਿਜੁਗਿ ਦੂਜਾ ਭਰਮੁ ਕਰਿ ਤ੍ਰੇਤੇ ਵਿਚਿ ਜੋਨੀ ਫਿਰਿ ਆਵੈ ।
ਤ੍ਰੇਤੇ ਕਰਮਾ ਬਾਧਤੇ ਦੁਆਪਰਿ ਫਿਰਿ ਅਵਤਾਰ ਕਰਾਵੈ ।
ਦੁਆਪਰਿ ਮਮਤਾ ਅਹੰਕਾਰ ਹਉਮੈ ਅੰਦਰਿ ਗਰਬਿ ਗਲਾਵੈ ।
ਤ੍ਰਿਹੁ ਜੁਗਾ ਕੇ ਕਰਮ ਕਰਿ ਜਨਮ ਮਰਨ ਸੰਸਾ ਨ ਚੁਕਾਵੈ ।
ਫਿਰਿ ਕਲਿਜੁਗ ਅੰਦਰਿ ਦੇਹਿ ਧਰਿ ਕਰਮਾ ਅੰਦਰਿ ਫੇਰ ਫਸਾਵੈ ।
ਅਉਸਰੁ ਚੁਕਾ ਹਥ ਨ ਆਵੈ । (ਵਾਰ ਪਹਿਲੀ, ਪਉੜੀ ੧੫)

ਲੇਖਾ ਕਰਮਾਂ ਦਾ ਹੈ । ਕਰਮ ਚੰਗੇ ਵੀ ਹਨ, ਮੰਦੇ ਵੀ । ਸ਼ੁਭ ਵੀ ਅਸ਼ੁਭ ਵੀ । ਏਸੇ ਹਿਸਾਬ ਕਰਮਾਂ ਦੀ ਉਮਰ ਹੈ । ਜਿੰਨੇ ਚੰਗੇ ਤੇ ਸ਼ੁਭ ਕਰਮ ਓਨੀ ਹੀ ਉਨ੍ਹਾਂ ਦੀ ਉਮਰ : ਸਤਿ ਕਰਮ ਰਹਿੰਦੇ ਹਨ । ਜੇ ਸਤਿ ਪੁਰਖ ਦਾ ਹੀ ਉਪਦੇਸ਼ ਹੈ ਤਾਂ ਉਹ ਸਦਾ ਰਹਿਣ ਵਾਲਾ ਹੈ — ਅਤੇ ਉਸ ਕਰਮ ਨੂੰ ਕਰਨ ਵਾਲਾ ਵੀ ਸਦਾ ਰਹਿਣ ਵਾਲਾ ਹੈ ਤੇ ਜ਼ਰੂਰੀ ਨਹੀਂ ਕਿ ਜਿਸ ਦੇਹ ਵਿਚ ਆਣ ਕੇ ਸਤਿ ਕਰਮ ਕੀਤੇ ਹਨ — ਉਸੇ ਦੇਹ ਵਿਚ ਕਰਮ ਕਰਨ ਵਾਲਾ ਟਿਕਿਆ ਰਹੇ । ਜਗਤ ਵਿਚ ਜਿਹੜਾ ਸਤਿ ਅੰਸ਼ ਹੈ ਉਸ ਵਿਚ ਉਸ ਦੇ ਸਤਿ ਕਰਮ ਰਹਿੰਦੇ ਹਨ — ਪਰ ਆਪ ਉਹ ਦੇਹ ਵਟਾਉਂਦਾ ਰਹਿੰਦਾ ਹੈ । ਦੇਹ ਵਟਾਉਣਾ ਉਸ ਦੇ ਉਨ੍ਹਾਂ ਸੰਸਕਾਰਾਂ ਤੇ ਕਰਮਾਂ ਦੇ ਅਧੀਨ ਹੁੰਦਾ ਹੈ । ਉਸ ਦਾ ਸੂਖਮ ਜਾਂ ਲਿੰਗ ਸ਼ਰੀਰ ਇਸ ਸਥੂਲ ਦੇਹੀ ਵਿਚੋਂ ਨਿਕਲ ਕੇ ਕੁਝ ਸਮਾਂ ਬਿਨਾਂ ਦੇਹ ਵਟਾਉਣ ਤੋਂ ਰਹਿੰਦਾ ਹੈ ਤੇ ਫਿਰ ਉਸ ਦੇ ਉਨ੍ਹਾਂ ਸੰਸਕਾਰਾਂ ਅਤੇ ਕਰਮਾਂ ਦੇ ਅਧੀਨ ਉਸ ਦੀ ਦੇਹ ਵਟਾਈ ਜਾਂਦੀ ਹੈ ।

ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥ (ਜਪੁਜੀ ਸਾਹਿਬ ਆਦਿ ਗ੍ਰੰਥ ਪੰਨਾ ੨)

ਦੇਹ ਰੂਪ ਵਿਚ ਜਿਸ ਨੇ ਵੀ ਆਉਣਾ ਹੈ । ਉਸ ਦੇ ਸੰਸਕਾਰ ਤੇ ਕਰਮ ਨਾਲ ਆਉਣੇ ਹਨ ਤੇ ਉਸ ਦੀ ਸਥੂਲ ਦੇਹ ਦੇ ਬਦਲ ਜਾਣ ਤੇ ਵੀ ਸੰਸਕਾਰ ਤੇ ਕਰਮ ਓਨਾ ਚਿਰ ਰਹਿਣਗੇ ਹੀ ਜਿੰਨਾ ਚਿਰ ਉਨ੍ਹਾਂ ਦਾ ਭੁਗਤਾਨ ਨਹੀਂ ਹੋ ਜਾਂਦਾ ।

ਜੇ ਸਤਿਗੁਰੂ ਦੇ ਰੂਪ ਵਿਚ ਆਣ ਕੇ ਸਤਿ ਕਰਮਾ ਦੇ ਰੂਪ ਵਿਚ ਬਾਣੀ ਰਚੀ ਹੈ ਤਾਂ ਜ਼ਰੂਰੀ ਨਹੀਂ ਕਿ ਸਤਿਗੁਰੂ ਦੇ ਹਰ ਜਨਮ ਵਿਚ ਬਾਣੀ ਹੀ ਰਚੀ ਜਾਵੇ । ਜਾਂ ਸਤਿਗੁਰੂ ਦੂਜੀ ਵਾਰੀ ਅਸਤਿਗੁਰੂ ਦੀ ਦੇਹ ਧਾਰ ਆਵੇ । ਜਿਵੇਂ ਕਿ ਗੁਰੂ ਹਰਿਗੋਬਿੰਦ ਸਾਹਿਬ ਗੁਰੂ ਹਰਿ ਰਾਇ ਜੀ, ਗੁਰੂ ਹਰਿ ਕ੍ਰਿਸ਼ਨ ਜੀ ਹਨ, ਇਨ੍ਹਾਂ ਨੇ ਬਾਣੀ ਨਹੀਂ ਰਚੀ ਪਰ ਆਏ ਹਨ ਦੇਹ ਰੂਪ ਵਿਚ । ਕਰਮ ਕੀਤੇ ਹਨ ਸ਼ੁਭ, ਇਸ ਲਈ ਮੁੜ ਮੁੜ ਕੇ ਆਉਣਾ ਵੀ ਹੈ । ਦਸਾਂ ਤਕ ਤਾਂ ਤੁਸੀਂ ਵੀ ਇਕੋ ਜੋਤ ਮੰਨਦੇ ਓ; ਅਸੀਂ ਹਮੇਸ਼ਾ ਲਈ ਮੰਨਦੇ ਹਾਂ । ਦੇਹ ਤੋਂ ਮੁਕਤੀ — ਕਰਮ ਤੋਂ ਮੁਕਤੀ ਦੀ ਸ਼ਰਤ ਉਪਰ ਹੈ । ਮਨੁੱਖਾ ਦੇਹ ਸ਼ੁਭ ਕਰਮਾ ਦਾ ਫਲ ਹੈ । ਅਤੇ ਫਿਰ ਸਤਿਗੁਰੂ ਰੂਪ ਵਿਚ ਮਨੁੱਖਾ ਦੇਹੀ ਤਾਂ ਸਰਵੋਚ ਸਤਿ ਕਰਮਾਂ ਦਾ ਫਲ ਹੈ । **ਪ੍ਰਕਿਰਤੀ ਤਾਂ ਇਸ ਵਿਚ ਰਹੇਗੀ ਹੀ ਪਰ ਉਹ ਪਰਾ ਪ੍ਰਕਿਰਤੀ ਹੈ, ਅਪਰਾ ਪ੍ਰਕਿਰਤੀ ਨਹੀਂ** । ਪਰਾ ਪ੍ਰਕਿਰਤੀ ਵਿਚ ਬ੍ਰਹਮ ਦਾ ਪੁਰਖੋਤਮ ਅੰਸ਼ ਸਰਵੋਚ ਮਾਤ੍ਰਾ ਵਿਚ ਰਹਿੰਦਾ ਹੈ । **ਇਸ ਲਈ ਸਤਿਗੁਰੂ ਦੇ ਰੂਪ ਵਿਚ ਆਣ ਕੇ ਦੇਹੀ ਦੇ ਧਰਮ ਅਨੁਸਾਰ ਸਾਰਾ ਆਚਰਨ ਕਰਕੇ ਵੀ ਸਤਿਗੁਰੂ ਤ੍ਰੈਗੁਣੀ ਨੀਚ ਜਾਂ ਅਪਰਾ ਪ੍ਰਕਿਰਤੀ ਤੋਂ ਉਪਰ ਉੱਚ ਅਥਵਾ ਪਰਾ ਪ੍ਰਕਿਰਤੀ ਵਿਚ ਵਿਚਰਦਾ ਹੈ ।** ਜਿਸ ਕਰਕੇ ਸੰਸਾਰ ਦੇ ਕਸ਼ਟ ਉਸ ਨੂੰ ਪੋਂਹਦੇ ਨਹੀਂ । ਪਰ ਕਰਮ ਤਾਂ ਉਸ ਨੇ ਵੀ ਕਰਨਾ ਹੀ ਹੈ । ਉਸ ਦਾ ਕਰਮ ਸਤਿ ਕਰਮ ਹੈ — ਇਸ ਲਈ ਉਸ ਨੂੰ ਮਨੁੱਖਾ ਦੇਹੀ ਵਿਚ ਤਾਂ ਆਉਣਾ ਹੀ ਪਵੇਗਾ । ਉਹ ਆਵੇਗਾ ਤਾਂ ਉਸ ਦੇ ਕਰਮਾ ਦਾ 'ਸੰਚੋ' ਵੀ ਹੁੰਦਾ ਜਾਏਗਾ । ਅਤੇ ਚੂੰਕਿ ਉਹ ਕਰਮ ਸਤਿ ਕਰਮ ਹਨ — ਇਸ ਲਈ ਉਨ੍ਹਾਂ ਵਿਚ ਇਕਸਾਰਤਾ ਵੀ ਰਹੇਗੀ ਹੀ । ਇਹੋ ਕਾਰਨ ਹੈ ਕਿ ਸਤਿਗੁਰਾਂ ਦੇ ਕਰਮ ਤੋਂ ਉਪਜੀ ਬਾਣੀ ਦੇ ਗ੍ਰੰਥ ਬਣਦੇ ਹਨ । ਉਹ ਬਾਣੀ ਆਪਣੀ ਸ੍ਰੇਸ਼ਟਤਾ ਕਾਰਨ ਓਨਾ ਚਿਰ ਰਹਿੰਦੀ ਵੀ ਹੈ ਜਿੰਨਾ ਚਿਰ ਕਲਪ ਰਹਿੰਦਾ ਹੈ । ਸ੍ਰਿਸ਼ਟੀ ਦਾ ਲੈ ਨਹੀਂ ਹੋ ਜਾਂਦਾ ।

ਕਿਸੇ ਵੀ ਸਾਧਕ ਦੀ ਜਾਂ ਜੋਗੀ ਦੀ ਦੇਹ ਵਟਾਂਦਰੇ ਦੇ ਚੱਕਰ ਤੋਂ ਮੁਕਤ ਹੋ ਸਕਦੀ ਹੈ — ਜੇ ਉਸ ਦੀ ਸਾਧਨਾ ਇਸ ਗੱਲ ਲਈ ਹੈ ਤਾਂ । ਉਸ ਲਈ ਉਹ ਕੋਸ਼ਿਸ਼ ਕਰਕੇ, ਯੋਗ ਸਾਧਨਾਂ ਤੇ ਨਿਰਵਿਕਲਪ ਸਮਾਧੀ ਦਵਾਰਾ ਅਕਰਮ

ਦੀ ਸਥਿਤੀ ਵਿਚ ਪਹੁੰਚਦਾ ਹੈ ਤੇ ਫਿਰ ਮੁਕਤ ਹੋ ਜਾਂਦਾ ਹੈ। ਭਗਤੀ ਯੋਗ ਨਾਲ ਵੀ — ਆਪਣੇ ਕਰਮ ਨੂੰ ਪਰਮੇਸ਼ਰ ਦੇ ਅਰਪਨ ਕਰਕੇ — ਆਪ ਕਰਮ ਨਵਿਰਤ ਹੋ ਕੇ ਕਰਮ ਕਰੀ ਜਾਣ ਤੇ ਵੀ ਉਹ ਦੇਹ ਤੋਂ ਮੁਕਤ ਹੋ ਸਕਦਾ ਹੈ। **ਪਰ ਸਤਿਗੁਰੂ ਅਕਰਮ ਦੀ ਸਾਧਨਾ ਨਹੀਂ ਕਰਦਾ। ਸਤਿਗੁਰੂ ਪਰਮੇਸ਼ਰ ਦਾ ਉਹ ਕਰਤਾ ਰੂਪ ਹੈ ਜਿਸ ਨੇ ਇਸ ਜਗਤ ਦੇ ਦੇਹ ਧਾਰੀਆਂ ਨੂੰ 'ਸ਼ੁਭ' ਵੱਲ ਲਗਾਈ ਰਖਣਾ ਹੈ।** ਸੋ ਉਸ ਨੂੰ ਮੁਕਤੀ ਦੀ ਲੋੜ ਨਹੀਂ ਕਿਉਂਕਿ ਉਸ ਦਾ ਮੁੜ ਮੁੜ ਆਉਣਾ 'ਸ਼ੁਭ' ਲਈ ਹੈ, ਵੱਖ ਵੱਖ ਜੂਨਾ ਭੋਗਣ ਲਈ ਨਹੀਂ। ਸਤਿਗੁਰਾਂ ਨੇ ਆਪ ਹੀ ਆਖਿਆ ਹੈ—

ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥
(ਦੇਵ ਗੰਧਾਰੀ ਮਹਲਾ ੫ ਆਦਿ ਗ੍ਰੰਥ ਪੰਨਾ ੫੩੪)

ਰਾਜ ਤੇ ਮੁਕਤੀ ਤੋਂ ਇਹ ਅਨਿੱਛਾ ਕਿਉਂ ? ਕਿਉਂਕਿ ਰਾਜਿਆਂ ਨੂੰ ਤਾਂ ਸਤਿਗੁਰੂ ਆਪ ਬਣਾਉਣ ਵਾਲਾ ਹੈ ਅਤੇ ਮੁਕਤੀ ਪੱਖ ਤੋਂ ? **ਉਹ ਜੀਵਨ ਮੁਕਤਿ ਹੈ। ਉਹ ਹਮੇਸ਼ਾ ਮੁਕਤ ਭਾਵ ਵਿਚ ਜਿਊਂਦਾ ਹੈ।** ਪਰ ਜਨਮ ਜ਼ਰੂਰ ਲੈਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਹੈ—

ਅਬ ਮੈ ਅਪਨੀ ਕਥਾ ਬਖਾਨੋ ॥
ਤਪ ਸਾਧਤ ਜਿਹਿ ਬਿਧਿ ਮੋਹਿ ਆਨੋ ॥
ਹੇਮ ਕੁੰਟ ਪਰਬਤ ਹੈ ਜਹਾਂ, ਸਪਤ ਸ੍ਰਿੰਗ ਸੋਭਿਤ ਹੈ ਤਹਾਂ ॥
ਸਪਤ ਸ੍ਰਿੰਗ ਤਿਹ ਨਾਮੁ ਕਹਾਵਾ ॥
ਪੰਡ ਰਾਜ ਜਹ ਜੋਗੁ ਕਮਾਵਾ ॥
ਤਹ ਹਮ ਅਧਿਕ ਤਪੱਸਿਆ ਸਾਧੀ ॥
ਮਹਾਂ ਕਾਲ ਕਾਲਕਾ ਆਰਾਧੀ ॥
ਇਹ ਬਿਧਿ ਕਰਤ ਤਪੱਸਿਆ ਭਯੋ ॥
ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥
ਤਾਤ ਮਾਤ[1] ਮੁਰ ਅਲਖ ਅਰਾਧਾ ॥
ਬਹੁ ਬਿਧਿ ਜੋਗ ਸਾਧਨਾ ਸਾਧਾ ॥
ਤਿਨ ਜੋ ਕਰੀ ਅਲਖ ਕੀ ਸੇਵਾ ॥
ਤਾਤੇ ਭਏ ਪ੍ਰਸੰਨਿ ਗੁਰਦੇਵਾ ॥
ਤਿਨ ਪ੍ਰਭ ਜਬ ਆਇਸ ਮੁਹਿ ਦੀਯਾ ॥
**ਤਬ ਹਮ ਜਨਮ ਕਲੂ ਮਹਿ ਲੀਯਾ ॥**
ਚਿਤ ਨ ਭਯੋ ਹਮਰੋ ਆਵਨ ਕਹ ॥
ਚੁਭੀ ਰਹੀ ਸਰੁਤ ਪ੍ਰਭੁ ਚਰਨਨ ਮਹਿ ॥...

ਅਤੇ ਕੰਮ ਕੀ ਮਿਲਿਆ ? ਅਕਾਲਪੁਰਖ ਨੇ ਕਿਹਾ—

ਮੈਂ ਆਪਨਾ ਸੁਤ ਤੋਹਿ ਨਿਵਾਜਾ ॥
ਪੰਥ ਪ੍ਰਚੁਰ ਕਰਬੇ ਕਹੁ ਸਾਜਾ ॥
**ਜਾਹਿ ਤਹਾਂ ਤੈ ਧਰਮੁ ਚਲਾਇ ॥**
**ਕਬੁਧਿ ਕਰਨ ਤੇ ਲੋਕ ਹਟਾਇ ॥** ਕਬਿਬਾਚ ॥ਦੋਹਰਾ॥

੧ ਮੇਰੇ ਮਾਤਾ ਪਿਤਾ।

ਠਾਢ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰ ਨਯਾਇ ॥
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥ ਚੌਪਈ ॥
ਇਹ ਕਾਰਨ ਪ੍ਰਭ ਮੋਹਿ ਪਠਾਯੋ ॥
**ਤਬ ਮੈ ਜਗਤ ਜਨਮੁ ਧਰ ਆਯੋ** ॥ (ਬਚਿਤ੍ਰ ਨਾਟਕ ਦਸਮ ਗ੍ਰੰਥ ਪੰਨਾ ੫੪ ਤੇ ੫੭)

ਤੁਸੀਂ ਦਸਾਂ ਗੁਰੂਆਂ ਵਿਚ ਇਕ ਜੋਤਿ ਬਾਰੇ ਗੱਲ ਕਰਦੇ ਓ ਅਤੇ ਕਰਦੇ ਵੀ ਓ ਬਾਣੀ ਦੇ ਆਧਾਰ ਉਪਰ ।

ਇਕਾ ਬਾਣੀ, ਇਕੁ ਗੁਰੁ, ਇਕੋ ਸਬਦੁ ਵੀਚਾਰਿ ॥(ਸੋਰਠ ਮਹਲਾ ੩ ਆਦਿ ਗ੍ਰੰਥ ਪੰਨਾ ੬੪੬)
ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ ॥
(ਰਾਮਕਲੀ ਮਹਲਾ ੧ ਆਦਿ ਗ੍ਰੰਥ ਪੰਨਾ ੯੦੭)

ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥
(ਰਾਮਕਲੀ ਵਾਰ ਆਦਿ ਗ੍ਰੰਥ ਪੰਨਾ ੯੬੬)

ਨਾਨਕੁ ਤੂ ਲਹਿਣਾ ਤੂਹੈ ਗੁਰੂ ਅਮਰੂ ਤੂ ਵੀਚਾਰਿਆ ॥
ਗੁਰੁ ਡਿਠਾ ਤਾਮਨੁ ਸਾਧਾਰਿਆ ॥ (ਰਾਮਕਲੀ ਵਾਰ ਆਦਿ ਗ੍ਰੰਥ ਪੰਨਾ ੯੬੮)
ਅਮਰ ਦਾਸਿ ਅਮਰਤ ਛਤ੍ਰ ਗੁਰ ਰਾਮਹਿ ਦੀਅਉ ॥
ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਬ੍ਰਿਤ ਬਯਣ ॥
ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰ ਅਰਜਨੁ ਪਿਖਹੁ ਨਯਣ ॥
(ਸਵਯੇ ਮਹਲੇ ਪੰਜਵੇ ਕੇ ਆਦਿ ਗ੍ਰੰਥ ਪੰਨਾ ੧੪੦੮)

ਨਾਨਕ ਅੰਗਦ ਕੋ ਬਪੁ ਧਰਾ ॥
ਧਰਮ ਪ੍ਰਚੁਰਿ ਇਹ ਜਗ ਮੋ ਕਰਾ ॥
ਅਮਰ ਦਾਸ ਪੁਨਿ ਨਾਮੁ ਕਹਾਯੋ ॥
ਜਨ ਦੀਪਕ ਤੇ ਦੀਪ ਜਗਾਯੋ ॥
ਸ੍ਰੀ ਨਾਨਕ ਅੰਗਦਿ ਕਰਿ ਮਾਨਾ ॥
ਅਮਰਦਾਸ ਅੰਗਦ ਪਹਿਚਾਨਾ ॥
ਅਮਰਦਾਸ ਰਾਮਦਾਸ ਕਹਾਯੋ ॥
**ਸਾਧਨਿ ਲਖਾ ਮੂੜ੍ਹ ਨਹਿ ਪਾਯੋ** ॥
ਭਿੰਨ ਭਿੰਨ ਸਭਹੂੰ ਕਰਿ ਜਾਨਾ ॥
ਏਕ ਰੂਪ ਕਿਨਹੂੰ ਪਹਿਚਾਨਾ ॥
ਜਿਨ ਜਾਨਾ ਤਿਨ ਹੀ ਸਿਧਿ ਪਾਈ ॥
ਬਿਨ ਸਮਝੇ ਸਿਧ ਹਾਥ ਨ ਆਈ ॥ (ਬਚਿਤ੍ਰ ਨਾਟਕ ਅਧਿਆਇ ੫ ਦਸਮ ਗ੍ਰੰਥ ਪੰਨਾ ੫੪)

ਇਨ੍ਹਾਂ ਉਪਰਲੀਆ ਤੁਕਾਂ ਵਿਚ ਦਸਾਂ ਵਿਚੋਂ ਕੁਝ ਕੁ ਸਤਿਗੁਰਾਂ ਦਾ ਹੀ ਜ਼ਿਕਰ ਹੈ । ਦਸਵੇਂ ਸਤਿਗੁਰਾਂ ਦਾ ਤਾਂ ਨਹੀਂ ਹੀ । ਫਿਰ ਵੀ ਜੇ ਅਸੀਂ ਸੂਰਜ ਪ੍ਰਕਾਸ਼ ਦੇ ਕਰਤਾ ਭਾਈ ਸੰਤੋਖ ਸਿੰਘ ਜੀ ਦੀ ਕਲਮ ਦੁਆਰਾ ਆਖੀ ਗਈ (ਬਾਣੀ ਨਹੀਂ) ਗੱਲ ਨੂੰ ਸਹੀ ਮੰਨਦੇ ਹਾਂ — ਕਿ — "ਦਸ ਸਰੂਪੁ ਗੁਰੁ ਏਕ ਸਮਾਯੋ ਜਾਨੈ ਸੋ ਮੋਰ...।" ਤਾਂ ਓਸੇ ਸਿਧਾਂਤ ਮੁਤਾਬਕ ਜਿਸ ਦੀ ਚਰਚਾ ਅਸਾਂ ਉਪਰ ਕੀਤੀ ਹੈ । ਆਦਿ ਗ੍ਰੰਥ ਵਿਚ ਦਸਮ ਗੁਰੂ ਨੂੰ ਨਾਨਕ ਦੀ ਜੋਤ ਨਹੀਂ ਆਖਿਆ ਗਿਆ । ਨਾ ਹੀ ਗੁਰੂ ਅਰਜਨ ਦੇਵ ਜੀ ਤੋਂ ਬਾਅਦ ਅਤੇ ਗੁਰੂ ਤੇਗ ਬਹਾਦਰ ਸਾਹਿਬ ਤੋਂ ਪਹਿਲਾਂ ਦੇ ਕਿਸੇ ਗੁਰੂ ਨੂੰ ਓਹੋ ਜੋਤਿ ਆਖਿਆ ਗਿਆ ਹੈ । ਜੇ ਗੁਰੂ ਗੋਬਿੰਦ ਸਿੰਘ ਜੀ ਨੇ ਬਚਿਤ੍ਰ ਨਾਟਕ ਵਿਚ ਇਹੋ ਗੱਲ ਆਖੀ ਹੈ ਤਾਂ ਉਸ ਨਾਲ ਓਹਨਾਂ ਨੇ ਆਦਿ ਗ੍ਰੰਥ ਦੀ ਬਾਣੀ ਅਨੁਸਾਰ 'ਨਾਨਕ ਨਾਮ' ਦਾ ਅਧਿਕਾਰ ਵਰਤ ਕੇ ਨਹੀਂ

ਆਖੀ। ਉਸ ਹਿਸਾਬ ਪ੍ਰਿੰਸੀਪਲ ਸਾਹਿਬ ਦਾ 'ਸ਼ਬਦ' ਗੁਰੂ ਦਾ ਸਿਧਾਂਤ ਪਹਿਲੇ ਪੰਜ ਗੁਰੂਆਂ ਤੇ ਫਿਰ ਨੌਵੇਂ ਗੁਰੂ ਤਕ ਹੀ ਸੀਮਤ ਹੋ ਜਾਂਦਾ ਹੈ।

ਪਰ ਇਹ ਕਹਿ ਕੇ ਤੁਸੀਂ ਲੋਕਾਂ ਨੂੰ ਹੀ ਧੋਖੇ ਵਿਚ ਨਹੀਂ ਰਖਦੇ ਸਗੋਂ ਆਪ ਵੀ ਜਾਣ ਬੁਝ ਕੇ ਧੋਖੇ ਵਿਚ ਰਹਿੰਦੇ ਓ ਕਿ ਇਕੋ ਜੋਤਿ ਦਾ ਸਿਲਸਿਲਾ ਗੁਰੂ ਨਾਨਕ ਤੋਂ ਸ਼ੁਰੂ ਹੋ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਖ਼ਤਮ ਹੋ ਗਿਆ। ਆਦਿ ਗ੍ਰੰਥ ਸਾਹਿਬ ਦੀ ਜਿਸ ਬਾਣੀ ਵਿਚੋਂ ਤੁਸੀਂ ਹਵਾਲੇ ਦੇਂਦੇ ਓ — ਉਸੇ ਬਾਣੀ ਵਿਚ ਇਹ ਵੀ ਲਿਖਿਆ ਹੈ —

ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥
ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥
ਉਗ੍ਰਸੈਨ ਕਉ ਰਾਜੁ ਅਭੈ ਭਗਤਹ ਜਨ ਦੀਓ ॥
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥

(ਸਵਈਏ, ਆਦਿ ਗ੍ਰੰਥ ੧੩੯੦)

ਗੁਰਬਾਣੀ ਅਨੁਸਾਰ ਇਕ ਜੋਤਿ ਦਾ ਇਹ ਸਿਲਸਿਲਾ ਸਤਿਜੁਗ ਤੋਂ ਅਰੰਭ ਹੁੰਦਾ ਹੈ ਅਤੇ ਕਲਿਜੁਗ ਪ੍ਰਮਾਣੁ ਅਰਥਾਤ ਸਾਰਾ ਕਲਿਜੁਗ ਅਵਿਚਲ ਅਟਲ ਰੂਪ ਵਿਚ ਚਲਦਾ ਰਹੇਗਾ।

ਪ੍ਰਿੰਸੀਪਲ ਸਾਹਿਬ ਹੋਰ ਲਿਖਦੇ ਹਨ —

"ਹਕੀਕਤ ਇਹ ਹੈ ਕਿ ਗੁਰੂ ਦੀ ਬਾਣੀ ਅਥਵਾ ਗੁਰ-ਸ਼ਬਦ ਹੀ ਅਮਰ ਤੇ ਅਟੱਲ ਗੁਰੂ ਹੈ। ਦੇਹਾਂ ਤਾਂ ਸਭ ਦੀਆਂ ਸਮਾਨ ਤੇ ਬਿਨਸਨ-ਹਾਰ ਹਨ। ਗੁਰਬਾਣੀ, ਗੁਰੂ ਦੀ ਆਤਮ ਜੋਤਿ ਹੈ। ਇਹ ਸਿਧਾਂਤ ਕਿਸੇ ਨਾ ਕਿਸੇ ਸ਼ਕਲ ਵਿਚ ਤੇ ਹੱਦ ਤੱਕ ਪ੍ਰਾਚੀਨ ਮੱਤਾਂ ਨੇ ਵੀ ਮੰਨਿਆ ਤੇ ਅਪਣਾਇਆ ਹੈ।...'ਮਛੰਦਰ ਪ੍ਰਬੋਧ' ਵਿਚ ਮਛੰਦਰ ਨੇ ਗੋਰਖ ਨੂੰ ਸ਼ਬਦ ਦੀ ਮਹਾਨਤਾ ਇਉਂ ਦਰਸਾਈ ਹੈ —

"ਗੋਰਖ — ਸਵਾਮੀ, ਕੌਣ ਗੁਰੂ ਕੌਣ ਚੇਲਾ ?
ਮਛੰਦਰ — ਅਉਧੂ, ਸ਼ਬਦ ਗੁਰੂ ਸੁਰਤਿ ਚੇਲਾ।"

ਪ੍ਰਿੰਸੀਪਲ ਸਾਹਿਬ ਨੂੰ ਸ਼ਾਇਦ ਧਿਆਨ ਨਹੀਂ ਆਇਆ ਕਿ 'ਗੋਰਖ ਚੇਲਾ', 'ਮਛੰਦਰ ਗੁਰੂ' ਕੋਲੋਂ ਹੀ ਸਵਾਲ ਪੁੱਛ ਰਿਹਾ ਹੈ।

ਠੀਕ ਹੈ। ਮਛੰਦਰ ਨੇ ਵੀ ਇਹੋ ਕਿਹਾ ਤੇ ਗੁਰੂ ਨਾਨਕ ਦੇਵ ਜੀ ਨੇ ਵੀ ਇਸ ਨਾਲ ਮਿਲਦਾ ਜੁਲਦਾ ਹੀ ਕਿਹਾ। ਪਰ ਇਹ ਆਪ ਨੂੰ ਕਿਸ ਨੇ ਦੱਸ ਦਿੱਤਾ ਹੈ ਕਿ ਇਸ 'ਸ਼ਬਦ' ਦਾ ਅਰਥ ਗੁਰ-ਸ਼ਬਦ ਜਾਂ ਬਾਣੀ ਹੈ ? ਇਹ ਗੱਲ ਤਾਂ ਮਛੰਦਰ ਨੇ ਵੀ ਨਹੀਂ ਆਖੀ।

ਯੋਗ ਸ਼ਾਸਤਰ ਅਥਵਾ 'ਪਾਤੰਜਲ ਯੋਗ' ਵਿਚ 'ਸ਼ਬਦ' 'ਓਅੰਕਾਰ ਨੂੰ ਆਖਿਆ ਗਿਆ ਹੈ — ਜੋ ਕਿ 'ਗੁਰ-ਸ਼ਬਦ' ਨਹੀਂ। ਸਗੋਂ ਉਹ ਦੇਹਧਾਰੀ ਗੁਰੂ ਨੂੰ ਸਾਜਣ ਵਾਲਾ ਹੈ। ਜਾਂ ਦੇਹਧਾਰੀ ਗੁਰੂ ਉਸ ਦਾ ਸਾਕਾਰ ਰੂਪ ਹੈ।

ਗੁਰੂ ਨਾਨਕ ਦੇਵ ਨੇ ਵੀ — 'ਸ਼ਬਦ' ਓਅੰਕਾਰ ਨੂੰ ਹੀ ਆਖਿਆ ਹੈ। ਅਤੇ ਓਅੰਕਾਰ ਜਾਂ ਸ਼ਬਦ-ਗੁਰੂਆਂ ਦਾ ਗੁਰੂ ਤੇ ਫਿਰ ਓਹਨਾਂ ਦਾ ਵੀ ਗੁਰੂ ਹੈ। ਠੀਕ ਸਾਡੇ ਦੇਹਧਾਰੀ ਪਿਤਾ ਦੇ ਹੁੰਦਿਆਂ ਹੋਇਆਂ ਵੀ — ਜਗਤ ਪਿਤਾ ਪਰਮਾਤਮਾ ਨੂੰ ਜਿਵੇਂ ਅਸੀਂ ਪਿਤਾ ਆਖਦੇ ਹਾਂ — ਇਵੇਂ ਹੀ ਓਅੰਕਾਰ ਰੂਪੀ ਸ਼ਬਦ ਨੂੰ ਗੁਰੂਆਂ ਦਾ ਗੁਰ ਤੇ ਫਿਰ ਓਹਨਾਂ ਦਾ ਵੀ ਗੁਰੂ ਹੋਣ ਦੇ ਨਾਤੇ ਗੁਰੂ ਕਿਹਾ ਗਿਆ ਹੈ।

ਕਾਇਆ ਕੰਚਨ ਕੋਟੁ ਅਪਾਰਾ ॥
ਜਿਸੁ ਵਿਚ ਰਵਿਆ **ਸਬਦੁ ਅਪਾਰਾ** ॥ (ਮਾਰੂ ਮਹਲਾ ੩, ਆਦਿ ਗ੍ਰੰਥ ਪੰਨਾ ੧੦੫੯)

ਪ੍ਰਿੰਸੀਪਲ ਸਾਹਿਬ ਨੇ ਇਕ ਹੋਰ ਸਿਰੇ ਦੀ ਗੱਲ ਆਖੀ ਹੈ —

"ਦੇਹਧਾਰੀਆਂ (ਗੁਰੂਆਂ ਦੀ) ਦੀ ਜੀਵਨ — ਨੱਯਾ ਕਦੀ ਵੀ ਡੋਲ ਤੇ ਡਗਮਗਾ ਸਕਦੀ ਹੈ।" ਅਤੇ ਹਵਾਲੇ ਵਜੋਂ ਹੇਠ ਲਿਖੀ ਤੁਕ ਲਿਖੀ ਹੈ —

ਅਜਹੁ ਸੁ ਨਾਉ ਸਮੁਦ੍ਰ ਮਹਿ ਕਿਆ ਜਾਨਉ ਕਿਆ ਹੋਇ ॥

(ਕਬੀਰ ਜੀ ਆਦਿ ਗ੍ਰੰਥ ਪੰਨਾ ੧੩੬੬)

ਪ੍ਰਿੰਸੀਪਲ ਸਾਹਿਬ ਅਗੇ ਅਰਜ਼ ਹੈ ਕਿ ਆਪ ਪਹਿਲਾਂ ਤਾਂ ਆਪਣੇ ਆਪ ਨੂੰ ਹੀ ਵਧੀਆ ਸਿਖ ਬਣਾਨ ਦੀ ਕੋਸ਼ਿਸ਼ ਕਰਨ। ਗੁਰੂ ਦੀ ਜੀਵਨ ਨੱਯਾ ਕਦੋਂ ਡੋਲਦੀ ਤੇ ਡਗਮਗਾਉਂਦੀ ਹੈ — ਏਸ ਫ਼ਿਕਰ ਵਿਚ ਆਪਣਾ ਪੈਂਡਾ ਕਿਉਂ ਖੋਟਾ ਕਰਦੇ ਹਨ। ਗੁਰਬਾਣੀ ਦੇ ਉਪਦੇਸ਼ ਨੂੰ ਹੀ ਮੰਨ ਲੈਣ —

**ਗੁਰਿ ਕਹਿਆ ਸਾ ਕਾਰ ਕਮਾਵਹੁ ॥**
**ਗੁਰ ਕੀ ਕਰਣੀ ਕਾਹੇ ਧਾਵਹੁ ॥**
ਨਾਨਕ ਗੁਰਮਤਿ ਸਾਚਿ ਸਮਾਵਹੁ ॥ (ਰਾਮਕਲੀ ਮਹਲਾ ੧, ਆਦਿ ਗ੍ਰੰਥ ਪੰਨਾ ੯੩੩)

ਏਕ ਬਸਤੁ ਬਿਨੁ ਪੰਚ ਦੁਹੇਲੇ ਓਹ ਬਸਤੁ ਅਗੋਚਰ ਠਾਈ ॥
ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ ॥
ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ ॥

(ਗਉੜੀ ਮਹਲਾ ੫, ਆਦਿ ਗ੍ਰੰਥ ਪੰਨਾ ੨੦੫)

ਪ੍ਰਿੰਸੀਪਲ ਸਾਹਿਬ ਨੇ ਇਕ ਗੱਲ ਆਪਣੇ ਉਨ੍ਹਾਂ ਸਾਥੀਆਂ ਦੀ ਲੀਕ ਤੋਂ ਹਟ ਕੇ ਆਖੀ ਹੈ ਜਿਹੜੇ ਗ੍ਰੰਥ ਸਾਹਿਬ ਨੂੰ ਹੀ ਗੁਰੂ ਮੰਨਦੇ ਆ ਰਹੇ ਹਨ। ਅਤੇ ਇਹ ਗੱਲ ਅਜ ਕਲ੍ਹ ਪੂਰੇ ਜਲਾਲ ਵਿਚ ਆਣ ਕੇ ਥਾਂ ਥਾਂ ਕਾਨਫ਼ਰੰਸਾਂ ਕਰਕੇ ਆਖੀ ਜਾ ਰਹੀ ਹੈ। ਗੱਲ ਹੈ — "ਸ਼ਬਦ ਹੀ ਗੁਰੂ ਹੈ।" 'ਸ਼ਬਦ ਗੁਰੂ" ਦੀ ਗੱਲ ਭਾਵੇਂ ਉਹਨਾਂ ਦੇ ਸਾਰੇ ਸਾਥੀ ਹੀ ਆਖਦੇ ਹਨ — ਪਰ ਜਿਨ੍ਹਾਂ ਨੂੰ ਇਨ੍ਹਾਂ ਵੱਲੋਂ ਦੂਜੇ ਜਾਂ ਓਪਰੇ ਧਰਮ ਸਮਝਿਆ ਜਾਂਦਾ ਹੈ ਉਨ੍ਹਾਂ ਧਰਮਾ ਦੇ ਗ੍ਰੰਥਾਂ ਦੀ ਬਾਣੀ ਨੂੰ ਵੀ 'ਸ਼ਬਦ' ਇਨ੍ਹਾਂ ਨੇ ਹੀ ਆਖਿਆ ਹੈ। ਆਪ ਲਿਖਦੇ ਹਨ —

ਅੰਜੀਲ ਵਿਚ ਆਇਆ ਹੈ ਕਿ ਉਤਪਤੀ ਕਾਲ ਤੋਂ ਪਹਿਲਾਂ ਕੇਵਲ ਸ਼ਬਦ (word) ਸੀ। ਵੇਦ, ਸ਼ਾਸਤਰ ਉਪਨਿਸ਼ਦ, ਗੀਤਾ, ਧਮਪਦ ਆਦਿ ਸਭ ਗ੍ਰੰਥ 'ਸ਼ਬਦ' ਦਾ ਸਮੂਹ ਹੀ ਤਾਂ ਹਨ। ਅੰਜੀਲ, ਤੁਰੇਜ, ਜੰਬੂਰ ਅਤੇ ਕੁਰਾਨ ਦਾ ਗਿਆਨ-ਭੰਡਾਰ ਵੀ ਸ਼ਬਦਾਂ ਵਿਚ ਹੀ ਬੰਦ ਹੈ। ਇਨ੍ਹਾਂ ਦੇ ਪੈਰੋਕਾਰਾਂ ਨੂੰ 'ਅਹਿਲਿ ਕਿਤਾਬ' ਭਾਵ ਕਿਤਾਬ ਵਾਲੇ ਕਰਕੇ ਸੱਦਿਆ ਜਾਂਦਾ ਹੈ...।"

ਪ੍ਰਿੰਸੀਪਲ ਸਾਹਿਬ ਦੀ ਇਸ ਗੱਲ ਤੋਂ ਜ਼ਾਹਰ ਹੁੰਦਾ ਹੈ ਕਿ ਇਹ ਸਾਰੇ ਧਰਮ ਤੇ ਧਰਮ ਗ੍ਰੰਥ ਸਤਿਗੁਰੂ ਨਾਨਕ ਤੋਂ ਪਹਿਲਾਂ ਦੇ ਹਨ ਜਿਨ੍ਹਾਂ ਨੇ 'ਸ਼ਬਦ' ਨੂੰ ਹੀ ਗੁਰੂ ਪੀਰ, ਈਸ਼ਵਰ ਆਦਿ ਪਰਵਾਨ ਕੀਤਾ। ਸ਼ਬਦ ਹੀ ਉਨ੍ਹਾਂ ਗ੍ਰੰਥਾਂ, ਕਿਤਾਬਾਂ ਵਿਚ ਸੰਗ੍ਰਹਿ ਹੋਇਆ। ਫਿਰ ਕੀ ਕਾਰਨ ਹੈ ਕਿ ੧੪੩੦ ਪੰਨਿਆਂ ਦਾ ਇਕ ਹੋਰ ਗ੍ਰੰਥ ਰਚਨ ਲਈ ਇਕ ਤੋਂ ਬਾਅਦ ਇਕ — ੩੭ ਭਗਤ ਸੰਤ ਪੀਰ, ਫ਼ਕੀਰ ਤੇ ਸਤਿਗੁਰੂਆਂ ਨੂੰ ਧਰਤੀ ਉਪਰ ਮਨੁੱਖਾ ਜਨਮ ਧਾਰਨ ਕਰਨਾ ਪਿਆ। ਕੀ ਉਹ 'ਸ਼ਬਦ' ਕਿਸੇ ਅਰਥ ਵਿਚ ਊਣਾ ਸੀ ਜਾਂ ਉਨ੍ਹਾਂ ਸ਼ਬਦਾਂ ਦਾ ਸੰਗ੍ਰਹਿ ਭੰਡਾਰ ਛੋਟਾ ਸੀ। ਜਿਹੜਾ ਏਨੇ ਸਾਰੇ ਗ੍ਰੰਥਾਂ ਵਿਚ ਬੰਦ ਸੀ। ਏਥੇ ਹੀ ਬੱਸ ਨਹੀਂ — ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਪ੍ਰਭੂ ਚਰਨਾ ਵਿਚ ਲੱਗੀ ਸੁਰਤ ਨੂੰ ਹਟਾ ਕੇ ਧਰਤੀ ਉਪਰ ਆਉਣਾ ਪਿਆ — ਹਾਲਾਂ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜਨਮ ਲੈਣ ਦਾ ਕਾਰਨ 'ਸ਼ਬਦ' ਰਚਨਾ ਨਹੀਂ ਸਗੋਂ ਲੋਕਾਂ ਨੂੰ ਕੁਬੁੱਧ ਤੋਂ ਹਟਾ ਕੇ ਸਦਬੁੱਧੀ ਵੱਲ ਲਗਾਉਣਾ, ਦੁਸ਼ਟਾਂ ਦਾ ਨਾਸ ਕਰਕੇ ਸੰਤਾਂ ਦਾ ਤੇ ਧਰਮ ਦਾ ਪ੍ਰਕਾਸ਼ ਕਰਨਾ ਦੱਸਿਆ ਹੈ। ਪ੍ਰਿੰਸੀਪਲ ਸਾਹਿਬ ਲਿਖਦੇ ਹਨ — "ਏਥੇ ਇਹ ਗੱਲ ਵੀ ਸਾਫ਼ ਹੋ ਜਾਂਦੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰੂ, 'ਸ਼ਬਦ' ਅਥਵਾ ਅਕਾਲ ਪੁਰਖ ਵਾਹਿਗੁਰੂ ਹੀ ਹੈ...।"

ਜਿਵੇ ਕਿ ਸਭ ਸਿਆਣੇ ਜਾਣਦੇ ਹਨ ਕਿ ਭਾਰਤੀ ਪੁਰਾਤਨ ਧਰਮ ਸਾਹਿਤ ਵਿਚ 'ਸ਼ਬਦ' 'ਓਅੰਕਾਰ' ਨੂੰ ਹੀ ਕਿਹਾ ਗਿਆ ਹੈ ਅਤੇ 'ਓਮ' ਸ਼ਬਦ 'ਵੇਦ' ਵਿਚ ਕਿਹਾ ਅਤੇ ਫਿਰ ਲਿਖਿਆ ਵੀ ਜਾ ਚੁਕਾ ਹੈ।

ਜਦੋਂ 'ਸ਼ਬਦ' ਨੂੰ ਗੁਰੂ ਆਖ — ਤੇ ਮੰਨ ਹੀ ਲਿਆ — ਫਿਰ ਵੇਦਾਂ ਦੀ ਬਾਕੀ ਬਾਣੀ ਦੀ ਕੀ ਲੋੜ ਸੀ ? ਪਰ ਵੇਦਾਂ ਦੇ ਕਵੀ — ਰਿਸ਼ੀ-ਗੁਰੂ-ਬਾਣੀ ਰਚਦੇ ਹੀ ਚਲੇ ਗਏ। ਬ੍ਰਾਹਮਣ ਪੁਰੋਹਤਾਂ ਨੇ ਰਿਸ਼ੀਆਂ-ਗੁਰੂਆਂ ਨੂੰ ਤਾਂ ਛਡ ਦਿੱਤਾ — ਵੇਦ ਨੂੰ ਹੀ ਭਗਵਾਨ ਤੇ ਈਸ਼ਵਰ ਪ੍ਰਸਿੱਧ ਕਰ ਦਿੱਤਾ। ਰਿਸ਼ੀਆਂ-ਗੁਰੂਆਂ ਨੇ ਵੇਦਾਂਤ ਅਰਥਾਤ ਉਪਨਿਸ਼ਦਾਂ ਤੇ ਗੀਤਾ ਦੀ ਰਚਨਾ ਕੀਤੀ — ਤੇ ਦੱਸਿਆ, ਵੇਦ ਈਸ਼ਵਰ ਨਹੀਂ ਹਨ, ਬ੍ਰਹਮ ਨਹੀਂ ਹਨ, ਗੁਰੂ ਵੀ ਨਹੀਂ ਹਨ। ਉਨ੍ਹਾਂ ਨੇ ਵੇਦ ਬਾਣੀ ਦੇ ਸੱਚ ਅੰਸ਼ ਨੂੰ ਅਪਣਾ ਕੇ ਬਾਕੀ ਦੀ ਸਾਰੀ ਰਚਨਾ ਦਾ ਵਿਰੋਧ ਕੀਤਾ। ਰਿਸ਼ੀਆਂ ਨੇ ਲਿਖਿਆ —

> ਤਤ੍ਰਾਪਰਾ ਰਿਗਵੇਦੋ ਯਜੁਰਵੇਦਹ ਸਾਮਵੇਦੋਅਥਰਵਵਦਹ ਸ਼ਿਖਸ਼ਾ।
> ਕਲਪੋ ਵਿਆਕਰਣੰ ਨਿਰੁਕਤੰ ਛੰਦੋ ਜਿਓਤਿਸ਼ਮਿਤਿ।
> ਅਥ ਪਰਾ ਯਯਾ ਤਦਸ਼ਰਮਧਿਗਮਯਤੇ। (ਮੁੰਡਕੋਪਨਿਸ਼ਦ, ੧—੫)

ਅਰਥਾਤ — ਇਨ੍ਹਾਂ ਵਿਚ ਰਿਗਵੇਦ, ਯਜੁਰਵੇਦ, ਸਾਮ ਵੇਦ, ਅਥਰਵਵੇਦ, ਸ਼ਿਖਸ਼ਾ, ਕਲਪ ਵਿਆਕਰਨ, ਨਿਰੁਕਤ, ਛੰਦ, ਅਤੇ ਜਿਓਤਿਸ਼ — ਇਹ ਸਭ ਅਪਰਾ (ਵਿਦਿਆ) ਹੈ ਅਤੇ ਜਿਸ ਤੋਂ ਉਸ ਅਖਸ਼ੱਰ ਪਰਮਾਤਮਾ ਦਾ ਗਿਆਨ ਹੁੰਦਾ ਹੈ — ਉਹ ਪਰਾ (ਵਿਦਿਆ) ਹੈ। ਪਰਾ ਤੇ ਅਪਰਾ ਦੋਵੇਂ ਹੀ ਪ੍ਰਕ੍ਰਿਤੀ ਦੇ ਰੂਪ ਹਨ। ਅਪਰਾ ਪ੍ਰਕ੍ਰਿਤੀ ਨੀਚ ਪ੍ਰਕ੍ਰਿਤੀ ਹੈ ਅਤੇ ਪਰਾ ਪ੍ਰਕ੍ਰਿਤੀ ਉੱਚ। ਉੱਚ ਪ੍ਰਕ੍ਰਿਤੀ ਵਿਚੋਂ ਅਖਸ਼ੱਰ ਪੁਰਸ਼ ਦਾ ਪਤਾ ਲਗਦਾ ਹੈ।

ਗੀਤਾ ਵੇਦਾਂਤ ਦਾ ਸਾਰ ਹੈ ਅਤੇ ਤੇਰ੍ਹਵੀਂ ਉਪਨਿਸ਼ਦ ਵੀ ਮੰਨੀ ਗਈ ਹੈ। ਗੀਤਾ ਦੇ ਕਰਤਾ ਵੇਦ ਵਿਆਸ ਨੇ ਫਿਰ ਇਕ ਵਾਰੀ ਸਾਰੇ ਪੁਰੋਹਤੀ ਰੌਲੇ ਨੂੰ ਖ਼ਤਮ ਕਰਨ ਲਈ ਪੁਰਖੋਤਮ ਪਰਮਾਤਮਾ ਦੇ ਨਰ ਅਵਤਾਰ ਦੀ ਗੱਲ ਕੀਤੀ। ਗੀਤਾ ਰਾਹੀਂ ਭਗਵਾਨ ਦੇ ਮਨੁੱਖਾ ਦੇਹ ਵਿਚ ਅਵਤਾਰ ਗੁਰੂ ਦੇ ਸਿਧਾਂਤ ਦੀ ਸਪੱਸ਼ਟ ਰੂਪ ਵਿਚ ਭਗਵਾਨ ਦੇ ਆਪਣੇ ਸ੍ਰੀ ਮੁਖ ਦਵਾਰਾ ਸਥਾਪਣਾ ਕਰਵਾਈ ਗਈ।

ਪਰ ਪੁਰੋਹਤ ਵਰਗ ਕਦੋਂ ਟਲਣ ਵਾਲਾ ਸੀ। ਉਸ ਨੇ ਭਗਵਾਨ ਦੇ ਦੇਹ ਰੂਪ ਨੂੰ ਮਾਨਤਾ ਨਹੀਂ ਦਿੱਤੀ। ਭਗਵਾਨ ਨੇ ਕਿਹਾ ਹੈ —

"ਮੈਂ ਜਨਮ ਰਹਿਤ, ਅਵਿਨਾਸ਼ੀ ਅਤੇ ਸਭ ਪ੍ਰਾਣੀਆ ਦਾ ਈਸ਼ਵਰ ਹਾਂ ; ਫਿਰ ਵੀ ਮੈਂ ਆਪਣੀ ਹੀ ਪ੍ਰਕ੍ਰਿਤੀ ਰਾਹੀਂ ਆਪਣੀ ਮਾਇਆ ਦਵਾਰਾ ਆਵਿਰਭੂਤ ਹੁੰਦਾ ਹਾਂ। ਮੂੜ੍ਹਗਣ ਸਭ ਭੂਤਾਂ ਦੇ ਮਹਾਨ ਈਸ਼ਵਰ ਰੂਪ ਮੇਰੇ ਪਰਮ ਤੱਤ ਨੂੰ ਨਾ ਸਮਝ ਕੇ ਮਨੁੱਖਾ ਦੇਹਧਾਰੀ ਰੂਪ ਵਿਚ ਮੇਰੀ ਅਵੱਗਿਆ ਕਰਦੇ ਹਨ।"

(ਭਗਵਤ ਗੀਤਾ — ੪-੬, ੯-੧੧)

ਪੁਰੋਹਤ ਵਰਗ ਦੜ ਵਟ ਗਿਆ। ਭਗਵਾਨ ਦੇ ਮਨੁੱਖੀ ਸਰੂਪ ਨੂੰ ਜਦੋਂ ਸਮਾਜ ਵਿਚ ਪਰਵਾਨਗੀ ਮਿਲ ਗਈ ਤਾਂ ਇਸ ਵਰਗ ਨੇ ਭਗਵਾਨ ਕ੍ਰਿਸ਼ਣ ਦੀ ਮਨੁੱਖਾ ਸੂਰਤ ਵਾਲੀ ਮੂਰਤੀ ਬਣਾ ਕੇ ਉਸ ਦੀ ਪੂਜਾ ਚਾਲੂ ਕਰ ਦਿੱਤੀ। ਭਗਵਾਨ ਦੀ ਮੂਰਤੀ ਦੇ ਨਾਲ ਨਾਲ ਭਗਵਤ ਗੀਤਾ ਦੀ ਵੀ ਪੂਜਾ ਸ਼ੁਰੂ ਕਰ ਦਿੱਤੀ।

ਸੰਤਾਂ ਭਗਤਾਂ ਤੇ ਸਤਿਗੁਰਾਂ ਨੇ ਪੁਰੋਹਤਾਂ ਦੇ ਇਸ ਕਰਮ-ਪਾਖੰਡ ਨੂੰ ਵੇਖ ਕੇ ਫਿਰ ਬਾਣੀ ਰਾਹੀਂ ਹੋਕਾ ਦਿੱਤਾ ਕਿ ਰੱਬ ਮੂਰਤੀਆਂ ਵਿਚ ਨਹੀਂ, ਗ੍ਰੰਥਾਂ ਵਿਚ ਨਹੀਂ। ਕਬੀਰ ਜੀ ਨੇ ਕਿਹਾ —

> ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨ ਹਠਿ ਤੀਰਥ ਜਾਹਿ ॥
> ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ ॥
> ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥
> ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥
> ਕਬੀਰ ਕਾਗਦ ਕੀ ਓਬਰੀ ਮਸੁ ਕੇ ਕਰਮ ਕਪਾਟ ॥
> ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ ॥

ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ ॥
ਬਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ ॥
(ਸਲੋਕ ਕਬੀਰ ਜੀ, ਆਦਿ ਗ੍ਰੰਥ ਪੰਨਾ ੧੩੭੧, ੧੩੭੩)

ਗੁਰੂ ਅਰਜਨ ਦੇਵ ਜੀ ਨੇ ਵੀ ਫੁਰਮਾਇਆ ਹੈ —

ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ॥
ਕਾਗਰ ਨਾਵ ਲੰਘਹਿ ਕਤ ਸਾਗਰੁ ਬ੍ਰਿਥਾ ਕਥਤ ਹਮ ਤਰਤੇ ॥
(ਮਲਾਰ ਮਹਲਾ ੫ ਆਦਿ ਗ੍ਰੰਥ ਪੰਨਾ ੧੨੬੭)

ਗੁਰੂ ਗੋਬਿੰਦ ਸਿੰਘ ਜੀ ਨੇ ਵੀ ਫੁਰਮਾਇਆ ਹੈ —

ਬੇਦ ਕਤੇਬ ਬਿਖੈ ਹਰਿ ਨਾਹੀ ॥
ਜਾਨ ਲੇਹੁ ਹਰਿਜਨ ਮਨ ਮਾਹੀ ॥ (ਬਚਿਤ੍ਰ ਨਾਟਕ, ਦਸਮ ਗ੍ਰੰਥ, ਪੰਨਾ ੫੯)

ਛਾਂਦੋਗਯ ਉਪਨਿਸ਼ਦ ਵਿਚ ਇਕ ਪਰਸੰਗ ਹੈ ਦੇਵ ਰਿਸ਼ੀ ਨਾਰਦ ਅਤੇ ਗੁਰੂ ਸਨਤ ਕੁਮਾਰ ਦਾ। ਨਾਰਦ ਜੀ ਗੁਰੂ ਸਨਤ ਕੁਮਾਰ ਕੋਲ ਆਣ ਕੇ ਅਰਜ਼ ਕਰਦੇ ਹਨ —

"ਹੇ ਭਗਵਾਨ, ਮੈਨੂੰ ਸ਼ਿਖਸ਼ਾ ਦਿਓ।" ਸਨਤ ਕੁਮਾਰ ਨੇ ਕਿਹਾ, "ਤੂੰ ਜੋ ਕੁਝ ਹੁਣ ਤਕ ਸਿਖਿਆ ਹੈ ਉਹ ਦੱਸ ਕੇ ਸਿੱਖੀ ਧਾਰਨ ਕਰ। ਉਸ ਤੋਂ ਬਾਅਦ ਮੈਂ ਤੈਨੂੰ ਸ਼ਿਖਸ਼ਾ ਦਿਆਂਗਾ।" ਨਾਰਦ ਜੀ ਨੇ ਕਿਹਾ —

"ਹੇ ਭਗਵਾਨ, ਮੈਂ ਰਿਗ ਵੇਦ, ਯਜੁਰਵੇਦ, ਸਾਮਵੇਦ, ਅਥਰਵ ਵੇਦ, ਇਤਿਹਾਸ, ਪੁਰਾਣ, ਵਿਆਕਰਨ, ਸਰਾਧ ਤੱਤ, ਗਣਿਤ, ਕੁਦਰਤ ਬਾਰੇ ਵਿਦਿਆ, ਨਿਧੀ ਸੰਬੰਧੀ ਵਿਦਿਆ ਅਰਥਾਤ ਭੂਗਰਭ ਪਏ ਧਨ ਨੂੰ ਦੱਸਣ ਵਾਲੀ ਵਿਦਿਆ, ਤਰਕ ਸ਼ਾਸਤਰ, ਨੀਤੀ ਸ਼ਾਸਤਰ, ਸ਼ਿਖਸ਼ਾ ਕਲਪਾਦਿ ਵੇਦਾਂਗ, ਜੜ ਵਿਗਿਆਨ, ਯੁੱਧ ਵਿਦਿਆ, ਜਿਓਤਿਸ਼, ਸਰਪ ਵਿਦਿਆ, ਗੰਧਰਵ ਵਿਦਿਆ, ਆਦਿਕ ਦਾ ਅਧਿਐਨ ਕੀਤਾ ਹੈ।

"ਪਰ ਹੇ ਭਗਵਾਨ, ਮੈਂ ਇਹ ਸਭ ਅਧਿਐਨ ਕਰਕੇ ਵੀ ਕੇਵਲ ਮੰਤ੍ਰ ਵਿਦ (ਸਿਰਫ਼ ਮੰਤ੍ਰਾਂ ਨੂੰ ਕੰਠ ਕਰਨ ਵਾਲਾ) ਹੀ ਹੋਇਆ ਹਾਂ ; ਆਤਮ ਗਿਆਨ ਨਹੀਂ ਹਾਸਿਲ ਕਰ ਸਕਿਆ। ਆਪ ਜਿਹੇ ਗਿਆਨੀਆਂ ਕੋਲੋਂ ਸੁਣਿਆ ਹੈ ਕਿ ਆਤਮ ਗਿਆਨੀ ਸ਼ੋਕ ਤੋਂ ਅਤੀਤ ਹੁੰਦੇ ਹਨ। ਹੇ ਭਗਵਾਨ, ਮੈਂ ਸ਼ੋਕ ਗ੍ਰਸਤ ਹਾਂ, ਆਪ ਮੈਨੂੰ ਸ਼ੋਕ ਤੋਂ ਛੁਟਕਾਰਾ ਦਿਵਾਓ।"

ਗੁਰੂ ਸਨਤ ਕੁਮਾਰ ਨੇ ਕਿਹਾ, "ਤੂੰ ਹੁਣ ਤਕ ਜੋ ਕੁਝ ਪੜ੍ਹਿਆ ਸਿਖਿਆ ਹੈ — ਉਹ ਕੇਵਲ ਅੱਖਰੀ ਵਿਦਿਆ ਹੈ।" ਤੇ ਉਸ ਤੋਂ ਬਾਅਦ ਗੁਰੂ ਸਨਤ ਕੁਮਾਰ ਨੇ ਨਾਰਦ ਜੀ ਨੂੰ ਸਤਿ ਦਾ ਗਿਆਨ ਬਖ਼ਸ਼ਿਆ। ਏਸੇ ਬਾਰੇ ਸਤਿਗੁਰਾਂ ਨੇ ਬਾਣੀ ਵਿਚ ਕਿਹਾ ਹੈ।

ਪੰਚ ਭੂਤ ਸਬਲ ਹੈ ਦੇਹੀ ਗੁਰੁ ਸਤਿਗੁਰੁ ਪਾਪ ਨਿਵਾਰੇ ॥
ਸਾਸਤ੍ਰ ਬੇਦ ਸੋਧਿ ਸੋਧਿ ਦੇਖੇ ਮੁਨਿ ਨਾਰਦ ਬਚਨ ਪੁਕਾਰੇ ॥
ਰਾਮ ਨਾਮੁ ਪੜਹੁ ਗਤਿ ਪਾਵਹੁ ਸਤਿ ਸੰਗਤਿ ਗੁਰਿ ਨਿਸਤਾਰੇ ॥
(ਨਟ ਮਹਲਾ ੪ ਆਦਿ ਗ੍ਰੰਥ ਪੰਨਾ ੯੮੩)

ਡਾ: ਜਸਬੀਰ ਸਿੰਘ ਆਹਲੂਵਾਲੀਆ ਨੇ ਬਾਣੀ ਨੂੰ ਰੱਬ ਦਾ ਰੂਪ ਦੱਸਦਿਆਂ ਹੋਇਆਂ ਗੁਰੂਆਂ ਨੂੰ ਇੰਜ ਪੇਸ਼ ਕੀਤਾ ਹੈ ਜਿਵੇਂ ਉਨ੍ਹਾਂ ਦੀ ਸੰਸਾਰ ਵਿਚ ਕੋਈ ਅਹਿਮੀਅਤ ਹੀ ਨਹੀਂ ਹੁੰਦੀ। ਆਪ ਲਿਖਦੇ ਹਨ —

"ਗੁਰੂਆਂ ਨੇ ਆਪਣੀ ਬਾਣੀ ਵਿਚ ਬਾਰ ਬਾਰ ਦ੍ਰਿੜ੍ਹ ਕਰਾਇਆ ਹੈ ਕਿ ਉਹ ਤਾਂ ਇਕ ਸਾਧਨ ਹਨ ਰੱਬੀ ਸੁਨੇਹਾਂ ਲੋਕਾਂ ਤਕ ਪਹੁੰਚਾਣ ਦਾ। ਅਸਲ ਵਿਚ ਸਿੱਖਾਂ ਦਾ ਇਹ ਗ੍ਰੰਥ ਪਰਮਾਤਮਾ ਦਾ ਆਪਣਾ ਰੂਪ ਹੈ।"[੧]

ਸਿੱਖਾਂ ਦਾ ਗ੍ਰੰਥ ਇਨ੍ਹਾਂ ਦੇ ਕਹਿਣ ਅਨੁਸਾਰ ਪਰਮਾਤਮਾ ਦਾ ਆਪਣਾ ਰੂਪ ਹੋ ਗਿਆ ਅਤੇ ਵੇਦ, ਪੁਰੋਹਿਤਾਂ ਦੇ

੧. ਕੌਮੀ ਏਕਤਾ ੨੦ ਮਾਰਚ ੧੯੭੮

ਕਹਿਣ ਅਨੁਸਾਰ ਪਰਮਾਤਮਾ ਬਣ ਗਿਆ। ਪਰ ਗੁਰੂਆਂ ਨੇ ਆਪਣੇ ਤੋਂ ਪਹਿਲਾਂ ਦੇ ਗੁਰੂਆਂ ਬਾਰੇ ਜੋ ਕਿਹਾ ਹੈ — ਉਸ ਦਾ ਕੀ ਮੁੱਲ ਰਹਿ ਗਿਆ ? ਸਤਿਗੁਰਾਂ ਨੇ ਕਿਹਾ ਹੈ —

ਮੇਰੇ ਮਨ ਭਜੁ ਠਾਕੁਰ ਅਗਮ ਅਪਾਰੇ ॥
ਹਮ ਪਾਪੀ ਬਹੁ ਨਿਰਗੁਣੀਆਰੇ ਕਰਿ ਕਿਰਪਾ ਗੁਰਿ ਨਿਸਤਾਰੇ ॥ ਰਹਾਉ ॥
ਸਾਧੂ ਪੁਰਖੁ ਸਾਧ ਜਨ ਪਾਏ ਇਕ ਬਿਨਉ ਕਰਉ ਗੁਰ ਪਿਆਰੇ ॥
ਰਾਮੁ ਨਾਮੁ ਧਨ ਪੂਜੀ ਦੇਵਹੁ ਸਭੁ ਤਿਸਨਾ ਭੂਖ ਨਿਵਾਰੇ ॥
ਪਚੈ ਪਤੰਗ ਮ੍ਰਿਗ ਭ੍ਰਿੰਗ ਕੁੰਚਰ ਮੀਨ ਇਕ ਇੰਦ੍ਰੀ ਪਕਰਿ ਸੰਘਾਰੇ ॥
ਪੰਚ ਭੂਤ ਸਬਲ ਹੈ ਦੇਹੀ ਗੁਰੁ ਸਤਿਗੁਰੁ ਪਾਪ ਨਿਵਾਰੇ ॥
ਸਾਸਤ੍ਰ ਬੇਦ ਸੋਧਿ ਸੋਧਿ ਦੇਖੇ ਮੁਨਿ ਨਾਰਦ ਬਚਨ ਪੁਕਾਰੇ ॥
ਰਾਮ ਨਾਮੁ ਪੜਹੁ ਗਤਿ ਪਾਵਹੁ ਸਤਿ ਸੰਗਤਿ ਗੁਰਿ ਨਿਸਤਾਰੇ ॥
ਪ੍ਰੀਤਮ ਪ੍ਰੀਤਿ ਲਗੀ ਪ੍ਰਭ ਕੇਰੀ ਜਿਵ ਸੂਰਜ ਕਮਲੁ ਨਿਹਾਰੇ ॥
ਮੇਰ ਸੁਮੇਰ ਮੋਰੁ ਬਹੁ ਨਾਚੈ ਜਬ ਉਨਵੈ ਘਨ ਘਨਹਾਰੇ ॥
ਸਾਕਤ ਕਉ ਅੰਮ੍ਰਿਤ ਬਹੁ ਸਿੰਚਹੁ ਸਭ ਡਾਲ ਫੂਲ ਬਿਸੁਕਾਰੇ ॥
ਜਿਉ ਜਿਉ ਨਿਵਹਿ ਸਾਕਤ ਨਰ ਸੇਤੀ ਛੇੜਿ ਛੇੜਿ ਕਢੈ ਬਿਖੁ ਖਾਰੇ ॥
ਸੰਤਨ ਸੰਤ ਸਾਧ ਮਿਲਿ ਰਹੀਐ ਗੁਣ ਬੋਲਹਿ ਪਰਉਪਕਾਰੇ ॥
ਸੰਤੈ ਸੰਤੁ ਮਿਲੈ ਮਨੁ ਬਿਗਸੈ ਜਿਉ ਜਲ ਮਿਲਿ ਕਮਲ ਸਵਾਰੇ ॥
ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥
ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ ਗੁਰਿ ਗਿਆਨੁ ਖੜਗੁ ਲੈ ਮਾਰੇ ॥
ਰਾਖੁ ਰਾਖੁ ਰਾਖੁ ਪ੍ਰਭ ਮੇਰੇ ਮੈਂ ਰਾਖਹੁ ਕਿਰਪਾ ਧਾਰੇ ॥
ਨਾਨਕ ਮੈ ਧਰ ਅਵਰ ਨ ਕਾਈ ਮੈਂ ਸਤਿਗੁਰੁ ਗੁਰੁ ਨਿਸਤਾਰੇ ॥
(ਨਟ ਮਹਲਾ ੪ ਆਦਿ ਗ੍ਰੰਥ ਪੰਨਾ ੯੮੩)

ਧਨੁ ਧਨੁ ਸਤਿਗੁਰੁ ਪੁਰਖੁ ਨਿਰੰਜਨੁ ਜਿਤੁ ਮਿਲਿ ਹਰਿਨਾਮੁ ਧਿਆਈ ॥
(ਵਡ ਹੰਸ ਮਹਲਾ ੪ ਆਦਿ ਗ੍ਰੰਥ ਪੰਨਾ ੫੭੩)

ਜਤੁ ਸਤੁ ਸੰਜਮੁ ਕਰਮ ਕਮਾਵੈ ਬਿਨ ਗੁਰ ਗਤਿ ਨਹੀਂ ਪਾਈ ॥
(ਵਡ ਹੰਸ ਮਹਲਾ ੩ ਆਦਿ ਗ੍ਰੰਥ ਪੰਨਾ ੫੭੧)

ਪਾਰਬ੍ਰਹਮੁ ਤਿਨ ਕੰਉ ਸੰਤੁਸਟੁ ਭਇਆ ਜੋ ਗੁਰ ਚਰਨੀ ਜਨ ਪਾਹਿ ॥
(ਵਡਹੰਸ ਮਹਲਾ ੩ ਆਦਿ ਗ੍ਰੰਥ ਪੰਨਾ ੫੯੨)

ਪਾਰਬ੍ਰਹਮ ਪਰਮੇਸੁਰ ਸਤਿਗੁਰ ਸਭਨਾ ਕਰਤ ਉਧਾਰਾ ॥
ਕਹੁ ਨਾਨਕ ਗੁਰ ਬਿਨੁ ਨਹੀਂ ਤਰੀਐ ਇਹ ਪੂਰਨ ਤਤੁ ਬੀਚਾਰਾ ॥
(ਸੋਰਠ ਮਹਲਾ ੫, ਆਦਿ ਗ੍ਰੰਥ ਪੰਨਾ ੬੧੧)

ਜਿਨ ਕਉ ਗੁਰੁ ਸਤਿਗੁਰੁ ਨਹੀਂ ਭੇਟਿਆ ਤੇ ਸਾਕਤ ਮੂੜ ਦਿਵਾਨੇ ॥
ਤਿਨ ਕੇ ਕਰਮ ਹੀਨ ਧੁਰਿ ਪਾਇ ਦੇਖਿ ਦੀਪਕੁ ਮੋਹਿ ਪਚਾਨੇ ॥
(ਗਉੜੀ ਪੂਰਬੀ ਮਹਲਾ ੪ ਆਦਿ ਗ੍ਰੰਥ ਪੰਨਾ ੧੭੦)

ਹਮਰਾ ਠਾਕੁਰੁ ਸਤਿਗੁਰੁ ਪੂਰਾ ਮਨੁ ਗੁਰ ਕੀ ਕਾਰ ਕਮਾਵੈ ॥
ਹਮ ਮਲਿ ਮਲਿ ਧੋਵਹ ਪਾਵ ਗੁਰੂ ਕੇ ਜੋ ਹਰਿ ਹਰਿ ਕਥਾ ਸੁਨਾਵੈ ॥
(ਗਉੜੀ ਪੂਰਬੀ ਮਹਲਾ ੪ ਆਦਿ ਗ੍ਰੰਥ ਪੰਨਾ ੧੭੨)

ਜਿਸ ਗ੍ਰੰਥ ਸਾਹਿਬ ਨੂੰ ਡਾਕਟਰ ਆਹਲੂਵਾਲੀਆ ਨੇ ਪਰਮਾਤਮਾ ਦਾ ਰੂਪ ਦਸਿਆ ਹੈ ਉਸ ਦੀ ਸਾਰੀ ਦੀ ਸਾਰੀ ਬਾਣੀ ਹੀ ਦੇਹਧਾਰੀ ਸਤਿਗੁਰੂ ਦੀ ਮਹਿਮਾ ਦਸਦੀ ਹੈ ਤੇ ਸਤਿਗੁਰੂ ਦੀ ਸ਼ਰਨ ਜਾਣ ਲਈ ਪ੍ਰੇਰਦੀ ਹੈ। ਪਰ ਡਾਕਟਰ ਸਾਹਿਬ ਨੇ ਸਤਿਗੁਰੂਆਂ ਨੂੰ ਹੀ 'ਸਧਾਰਨ' ਮਨੁੱਖਾਂ ਦੀ ਕੋਟੀ ਵਿਚ ਖਲਿਹਾਰ ਦਿੱਤਾ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਸਤਿਗੁਰੂਆਂ ਦੀ ਗੱਲ ਕਰਦਿਆਂ ਭਾਈ ਵੀਰ ਸਿੰਘ ਜੀ ਵਾਂਗ ਇਹ ਕਿਧਰੇ ਨਹੀਂ ਕਿਹਾ ਕਿ ਜੇ ਇਤਿਹਾਸ ਦੀ ਖੋਜ ਕਰੀਏ ਤਾਂ ਪਤਾ ਲਗੇਗਾ ਕਿ **ਕੇਵਲ** ਇਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਖ਼ਾਤਰ ਦਸੋਂ ਪਾਤਸ਼ਾਹੀਆਂ ਦਾ ਆਗਮਨ ਹੋਇਆ ਹੈ ਅਤੇ ਦਸੋਂ ਹੀ ਪਾਤਸ਼ਾਹੀਆਂ ਦੀ ਧਾਰਮਕ ਰੂਹ ਇਹੀ ਗ੍ਰੰਥ ਹੈ।"[੧] ਸਗੋਂ ਗੁਰੂ ਗੋਬਿੰਦ ਸਿੰਘ ਜੀ ਨੇ ਸਮਸਤ ਗੁਰੂਆਂ ਦੇ ਆਉਣ ਦਾ ਹੋਰ ਹੀ ਕਾਰਨ ਦੱਸਿਆ ਹੈ —

ਨਾਨਕ ਅੰਗਦ ਕੋ ਬਪੁ ਧਰਾ ॥
**ਧਰਮ ਪ੍ਰਚੁਰਿ ਇਹ ਜਗ ਮੋ ਕਰਾ ॥**
ਅਮਰਦਾਸ ਪੁਨਿ ਨਾਮੁ ਕਹਾਯੋ ॥
ਜਨ ਦੀਪਕ ਤੇ ਦੀਪ ਜਗਾਯੋ ॥
ਜਬ ਬਰਦਾਨਿ ਸਮੈ ਵਹੁ ਆਵਾ ॥
ਰਾਮਦਾਸ ਤਬ ਗੁਰੂ ਕਹਾਵਾ ॥
ਤਿਹ ਬਰਦਾਨਿ ਪੁਰਾਤਨਿ ਦੀਆ ॥
ਅਮਰਦਾਸਿ ਸੁਰ ਪੁਰਿ ਮਗੁ ਲੀਆ ॥
**ਸ੍ਰੀ ਨਾਨਕ ਅੰਗਦਿ ਕਰਿ ਮਾਨਾ ॥**
ਅਮਰਦਾਸ ਅੰਗਦ ਪਹਿਚਾਨਾ ॥
ਅਮਰਦਾਸ ਰਾਮਦਾਸ ਕਹਾਯੋ ॥
**ਸਾਧਨਿ ਲਖਾ ਮੂੜ ਨਹਿ ਪਾਯੋ ॥** (ਸੰਤਾਂ ਨੇ ਲਖਿਆ, ਮੂੜ੍ਹਾਂ ਨੇ ਨਹੀਂ।)
ਭਿੰਨ ਭਿੰਨ ਸਭਹੂੰ ਕਰਿ ਜਾਨਾ ॥
ਏਕ ਰੂਪ ਕਿਨਹੂੰ ਪਹਿਚਾਨਾ ॥
ਜਿਨਿ ਜਾਨਾ ਤਿਨ ਹੀ ਸਿਧ ਪਾਈ ॥
ਬਿਨ ਸਮਝੇ ਸਿਧ ਹਾਥ ਨ ਆਈ ॥
ਰਾਮ ਦਾਸ ਹਰਿ ਸੋ ਮਿਲ ਗਏ ॥
ਗੁਰਤਾ ਦੇਤ ਅਰਜਨਹਿ ਭਏ ॥
ਜਬ ਅਰਜਨ ਪ੍ਰਭਲੋਕ ਸਿਧਾਏ ॥
ਹਰਿਗੋਬਿੰਦ ਤਿਹਠਾਂ ਠਹਿਰਾਏ ॥
ਹਰਿਗੋਬਿੰਦ ਪ੍ਰਭਲੋਕ ਸਿਧਾਰੇ ॥
ਹਰਿਰਾਇ ਤਿਹ ਠਾਂ ਬੈਠਾਰੇ ॥
ਹਰੀਕ੍ਰਿਸਨ ਤਿਨ ਕੇ ਸੁਤ ਵਏ ॥
ਤਿਨ ਤੇ ਤੇਗ਼ ਬਹਾਦਰ ਭਏ ॥
ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥
ਕੀਨੋ ਬਡੋ ਕਲੂ ਮਹਿ ਸਾਕਾ ॥
**ਸਾਧਨਿ ਹੇਤਿ ਇਤੀ ਜਿਨਿ ਕਰੀ ॥** (ਸੰਤਾਂ ਲਈ ਜਿਨ੍ਹਾਂ ਨੇ ਏਨੀ ਕੀਤੀ)

੧. ਅਮਰ ਲੇਖ — ਭਾਈ ਵੀਰ ਸਿੰਘ ਜੀ — ਪੰਨਾ ੨੧।

ਸੀਸ ਦੀਆ ਪਰ ਸੀ ਨ ਉਚਰੀ ॥
ਧਰਮ ਹੇਤ ਸਾਕਾ ਜਿਨਿ ਕੀਆ ॥
ਸੀਸੁ ਦੀਆ ਪਰੁ ਸਿਰਰੁ ਨ ਦੀਆ ।!
ਨਾਟਕ ਚੇਟਕ ਕੀਏ ਕੁਕਾਜਾ ॥
ਪ੍ਰਭ ਲੋਗਨ ਕਹ ਆਵਤ ਲਾਜਾ ॥ ਦੋਹਰਾ ॥
ਠੀਕਰਿ ਫੋਰਿ ਦਿਲੀਸਿ ਸਿਰ ਪ੍ਰਭ ਪੁਰ ਕੀਯਾ ਪਯਾਨ ॥
ਤੇਗ਼ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥
ਤੇਗ਼ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥

(ਬਚਿੱਤ੍ਰ ਨਾਟਕ, ਦਸਮ ਗ੍ਰੰਥ ਪੰਨਾ ਪ੪)

'ਸ਼ਬਦ' ਤਾਂ ਇਕ ਹੀ ਹੈ — ਓਅੰਕਾਰ । ਉਸੇ ਸ਼ਬਦ ਨੂੰ ਹੀ ਸਤਿਗੁਰਾਂ ਨੇ 'ਨਾਮ' ਕਿਹਾ ਹੈ । 'ਸ਼ਬਦ' ਅਨੇਕ ਨਹੀਂ ਹਨ । ਜੇ ਪ੍ਰਿੰਸੀਪਲ ਸਾਹਿਬ ਦੇ ਕਥਨ ਅਨੁਸਾਰ "ਗੁਰੂ ਨਾਨਕ ਦੇਵ ਜੀ ਦਾ ਗੁਰੂ, ਸ਼ਬਦ ਅਥਵਾ ਅਕਾਲ ਪੁਰਖ ਵਾਹਿਗੁਰੂ ਹੀ ਹੈ..." ਤਾਂ ਫਿਰ ਝਗੜਾ ਕਾਹਦਾ ? ਇਕ ਗੱਲ ਸਾਫ਼ ਹੋ ਗਈ ਕਿ 'ਸ਼ਬਦ' ਅਕਾਲ ਪੁਰਖ ਵਾਹਿਗੁਰੂ ਹੈ । ਆਪ ਦੀ ਦੂਜੀ ਗੱਲ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਗੁਰੂ ਅਕਾਲ ਪੁਰਖ ਵਾਹਿਗੁਰੂ ਹੈ । ਅਰਥਾਤ ਦੇਹਧਾਰੀ ਗੁਰੂ ਨਹੀਂ — ਸਗੋਂ ਨਿਰਗੁਣ ਅਰੂਪ ਅਕਾਲ ਹੈ ।

ਸਵਾਲ ਹੈ ਕਿ 'ਅਕਾਲ ਪੁਰਖ ਵਾਹਿਗੁਰੂ' ਅਤੇ 'ਕਰਤੇ' ਵਿਚ ਕੀ ਫ਼ਰਕ ਹੈ ? ਕਿਸ ਮਾਤ੍ਰਾ ਵਿਚ ਫ਼ਰਕ ਹੈ । ਗੁਰੂ ਨਾਨਕ ਦੇਵ ਜੀ ਦੀ ਬਾਣੀ ਹੈ —

ਧਨੁ ਧਰਣੀ ਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ ॥
ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ ॥

(ਰਾਮਕਲੀ ਮਹਲਾ ੧, ਆਦਿ ਗ੍ਰੰਥ ਪਨਾ ੯੩੦)

ਇਹ "ਕੈ ਜਾਣੈ ਗੁਰ ਸੂਰਾ" ਕੌਣ ਹੈ ? ਗੁਰੂ ਨਾਨਕ ਨਾਲ ਇਸ ਦਾ ਕੀ ਸੰਬੰਧ ਹੈ ?

ਦਹਿਦਿਸ ਢੂਢਿ ਘਰੈ ਮਹਿ ਪਾਇਆ ॥
ਮੇਲੁ ਭਇਆ ਸਤਿਗੁਰੂ ਮਿਲਾਇਆ ॥ (ਰਾਮਕਲੀ ਮਹਲਾ ੧, ਆਦਿ ਗ੍ਰੰਥ ਪੰਨਾ ੯੩੨)

ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ ॥
ਅਗਿਆਨੀ ਮਤਿਹੀਣੁ ਹੈ ਗੁਰ ਬਿਨੁ ਗਿਆਨੁ ਨ ਹੋਇ ॥

(ਰਾਮਕਲੀ ਮਹਲਾ ੧, ਆਦਿ ਗ੍ਰੰਥ ਪੰਨਾ ੯੩੪)

ਜਿ ਪੁਰਖੁ ਨਦਰਿ ਨ ਆਵਈ ਤਿਸ ਕਾ ਕਿਆ ਕਰਿ ਕਹਿਆ ਜਾਇ ॥
ਬਲਿਹਾਰੀ ਗੁਰ ਆਪਣੇ ਜਿਨਿ ਹਿਰਦੈ ਦਿਤਾ ਦਿਖਾਇ ॥

(ਰਾਮਕਲੀ ਮਹਲਾ ੧, ਆਦਿ ਗ੍ਰੰਥ ਪੰਨਾ ੯੩੭)

ਅਕਾਲ ਪੁਰਖ ਨੂੰ ਕਿਸੇ ਵੇਲੇ ਵੀ ਗੁਰੂ ਸਤਿਗੁਰੂ ਆਖਿਆ ਜਾ ਸਕਦਾ ਹੈ ਕਿਉਂਕਿ ਅਕਾਲ ਪੁਰਖ ਵਿਚੋਂ ਹੀ ਸਾਰੇ ਰਿਸ਼ਤੇ ਨਾਤੇ ਨਿਕਲਦੇ ਹਨ । ਪਰ ਅਕਾਲ ਪੁਰਖ ਨੂੰ ਗੁਰੂ ਸਤਿਗੁਰੂ ਮੰਨ ਕੇ ਵੀ ਉਸ ਤਕ ਪਹੁੰਚਣ ਦਾ, ਉਸ ਨੂੰ ਮਿਲਣ ਦਾ ਮਾਧਿਅਮ ਦੇਹਧਾਰੀ ਗੁਰੂ ਹੀ ਗੁਰਬਾਣੀ ਵਿਚ ਦੱਸਿਆ ਗਿਆ ਹੈ । ਅਕਾਲ ਪੁਰਖ ਨੂੰ ਦੇਹਧਾਰੀ ਸਤਿਗੁਰੂ ਮਿਲਾਉਂਦਾ ਹੈ ਅਤੇ ਦੇਹਧਾਰੀ ਸਤਿਗੁਰੂ ਵੀ ਅਕਾਲਪੁਰਖ ਦੀ ਮੇਹਰ ਸਦਕਾ ਮਿਲਦਾ ਹੈ ।—

ਜਾਂ ਤੂੰ ਦੇਹਿ ਜਪੀ ਤੇਰਾ ਨਾਉ ॥
ਦਰਗਹ ਬੈਸਣ ਹੋਵੈ ਥਾਉ ॥

ਜਾਂ ਤੁਧੁ ਭਾਵੈ ਤਾਂ ਦੁਰਮਤਿ ਜਾਇ ॥
ਗਿਆਨ ਰਤਨੁ ਮਨਿ ਵਸੈ ਆਇ ॥
ਨਦਰਿ ਕਰੇ ਤਾ ਸਤਿਗੁਰੁ ਮਿਲੈ ॥
ਪ੍ਰਣਵਤਿ ਨਾਨਕੁ ਭਵਜਲੁ ਤਰੈ ॥ (ਆਸਾ ਮਹਲਾ ੧, ਆਦਿ ਗ੍ਰੰਥ ਪੰਨਾ ੩੫੪)

ਕਾਇਆ ਬ੍ਰਹਮਾ ਮਨੁ ਹੈ ਧੋਤੀ ॥
ਗਿਆਨੁ ਜਨੇਊ ਧਿਆਨੁ ਕੁਸਪਾਤੀ ॥
ਹਰਿਨਾਮਾ ਜਸੁ ਜਾਚਉ ਨਾਉ ॥
ਗੁਰ ਪਰਸਾਦੀ ਬ੍ਰਹਮਿ ਸਮਾਉ ॥ (ਆਸਾ ਮਹਲਾ ੧, ਆਦਿ ਗ੍ਰੰਥ ਪੰਨਾ ੩੫੫)

ਕਾਚੀ ਗਾਗਰਿ ਦੇਹੁ ਦੁਹੇਲੀ ਉਪਜੈ ਬਿਨਸੈ ਦੁਖੁ ਪਾਈ ॥
ਇਹੁ ਜਗੁ ਸਾਗਰੁ ਦੁਤਰੁ ਕਿਉ ਤਰੀਐ ਬਿਨੁ ਹਰਿਗੁਰ ਪਾਰਿ ਨ ਪਾਈ ॥
(ਆਸਾ ਮਹਲਾ ੧, ਆਦਿ ਗ੍ਰੰਥ ਪੰਨਾ ੩੫੫)

ਸਤਿਗੁਰੂ ਦੇ ਦੇਹ ਰੂਪ ਵਿਚ ਹੁੰਦਿਆਂ ਹੋਇਆਂ ਵੀ ਉਸ ਨੂੰ ਨਾ ਮੰਨਣ ਵਾਲੇ ਹਮੇਸ਼ਾ ਰਹੇ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਓਹਨਾ ਬਾਰੇ ਹੀ ਲਿਖਿਆ ਹੈ —

ਸ੍ਰੀ ਨਾਨਕ ਅੰਗਦਿ ਕਰਿ ਮਾਨਾ ॥
ਅਮਰਦਾਸ ਅੰਗਦ ਪਹਿਚਾਨਾ ॥
ਅਮਰਦਾਸ ਰਾਮਦਾਸ ਕਹਾਯੋ ॥
**ਸਾਧਨਿ ਲਖਾ ਮੂੜ ਨਹਿ ਪਾਯੋ ॥** (ਬਚਿਤ੍ਰ ਨਾਟਕ)

ਉਹ ਸਿਰਫ ਸੰਤਾਂ ਨੇ ਹੀ ਲਖਿਆ ਹੈ, ਮੂੜ੍ਹਾਂ ਨੂੰ ਪਤਾ ਨਹੀਂ ਲੱਗਾ।

ਗੁਰੂ ਰਾਮਦਾਸ ਜੀ ਨੇ ਫੁਰਮਾਇਆ ਹੈ —

ਕਾਇਆ ਕੋਟੁ ਅਪਾਰੁ ਹੈ ਅੰਦਰਿ ਹਟ ਨਾਲੇ ॥
ਗੁਰਮੁਖਿ ਸਉਦਾ ਜੋ ਕਰੇ ਹਰਿ ਵਸਤੁ ਸਮਾਲੇ ॥
ਨਾਮੁ ਨਿਧਾਨੁ ਹਰਿ ਵਣਜੀਐ ਹੀਰੇ ਪਰਵਾਲੇ ॥
**ਵਿਣੁ ਕਾਇਆ ਜਿ ਹੋਰਥੈ ਧਨੁ ਖੋਜਦੇ ਸੇ ਮੂੜ ਬੇਤਾਲੇ ॥**
ਸੇ ਉਝੜਿ ਭਰਮਿ ਭਵਾਈਅਹਿ ਜਿਉ ਝਾੜ ਮਿਰਗੁ ਭਾਲੇ ॥
(ਗਉੜੀ ਦੀ ਵਾਰ ਮਹਲਾ ੪, ਆਦਿ ਗ੍ਰੰਥ ਪੰਨਾ ੩੦੯)

ਚਉਥੀ ਪਾਤਸ਼ਾਹੀ ਨੇ ਤੇ ਉਨ੍ਹਾਂ ਨੂੰ ਮੂੜ੍ਹ ਬੇਤਾਲੇ ਕਿਹਾ ਹੈ ਜਿਹੜੇ ਦੇਹ ਜਾਂ ਕਾਇਆ ਨੂੰ ਛਡ ਕੇ ਹੋਰਥੇ ਹਰੀ ਗੁਰੂ ਨੂੰ ਲਭਦੇ ਹਨ — ਪਰ ਉਨ੍ਹਾਂ ਮੂੜ੍ਹ ਬੇਤਾਲਿਆ ਨੇ ਤੇ ਦੇਹਧਾਰੀ ਸਤਿਗੁਰੂ ਨਾਨਕ ਨੂੰ ਵੀ ਨਹੀਂ ਛੱਡਿਆ—

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥
ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥
ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥
ਹਉ ਹਰਿ ਬਿਨੁ ਅਵਰੁ ਨ ਜਾਨਾ ॥ (ਮਾਰੂ ਮਹਲਾ ੧ ਆਦਿ ਗ੍ਰੰਥ ਪੰਨਾ ੯੯੧)

ਸਤਿਗੁਰੂ ਨਾਨਕ ਤੋਂ ਬਾਅਦ ਸਤਿਗੁਰੂ ਅਰਜਨ ਦੇਵ ਜੀ ਤਕ ਗੁਰੂ ਨਾਨਕ ਪੰਥ ਦੇ ਵਿਰੋਧੀਆਂ ਦੀ ਸੂਚੀ ਅਜਬ ਢੰਗ ਨਾਲ ਵਧਦੀ ਗਈ। ਅਤੇ ਸਭ ਤੋਂ ਵਡੀ ਦਿਲਚਸਪੀ ਵਾਲੀ ਗੱਲ ਇਹ ਹੈ ਕਿ ਵਿਰੋਧ ਦਾ ਹਨੇਰਾ ਠੀਕ ਦੀਪਕ ਦੇ ਹੇਠਾਂ ਸੀ। ਭਾਈ ਗੁਰਦਾਸ ਜੀ ਲਿਖਦੇ ਹਨ—

ਬਾਲ ਜਤੀ ਹੈ ਸਿਰੀ ਚੰਦੁ ਬਾਬਾਣਾ ਦੇਹੁਰਾ ਬਣਾਇਆ ।
ਲਖਮੀ ਦਾਸਹੁ ਧਰਮ ਚੰਦ ਪੋਤਾ ਹੋਇਕੈ ਆਪੁ ਗਣਾਇਆ ।
ਮੰਜੀ ਦਾਸੁ ਬਹਾਇਆ ਦਾਤਾ ਸਿਧਾਸਣ ਸਿਖਿ ਆਇਆ ।
ਮੋਹਣੁ ਕਮਲਾ ਹੋਇਆ ਚਉਬਾਰਾ ਮੋਹਰੀ ਮਨਾਇਆ ।
ਮੀਣਾ ਹੋਆ ਪਿਰਥੀਆ ਕਰਿ ਕਰਿ ਟੇਢਕ ਬਰਲੁ ਚਲਾਇਆ ।
ਮਹਾਦੇਉ ਅਹੰਮੇਉ ਕਰਿ ਕਰਿ ਬੇਮੁਖ ਕੁਤਾ ਭਉਕਾਇਆ ।
ਚੰਦਨ ਵਾਸੁ ਨ ਵਾਸ ਬੋਹਾਇਆ ।

(ਵਾਰ ੨੬, ਪੌੜੀ ੩੩ )

ਪ੍ਰਿਥੀਏ ਤੇ ਉਸ ਦੇ ਸਾਥੀਆਂ ਨੇ ਸਤਿਗੁਰੂ ਦੇ ਮੁਕਾਬਲੇ ਦਾ ਇਕ ਪੰਥ ਵੀ ਚਲਾਇਆ ਸੀ । ਜਿਸ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ ਕਿ ਮੀਣੇ ਦਾ ਪੰਥ ਨਰਕ ਨੂੰ ਲਿਜਾਂਦਾ ਹੈ—

ਬਧਿਕੁ ਨਾਦੁ ਸੁਣਾਇਕੈ ਜਿਉ ਮਿਰਗੁ ਵਿਸਾਹੈ ।
ਝੀਵਰੁ ਕੁੰਡੀ ਮਾਸੁ ਲਾਇ ਜਿਉ ਮਛੀ ਫਾਹੇ ।
ਕਵਲੁ ਦਿਖਾਲੇ ਮੁਹ ਖਿੜਾਇ ਭਵਰੈ ਵੇਸਾਹੈ ।
ਦੀਪਕ ਜੋਤਿ ਪਤੰਗ ਨੋ ਦੁਰਜਨ ਜਿਉ ਦਾਹੇ ।
ਕਾਲ ਬੂਤ ਹੋਇ ਹਸਤਨੀ ਮੈਗਲੁ ਓਮਾਹੈ ।
ਤਿਉ ਨਕਟ ਪੰਥੁ ਹੈ ਮੀਣਿਆ ਮਿਲਿ ਨਰਕਿ ਨਿਬਾਹੈ ।

(ਵਾਰ ੩੬, ਪੌੜੀ ੬)

ਸਤਿਗੁਰੂ ਅਰਜਨ ਦੇਵ ਜੀ ਦੇ ਸਮੇਂ ਪਿਰਥੀਏ ਨੂੰ ਰਾਜ ਆਸਰਾ ਪ੍ਰਾਪਤ ਸੀ ਤੇ ਫਿਰ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਧੀਰ ਮੱਲ ਨੂੰ ਰਾਜ ਆਸਰਾ ਹਾਸਿਲ ਹੋ ਗਿਆ । ਆਦਿ ਗ੍ਰੰਥ ਦੀ ਬੀੜ ਉਸੇ ਕੋਲ ਸੀ । ਗੁਰੂ ਹਰਿਗੋਬਿੰਦ ਸਾਹਿਬ ਨੂੰ ਉਸ ਨੇ ਅਤੇ ਉਸ ਦੇ ਸਾਥੀਆਂ ਨੇ ਗੁਰੂ ਨਹੀਂ ਮੰਨਿਆ । ਸਗੋਂ ਉਨ੍ਹਾਂ ਆਪਣਾ ਪੰਥ ਅਲਗ ਚਲਾਈ ਰੱਖਿਆ ।

ਧੀਰ ਮੱਲ ਤਾਂ ਜੋ ਹੈ ਸੀ — ਸੋ ਹੀ ਸੀ, ਪਰ ਫਿਰ ਉਸ ਦੇ ਨਾਲ ਮਸੰਦ ਵੀ ਆਣ ਜੁੜੇ ਅਤੇ ਰਾਮ ਰਾਇ ਵੀ ।

ਪਿਰਥੀਆ ਗੁਰੂ ਅਰਜਨ ਦੇਵ ਜੀ ਨੂੰ ਮਰਵਾਣ ਲਈ ਪੂਰਾ ਟਿਲ ਲਗਾਉਂਦਾ ਰਿਹਾ । ਇਸ ਕੰਮ ਲਈ ਉਸ ਨੇ ਸੁਲਹੀ ਨੂੰ ਵੀ ਵਰਤਣਾ ਚਾਹਿਆ ਪਰ ਸੁਲਹੀ ਆਪ ਹੀ ਸੜ ਮੋਇਆ । ਗੁਰੂ ਅਰਜਨ ਦੇਵ ਜੀ ਲਿਖਦੇ ਹਨ—

ਸੁਲਹੀ ਤੇ ਨਾਰਾਇਣ ਰਾਖੁ ॥
ਸੁਲਹੀ ਕਾ ਹਾਥੁ ਕਹੀ ਨ ਪਹੁੰਚੈ ਸੁਲਹੀ ਹੋਇ ਮੂਆ ਨਾਪਾਕੁ ॥ ਰਹਾਉ ॥
ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ ॥
ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ ॥
ਪੁਤ੍ਰ ਮੀਤ ਧਨ ਕਛੂ ਨ ਰਹਿਓਸੁ ਛੋਡਿ ਗਇਆ ਸਭ ਭਾਈ ਸਾਕੁ ॥
ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ ॥

(ਬਿਲਾਵਲ ਮਹਲਾ ੫ ਆਦਿ ਗ੍ਰੰਥ ਪੰਨਾ ੮੨੫)

ਧੀਰ ਮੱਲ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਵਿਰੁੱਧ ਹਮੇਸ਼ਾ ਮੁਸਲਿਮ ਰਾਜ ਦਰਬਾਰ ਦਾ ਪੱਖ ਲਿਆ । ਫਿਰ ਰਾਮ ਰਾਇ ਕਾਰਨ ਬਣਿਆਂ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਦਿੱਲੀ ਮੰਗਵਾਣ ਦਾ, ਤਾ ਕਿ ਉਨ੍ਹਾਂ ਨੂੰ ਸ਼ਾਹੀ ਹਕੂਮਤ ਦੇ

ਸਾਹਮਣੇ ਮੁਜਰਿਮ ਦੇ ਰੂਪ ਵਿਚ ਪੇਸ਼ ਕੀਤਾ ਜਾ ਸਕੇ। ਦੱਸਦੇ ਹਨ ਕਿ ਰਾਮ ਰਾਇ ਤੇ ਗੁਰੂ ਹਰਿ ਕ੍ਰਿਸ਼ਨ ਜੀ ਦੋਵੇਂ ਇਕ ਦੂਜੇ ਦੇ ਸਰਾਪ ਨਾਲ ਦੇਹ ਤਿਆਗ ਗਏ।

ਧੀਰ ਮੱਲ ਦਾ ਰਵਈਆ ਅੰਤਿਮ ਸਮੇਂ ਤਕ ਸਤਿਗੁਰੂ ਵਿਰੋਧੀ ਰਿਹਾ। ਗੁਰੂ ਤੇਗ ਬਹਾਦਰ ਸਾਹਿਬ ਨੂੰ ਤਾਂ ਧੀਰ ਮੱਲ ਨੇ ਆਪਣੇ ਇਕ ਮਸੰਦ ਕੋਲੋਂ ਗੋਲੀ ਹੀ ਮਰਵਾ ਦਿੱਤੀ — ਪਰ ਉਹ ਬਚ ਗਏ।

ਧੀਰ ਮੱਲ ਦੀ ਬਰਾਬਰ ਦੀ ਗੁਰ ਗੱਦੀ ਬਾਕਾਇਦਾ ਚਲਦੀ ਰਹੀ ਤੇ ਓਸੇ ਦੀ ਅੰਸ ਅੱਗੇ ਚਲ ਕੇ ਸੋਢੀ ਵਡਭਾਗ ਸਿੰਘ ਹੁਰਾਂ ਦੇ ਰੂਪ ਵਿਚ ਪ੍ਰਗਟ ਹੋਈ। ਇਹ ਸੋਢੀ ਵਡਵਾਗ ਸਿੰਘ ਓਹੋ ਹੀ ਹਨ ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਖ਼ਾਲਸੇ ਨੂੰ ਜਨਮ ਮਰਨ ਦੇ ਚੱਕਰ ਵਿਚੋਂ ਕੱਢ ਕੇ ਮੁਕਤੀ ਦਾ ਵਾਅਦਾ ਕਰਕੇ ਖ਼ਾਲਸੇ ਕੋਲੋਂ ਉਹ ਕੁਕਰਮ ਕਰਵਾਇਆ ਜਿਹੜਾ ਗੁਰੂ ਗੋਬਿੰਦ ਸਿੰਘ ਜੀ ਕਦੇ ਮੁਆਫ਼ ਨਹੀਂ ਸਨ ਕਰ ਸਕਦੇ। ਇਸ ਸੋਢੀ ਨੇ ਸਿੱਖਾਂ ਨੂੰ ਕਿਹਾ ਕਿ ਹਰ ਸਿਖ ਇਕ ਇਕ ਤੁਰਕਣੀ ਚੁਕ ਲਿਆਏ ਤੇ ਆਪਣੇ ਘਰ ਪਾ ਲਵੇ।

ਆਦਿ ਗ੍ਰੰਥ ਦੀ ਬੀੜ ਏਸੇ ਖ਼ਾਨਦਾਨ ਕੋਲ ਹੀ ਸੀ। ਇਸ ਬੀੜ ਦੇ ਆਸਰੇ ਗੁਰੂ ਅਰਜਨ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਕਿਸੇ ਵੀ ਗੁਰੂ ਨੇ ਗੱਦੀ ਨਹੀਂ ਚਲਾਈ। ਬੀੜ ਉਨ੍ਹਾਂ ਕੋਲ ਹੀ ਰਹੀ ਜਿਨ੍ਹਾਂ ਨੂੰ ਰਾਜ ਆਸਰਾ, ਰਾਜ ਤੋਂ ਲਾਭ ਅਤੇ ਰਾਜ ਦੀ ਧੌਂਸ ਹਾਸਿਲ ਸੀ।

ਇਨ੍ਹਾਂ ਵਿਚੋਂ ਕਿਸੇ ਨੇ ਵੀ ਕਿਸੇ ਗੁਰੂ ਨੂੰ ਪਰਵਾਨਗੀ ਨਹੀਂ ਦਿੱਤੀ। ਇਹ ਤੇ ਇਨ੍ਹਾਂ ਦੇ ਸਾਥੀ ਮਸੰਦ — ਗੁਰ ਤੀਰਥਾਂ ਉੱਤੇ ਵੀ ਕਾਬਜ਼ ਹੁੰਦੇ ਗਏ। ਕਿਉਂਕਿ ਸਤਿਗੁਰੂਆਂ ਵਿਚੋਂ ਕਿਸੇ ਨੂੰ ਵੀ — ਗ੍ਰੰਥ ਦੀ ਬੀੜ ਜਾਂ ਕਿਸੇ ਤੀਰਥ ਦੇ ਆਸਰੇ ਦੀ ਲੋੜ ਨਹੀਂ। ਗ੍ਰੰਥਾਂ ਦੀ ਬਾਣੀ ਉਨ੍ਹਾਂ ਦੇ ਆਪਣੇ ਅੰਦਰੋਂ ਝਰਨੇ ਵਾਂਗ ਫੁਟਦੀ ਸੀ ਅਤੇ **ਤੀਰਥ ਉਹ ਆਪ ਸਨ**। ਜਿਥੇ ਜਾ ਬਹਿੰਦੇ ਸਨ ਸੋਈ ਥਾਨ ਸੁਹਾਵਾ ਹੋ ਜਾਂਦਾ ਸੀ।

ਜਿਸ ਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ ॥
ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ ॥
ਜੇ ਅਗੈ ਤੀਰਥੁ ਹੋਇ ਤ ਮਲੁ ਲਹੈ ਛਪੜਿ ਨਾਤੈ ਸਗਵੀ ਮਲੁ ਲਾਏ ॥
ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥
ਓਹੁ ਆਪਿ ਛੁਟਾ ਕੁਟੰਬ ਸਿਉ ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ ॥
ਜਨ ਨਾਨਕ ਤਿਸੁ ਬਲਿਹਾਰਣੈ ਜੋ ਆਪਿ ਜਪੈ ਅਵਰਾ ਨਾਮੁ ਜਪਾਏ ॥
(ਮਾਝ ਮਹਲਾ ੪, ਆਦਿ ਗ੍ਰੰਥ ਪੰਨਾ ੧੪੦)

ਸਮੇ ਨੇ ਗ੍ਰੰਥ ਤੇ ਤੀਰਥਾਂ ਦੇ ਮਾਲਿਕਾਂ ਨੂੰ ਰਾਜ ਆਸਰਾ ਬਾਕਾਇਦਾ ਦੇਈ ਰੱਖਿਆ ਹੈ। ਮੁਸਲਿਮ ਹਕੂਮਤਾਂ ਦਾ, ਰਣਜੀਤ ਸਿੰਘ ਦੀ ਹਕੂਮਤ ਦਾ ਫਿਰ ਅੰਗਰੇਜ਼ੀ ਹਕੂਮਤ ਦਾ ਅਤੇ ਹੁਣ ਤਾਂ ਜ਼ੋਰ ਨਾਲ ਉਹ ਆਪ ਰਾਜ ਪਾਟ ਦੇ ਮਾਲਿਕ ਹਨ।

ਗੱਲ ਇਨ੍ਹਾਂ ਦੀ ਸ਼ੁਰੂ ਤੋਂ ਇੱਕੋ ਹੀ ਰਹੀ ਹੈ — ਜਿਉਂਦੇ ਗੁਰੂ ਨੂੰ ਨਹੀਂ ਮੰਨਣਾ।

ਅੱਜ ਵੀ ਗ੍ਰੰਥ ਗੁਰੂ ਤੇ ਸ਼ਬਦ ਗੁਰੂ ਦਾ ਸਾਰਾ ਸਿਧਾਂਤ ਏਸੇ ਸੋਚ ਵਿਚੋਂ ਨਿਕਲ ਰਿਹਾ ਹੈ।

ਪਰ ਗੁਰੂ ਤਾਂ ਗੁਰੂ ਹੀ ਹਨ। ਸਤਿਗੁਰੂ ਦੇ ਬਚਨ ਐਵੇਂ ਕੈਵੇਂ ਦੇ ਕਿਸੇ ਆਦਮੀ ਦੇ ਬਚਨ ਤਾਂ ਹੁੰਦੇ ਨਹੀਂ ਹਨ।

ਅੰਤ ਨੂੰ ਉਹ ਸਤਿਗੁਰੂ ਦੇ ਬਚਨ ਹਨ — ਜਿਨ੍ਹਾਂ ਦਾ ਮਨੁੱਖ ਦੇ ਜਨਮ, ਕਰਮ ਤੇ ਮੁਕਤ ਦਵਾਰ ਦੇ ਖੁਲ੍ਹਣ ਉਪਰ ਅਸਰ ਪੈਂਦਾ ਹੈ। ਇਸ ਲਈ ਮਨੁੱਖ ਹਮੇਸ਼ਾ ਸਤਿਗੁਰੂ ਦੀ ਭਾਲ ਵਿਚ ਜਾਂਦਾ ਰਿਹਾ ਹੈ — ਜਾਂਦਾ ਹੈ ਅਤੇ ਜਾਂਦਾ ਰਹੇਗਾ।

ਇਕ ਸਵਾਲ ਪ੍ਰਿੰਸੀਪਲ ਸਾਹਿਬ ਦਾ ਹੋਰ ਹੈ।

ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈ ਗੋ ॥

ਇਸ ਬਾਰੇ ਹੋਰ ਕੁਝ ਕਹਿਣ ਦੀ ਥਾਂ ਅਸੀਂ ਪ੍ਰਿੰਸੀਪਲ ਸਾਹਿਬ ਕੋਲੋਂ ਹੀ ਪੁਛਣਾ ਚਾਹਾਂਗੇ ਕਿ ਸਤਿਗੁਰ ਬਚਨ — ਕਿਹੜੇ ਸਤਿਗੁਰਾਂ ਦਾ ਬਚਨ ਹੈ ? ਦੇਹ ਧਾਰੀ ਸਤਿਗੁਰੂ ਦਾ ਜਾਂ ਨਿਰਗੁਣ ਨਿਰਾਕਾਰ ਸਮਾਧੀ ਵਿਚ ਲੀਨ ਸਤਿਗੁਰੂ ਦਾ ? ਜਿਥੋਂ ਤਕ ਨਿਰਾਕਾਰ ਦੀ ਗੱਲ ਹੈ — ਉਹ ਤਾਂ ਸੁੰਨਸਮਾਧੀ ਵਿਚ ਹੈ — ਬੋਲਣ ਜਾਂ ਬਚਨ ਕਰਨ ਦਾ ਕੋਈ ਕਾਰਨ ਨਹੀਂ। ਅਤੇ ਜੇ ਦੇਹਧਾਰੀ ਸਤਿਗੁਰੂ ਦਾ ਬਚਨ ਹੈ — ਤਾਂ ਫਿਰ ਝਗੜਾ ਕਾਹਦਾ ? ਸਤਿਗੁਰੂ ਦੇਹ ਵਿਚ ਆਵੇਗਾ ਤਦ ਹੀ ਬਚਨ ਕਰੇਗਾ। ਅਗੋਂ ਉਸ ਬਚਨ ਦੇ ਜਿਹੜੇ ਅਰਥ ਚਾਹੋ ਲਗਾਈ ਜਾਓ।

ਅੰਤ ਤੇ ਭਾਈ ਗੁਰਦਾਸ ਜੀ ਦੀ ਇਸ ਪਉੜੀ ਤੇ ਨਬੇੜਾ ਹੈ—

ਨਿਰੰਕਾਰੁ ਏਕੰਕਾਰੁ ਹੋਇ ਓਅੰਕਾਰਿ ਅਕਾਰੁ ਅਪਾਰਾ।
ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡ ਕਰੋੜਿ ਪਸਾਰਾ।
ਕੇਤੜਿਆ ਜੁਗ ਵਰਤਿਆ ਅਗਮ ਅਗੋਚਰ ਧੁੰਧੂਕਾਰਾ।
ਕੇਤੜਿਆ ਜੁਗ ਵਰਤਿਆ ਕਰਿ ਕਰਿ ਕੇਤੜਿਆ ਅਵਤਾਰਾ।
ਭਗਤਿ ਵਛਲੁ ਹੋਇ ਆਇਆ ਕਲੀ ਕਾਲ ਪਰਗਟ ਪਾਹਾਰਾ।
ਸਾਧ ਸੰਗਤਿ ਵਸਗਤਿ ਹੋਆ ਓਤਿ ਪੋਤਿ ਕਰਿ ਪਿਰਮ ਪਿਆਰਾ।
ਗੁਰਮੁਖਿ ਸੁਝੈ ਸਿਰਜਣਹਾਰਾ॥

(ਵਾਰ ੨੯, ਪਉੜੀ ੧੯)

# ਆਗਿਆ ਭਈ ਅਕਾਲ ਕੀ

ਉਪਰਲੀ ਸਤਰ ਉਸ ਦੋਹਰੇ ਵਿਚੋਂ ਇਕ ਹੈ, ਜਿਹੜਾ ਰੋਜ਼ ਸਿੰਘ ਸਭਾ ਦੇ, — ਅਤੇ ਹੁਣ ਤਾਂ ਇਤਿਹਾਸਕ ਗੁਰਦਵਾਰਿਆਂ ਵਿਚ ਵੀ — ਗਾ ਕੇ ਪੜ੍ਹਿਆ ਜਾਂਦਾ ਹੈ।

ਪਹਿਲੀ ਗੱਲ ਹੈ — ਅਕਾਲ ਪੁਰਖ ਦੀ ਆਗਿਆ ਹੋਈ ਤਾਂ ਪੰਥ ਚਲਾਇਆ।

ਦੂਜੀ ਗੱਲ — ਸਭ ਸਿੱਖਾਂ ਨੂੰ ਹੁਕਮ ਹੈ ਕਿ ਗ੍ਰੰਥ ਨੂੰ ਗੁਰੂ ਮੰਨਣਾ ।

ਸਾਡੇ ਸਮਝਣ ਵਾਲੇ ਇਸ ਵਿਚ ਬੁਨਿਆਦੀ ਮੁੱਦੇ ਇਹ ਹਨ ਕਿ ਆਗਿਆ ਕਿਸ ਨੂੰ ਹੋਈ, ਪੰਥ ਕਿਸ ਨੇ ਚਲਾਇਆ ਤੇ ਫਿਰ ਗ੍ਰੰਥ ਗੁਰੂ ਮੰਨਣ ਦੀ ਗੱਲ ਕਿਸ ਨੇ ਤੇ ਕਿਉਂ ਆਖੀ ?

ਸਾਧਾਰਨ ਆਦਮੀ ਵੀ ਕੋਈ ਗੱਲ ਆਖੇ ਤਾਂ ਉਸ ਦਾ ਕੋਈ ਉੱਦੇਸ਼ ਹੁੰਦਾ ਹੈ। ਤੇ ਜੇ ਅਕਾਲ ਪੁਰਖ ਜਾਂ ਸਤਿਗੁਰੂ ਵੱਲੋਂ ਕੋਈ ਗੱਲ ਆਖੀ ਜਾਵੇ ਅਤੇ ਉਸ ਅਨੁਸਾਰ ਕੰਮ ਕੀਤਾ ਗਿਆ ਹੋਵੇ — ਤਦ ਤਾਂ ਉਸ ਦਾ ਉੱਦੇਸ਼ ਹੀਣ ਜਾਂ ਬੇ-ਅਰਥ ਹੋਣਾ — ਸੋਚਣਾ ਹੀ ਅਹਿਮਕਪੁਣਾ ਹੈ।

ਸੋ ਅਸੀਂ ਵੇਖਦੇ ਹਾਂ ਕਿ ਜਿਸ ਪੰਥ ਦੀ ਗੱਲ ਸਿੱਖ ਸਮਾਜ ਵਿਚ ਕੀਤੀ ਜਾਂਦੀ ਹੈ — ਉਸ ਦੇ ਦੋ ਰੂਪ ਹਨ — ਇਕ ਉਹ ਜਿਸ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ ਸਾਜਿਆ ਅਤੇ ਦੂਜਾ ਉਹ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾ ਕੇ ਤੇ ਸਿੰਘ ਸਜਾ ਕੇ ਇਕ ਵਖਰਾ ਰੂਪ ਦਿੱਤਾ। ਅਰੰਭ ਸਤਿਗੁਰੂ ਨਾਨਕ ਤੋਂ ਹੀ ਜੇ ਮੰਨ ਲਈਏ ਤਾਂ ਵੀ ਸ਼ਾਇਦ ਕਿਸੇ ਨੂੰ ਇਤਰਾਜ਼ ਨਹੀਂ ਹੋਵੇਗਾ। ਇਸ ਬਾਰੇ ਪਹਿਲੇ ਹੁਕਮ ਦੀ ਗੱਲ ਭਾਈ ਗੁਰਦਾਸ ਜੀ ਦੀ ਕਲਮ ਤੋਂ ਲਿਖੀ ਮਿਲਦੀ ਹੈ :

ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰ ਨਾਨਕ ਜਗ ਮਾਹਿ ਪਠਾਇਆ ॥
ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿੱਖਾਂ ਪੀਲਾਇਆ ॥
ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰਿ ਇਕ ਦਿਖਾਇਆ ॥
ਚਾਰੇ ਪੈਰ ਧਰਮ ਦੇ ਚਾਰਿ ਵਰਨ ਇਕ ਵਰਨੁ ਕਰਾਇਆ ॥ ਇਸ ਤੇ ਵਿਚਾਰ ਕਰਨੀ ਅਮਰ ਭਾਰਤੀ ਜੀ.
ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ ॥
ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸੁ ਨਿਵਾਇਆ ॥
ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤਰ ਸੁਣਾਇਆ ॥
ਕਲਿ ਤਾਰਣ ਗੁਰੁ ਨਾਨਕ ਆਇਆ ॥ (ਵਾਰ ੧, ਪਉੜੀ ੨੩)

ਇਹ ਤੇ ਸੀ ਦਾਤਾਰ ਦੀ ਕਰਨੀ। ਅਕਾਲ ਪੁਰਖ ਦਾ ਉਹ ਵਿਧਾਨ ਜਿਹੜਾ ਗੁਰੂ ਨਾਨਕ ਦੇਵ ਜੀ ਦੀ ਰਾਹੀਂ ਅਕਾਲ ਪੁਰਖ ਨੇ ਲਾਗੂ ਕਰਵਾਇਆ। ਤੇ ਫਿਰ ਸਤਿਗੁਰੂ ਨਾਨਕ ਦੇ ਅਧਿਆਤਮਕ ਜੀਵਨ ਦਾ ਅਰੰਭ ਕਿਵੇਂ ਹੋਇਆ?

ਪਹਿਲਾ ਬਾਬੇ ਪਾਇਆ ਬਖਸੁ ਦਰਿ ਪਿਛੋਂ ਦੇ ਫਿਰਿ ਘਾਲਿ ਕਮਾਈ ॥
ਰੇਤੁ ਅਕੁ ਆਹਾਰੁ ਕਰਿ ਰੋੜਾ ਕੀ ਗੁਰ ਕਰੀ ਵਿਛਾਈ ॥

ਭਾਰੀ ਕਰੀ ਤਪਸਿਆ ਵਡੇ ਭਾਗੁ ਹਰਿ ਸਿਉ ਬਣਿ ਆਈ ॥
ਬਾਬਾ ਪੈਧਾ ਸਚ-ਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ ॥
ਬਾਬਾ ਦੇਖੈ ਧਿਆਨ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ ॥
**ਬਾਝਹੁ ਗੁਰੂ ਗੁਬਾਰਿ ਹੈ, ਹੈ ਹੈ ਕਰਦੀ ਸੁਣੀ ਲੁਕਾਈ ॥**
ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ ॥
ਚੜ੍ਹਿਆ ਸੋਧਣਿ ਧਰਤਿ ਲੁਕਾਈ ॥ (ਵਾਰ ੧, ਪਉੜੀ ੨੪)

ਇਹ ਆਰੰਭ ਹੈ ਪੰਥ ਦਾ। ਜਿਸ ਵਿਚੋਂ ਜ਼ਾਹਰ ਹੁੰਦਾ ਹੈ ਕਿ ਬਾਬੇ ਨਾਨਕ ਨੇ **ਦੁਨੀਆ ਨੂੰ ਗੁਰੂ ਤੋਂ ਬਿਨਾਂ ਹਾਹਾਕਾਰ ਕਰਦਿਆਂ ਵੇਖਿਆ। ਅਤੇ ਫਿਰ ਬਾਬਾ ਨਾਨਕ ਗੁਰੂ ਰੂਪ ਵਿਚ ਧਰਤੀ ਨੂੰ ਸੋਧਣ ਲਈ ਨਿਕਲ ਤੁਰਿਆ।**

ਗ੍ਰੰਥ ਦਾ ਇਸ ਵਿਚ ਨਾ ਜ਼ਿਕਰ ਹੈ, ਨਾ ਲੋੜ ਦੱਸੀ ਗਈ ਹੈ ਅਤੇ ਨਾ ਉਦੋਂ ਆਦਿ ਗ੍ਰੰਥ ਜੀ ਦੀ ਹੋਂਦ ਹੀ ਸੀ। ਉਸ ਗੁਰੂ ਦੀ ਲੋੜ ਭਾਸਦੀ ਹੈ ਇਸ ਬਾਣੀ ਵਿਚੋਂ ਜਿਹੜਾ ਗੁਰੂ ਧਰਤੀ ਨੂੰ ਸੋਧਣ ਦੀ ਸਮਰੱਥਾ ਰਖਦਾ ਹੋਵੇ ਤੇ ਉਦਾਸੀ ਦਾ ਆਚਰਨ ਧਾਰ ਕੇ ਬਾਹਰ ਨਿਕਲ ਤੁਰੇ — ਤਾ ਕਿ ਲੁਕਾਈ ਦਾ ਦੁਖ ਦਰਦ ਦੂਰ ਕਰ ਸਕੇ।

ਦੂਜਾ ਇਹੋ ਜਿਹਾ ਮੌਕਾ ਆਉਂਦਾ ਹੈ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ। ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਵੱਲੋਂ ਉਨ੍ਹਾਂ ਨੂੰ ਧਰਤੀ ਉਪਰ ਭੇਜਣ ਦੀ ਗੱਲ ਵੀ ਕੀਤੀ ਹੈ — ਭੇਜਣ ਦਾ ਉੱਦੇਸ਼ ਵੀ ਦੱਸਿਆ ਹੈ, ਉਸ ਵੇਲੇ ਦੀ ਧਰਤੀ ਦੀ ਹਾਲਤ ਵੀ ਦੱਸੀ ਹੈ ਤੇ ਫਿਰ ਆਪਣੇ ਵੱਲੋਂ ਮਿਥੇ ਕੰਮਾਂ ਦੀ ਗੱਲ ਵੀ ਕੀਤੀ ਹੈ।

ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਦੀ ਬੁਨਿਆਦੀ ਸਿਧਾਂਤ ਦੀ ਗੱਲ :

ਜਬ ਜਬ ਹੋਤ ਅਰਿਸਟ ਅਪਾਰਾ ॥
ਤਬ ਤਬ ਦੇਹ ਧਰਤ ਅਵਤਾਰਾ ॥ (ਬਿਸ਼ਨ ਅਵਤਾਰ)

ਫਿਰ ਗੱਲ ਹੈ ਗੁਰੂ ਗੋਬਿੰਦ ਸਿੰਘ ਜੀ ਦੀ ਉਸ ਸਥਿਤੀ ਦੀ ਜਿਸ ਵਿਚੋਂ ਉਨ੍ਹਾਂ ਨੂੰ ਅਕਾਲ ਪੁਰਖ ਨੇ ਧਰਤੀ ਤੇ ਜਾਣ ਦੀ ਆਗਿਆ ਦਿੱਤੀ — **ਅਰਥਾਤ, ਆਗਿਆ ਭਈ ਅਕਾਲ ਕੀ।** ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ :

ਅਬ ਮੈ ਅਪਨੀ ਕਥਾ ਬਖਾਨੋ ॥
ਤਪ ਸਾਧਤ ਜਿਹਿ ਬਿਧਿ ਮੋਹਿ ਆਨੋ ॥
ਹੇਮਕੁੰਟ ਪਰਬਤ ਹੈ ਜਹਾਂ ॥
ਸਪਤ ਸ੍ਰਿੰਗ ਸੋਭਿਤ ਹੈ ਤਹਾਂ ॥
ਸਪਤ ਸ੍ਰਿੰਗ ਤਿਹ ਨਾਮੁ ਕਹਾਵਾ ॥
ਪੰਡਰਾਜ ਜਹ ਜੋਗੁ ਕਮਾਵਾ ॥
ਤਹ ਹਮ ਅਧਿਕ ਤਪੱਸਿਆ ਸਾਧੀ ॥
ਮਹਾਂਕਾਲ ਕਾਲਿਕਾ ਅਰਾਧੀ ॥
ਇਹ ਬਿਧਿ ਕਰਤ ਤਪੱਸਿਆ ਭਯੋ ॥
ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥
ਤਾਤ ਮਾਤ ਮੁਰ ਅਲਖ ਅਰਾਧਾ ॥
ਬਹੁ ਬਿਧਿ ਜੋਗ ਸਾਧਨਾ ਸਾਧਾ ॥
ਤਿਨ ਜੋ ਕਰੀ ਅਲਖ ਕੀ ਸੇਵਾ ॥
ਤਾਤੇ ਭਏ ਪ੍ਰਸੰਨਿ ਗੁਰ ਦੇਵਾ ॥
ਤਿਨ ਪ੍ਰਭ ਜਬ ਆਇਸ ਮੁਹਿ ਦੀਯਾ ॥
ਤਬ ਹਮ ਜਨਮ ਕਲੂ ਮਹਿ ਲੀਯਾ ॥

ਚਿਤ ਨ ਭਯੋ ਹਮਰੋ ਆਵਨ ਕਹ ॥
ਚੁਭੀ ਰਹੀ ਸ੍ਰੁਤ ਪ੍ਰਭੁ ਚਰਨਨ ਮਹਿ ॥
ਜਉ ਤਉ ਪ੍ਰਭ ਹਮਕੋ ਸਮਝਾਯੋ ॥
ਇਮ ਕਹਿ ਕੈ ਇਹ ਲੋਕ ਪਠਾਯੋ ॥

ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ ॥

ਇਸ ਤੋਂ ਬਾਅਦ ਪ੍ਰਭੂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਦੱਸਿਆ ਕਿ ਜਿਹੜਾ ਜਿਹੜਾ ਵੀ ਮੈਂ ਕੋਈ ਰਾਹਬਰ ਬਣਾ ਕੇ ਭੇਜਿਆ ਹੈ — ਉਸੇ ਉਸੇ ਨੇ ਜਾ ਕੇ ਆਪਣੇ ਆਪ ਨੂੰ ਹੀ ਪੁਜਵਾਇਆ ਹੈ ਤੇ ਆਪਣੇ ਹੀ ਪੰਥ ਚਲਾ ਕੇ ਆਪਣੀ ਹੀ ਗੱਲ ਕਰਵਾਈ ਹੈ — ਅਕਾਲਪੁਰਖ ਬ੍ਰਹਮ ਦੀ ਗੱਲ ਕਿਸੇ ਨੇ ਨਹੀਂ ਕੀਤੀ। ਏਥੇ ਹੀ ਬੱਸ ਨਹੀਂ। ਉਨ੍ਹਾਂ ਵਿਚੋਂ ਕਈਆਂ ਨੇ ਪ੍ਰਕਿਰਤੀ ਪੂਜਾ ਵੀ ਚਲਾ ਦਿੱਤੀ। ਕਿਸੇ ਨੇ ਸੂਰਜ ਨੂੰ ਪੁਜਵਾਇਆ, ਕਿਸੇ ਨੇ ਅਗਨੀ ਨੂੰ ਕਿਸੇ ਨੇ ਚੰਦਰਮਾ ਨੂੰ, ਕਿਸੇ ਨੇ ਪੱਥਰ ਨੂੰ, ਕਿਸੇ ਨੇ ਜਲ ਨੂੰ, ਕਿਸੇ ਨੇ ਪਵਨ ਨੂੰ ਪੁਜਵਾਇਆ। ਅਤੇ ਫਿਰ ਮੈਂ ਜਿਹੜੇ ਰਿਖੀ ਸਾਜੇ **ਉਨ੍ਹਾਂ ਨੇ ਆਪਣੇ ਸਿੰਮ੍ਰਿਤੀ-ਗ੍ਰੰਥ ਰਚ ਲਏ ਤੇ ਸਿੰਮ੍ਰਿਤੀ ਦੀ ਪੂਜਾ ਚਲਾ ਦਿੱਤੀ। ਬ੍ਰਹਮਾ ਨੇ ਚਾਰ ਵੇਦ ਬਣਾਏ ਤੇ ਉਹ ਵੀ ਵੇਦਾਂ ਦੀ ਪੂਜਾ ਕਰਵਾਉਣ ਲਗ ਪਿਆ।**

ਏਥੇ ਗੁਰੂ ਗੋਬਿੰਦ ਸਿੰਘ ਜੀ **ਧਰਮ-ਇਤਿਹਾਸ ਦੀ ਉਹ ਗ਼ਲਤੀ ਦੱਸਦੇ ਹਨ**: ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਦੇ ਕਥਨ ਅਨੁਸਾਰ ਗ਼ਲਤ ਦੱਸਿਆ। ਆਪ ਲਿਖਦੇ ਹਨ:

ਜੇ ਜੇ ਰਿਖ ਰਾਜ ਬਨਾਏ ॥
ਤਿਨ ਆਪਨ ਪੁਨਿ ਸਿੰਮ੍ਰਿਤ ਚਲਾਏ ॥
**ਜੇ ਸਿੰਮ੍ਰਿਤਨ ਕੇ ਭਏ ਅਨੁਰਾਗੀ ॥**
**ਤਿਨ ਤਿਨ ਕ੍ਰਿਆ ਬ੍ਰਹਮ ਕੀ ਤਿਆਗੀ ॥**
**ਜਿਨ ਮਨੁ ਹਰਿ ਚਰਨਨ ਠਹਰਾਯੋ ॥**
**ਸੋ ਸਿੰਮ੍ਰਿਤਨ ਕੇ ਰਾਹ ਨ ਆਯੋ ॥**
ਬ੍ਰਹਮਾ ਚਾਰ ਹੀ ਬੇਦ ਬਨਾਏ ॥
ਸਰਬ ਲੋਕ ਤਿਹ ਕਰਮ ਚਲਾਏ ॥
ਜਿਨ ਕੀ ਲਿਵ ਹਰਿ ਚਰਨਨ ਲਾਗੀ ॥
**ਤੇ ਬੇਦਨ ਤੇ ਭਏ ਤਿਆਗੀ ॥**
**ਜਿਨਿ ਮਤ ਬੇਦ ਕਤੇਬਨ ਤਿਆਗੀ ॥**
**ਪਾਰਬ੍ਰਹਮ ਕੇ ਭਏ ਅਨੁਰਾਗੀ ॥...**

ਇਸ ਤਰ੍ਹਾਂ ਵੇਦ ਕਤੇਬ ਰੂਪੀ ਗ੍ਰੰਥਾਂ ਦੀ ਪੂਜਾ ਨੂੰ ਨਕਾਰ ਕੇ ਅੰਤ ਤੇ ਅਕਾਲ ਪੁਰਖ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਬੁਲਾ ਕੇ ਹੁਕਮ ਕੀਤਾ:

ਤਪ ਸਾਧਤ ਹਰਿ ਮੋਹਿ ਬੁਲਾਯੋ ॥
ਇਮ ਕਹਿ ਕੈ ਇਹ ਲੋਕ ਪਠਾਯੋ ॥

ਅਕਾਲ ਪੁਰਖ ਬਾਚ ॥ ਚੌਪਾਈ ॥

**ਮੈ ਅਪਨਾ ਸੁਤ ਤੋਹਿ ਨਿਵਾਜਾ ॥**
**ਪੰਥ ਪ੍ਰਚੁਰ ਕਰਬੇ ਕਹੁ ਸਾਜਾ ॥**
**ਜਾਹਿ ਤਹਾਂ ਤੈ ਧਰਮੁ ਚਲਾਏ ॥**
**ਕਬੁਧਿ ਕਰਨ ਤੇ ਲੋਕ ਹਟਾਇ ॥**

+ ਵਿਚਾਰ
ਗੁਰੂ ਨਾਨਕ ਨੇ ਨੌਂ ਜਾਮੇ ਧਾਰਕੇ ਤਾਂ ਅਕਾਲ ਪੂਜਾ ਹੀ ਕਰਾਈ ਸੀ ਤੇ ਫੇਰ ਦਸਮੇ ਨੂੰ ਏਹ ਹੁਕਮ ਉਚੇਚਾ ਕਿਓਂ ਹੋਇਆ ਕਿ ਅਗੇ ਕਿਸੇ ਨੇ ਅਕਾਲ ਪੂਜਾ ਨਹੀ ਕਰਾਈ ਤੇ ਤੁਸੀ ਜਾਵੋ [illegible]

**ਦੋਹਰਾ**
**ਠਾਢ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰ ਨਯਾਇ ॥**
**ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥**

ਚੌਪਈ

ਇਹ ਕਾਰਨ ਪ੍ਰਭ ਮੋਹਿ ਪਠਾਯੋ ॥
ਤਬ ਮੈ ਜਗਤ ਜਨਮੁ ਧਰਿ ਆਯੋ ॥...

ਉਪਰੋਕਤ ਤੁਕਾਂ ਤੋਂ ਪਤਾ ਲਗਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਪੰਥ ਚਲਾ ਕੇ ਜੋ ਕੰਮ ਕਰਨ ਦੀ ਆਗਿਆ ਹੋਈ ਸੀ — ਉਹ ਸੀ — ਜਹਾਂ ਤਹਾਂ ਧਰਮ ਦਾ ਵਿਸਥਾਰ ਕਰਨਾ, ਦੁਸ਼ਟਾਂ ਦੋਖੀਆਂ ਨੂੰ ਪਕੜ ਕੇ ਉਨ੍ਹਾਂ ਨੂੰ ਪਛਾੜਨਾ, ਧਰਮ ਨੂੰ ਚਲਾਉਣਾ ਤੇ ਦੁਸ਼ਟਾਂ ਦੀ ਜੜ੍ਹ ਪੁਟਣੀ।

ਹਮ ਇਹ ਕਾਜ ਜਗਤ ਮੋ ਆਏ ॥
ਧਰਮ ਹੇਤ ਗੁਰਦੇਵ ਪਠਾਏ ॥
ਜਹਾਂ ਤਹਾਂ ਤੁਮ ਧਰਮ ਬਿਥਾਰੋ ॥
ਦੁਸਟ ਦੋਖਿਯਨਿ ਪਕਰਿ ਪਛਾਰੋ ॥
ਯਾਹੀ ਕਾਜ ਧਰਾ ਹਮ ਜਨਮੰ ॥
ਸਮਝ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਬਾਰਨ ॥
ਦੁਸਟ ਸਭਨ ਕੋ ਮੂਲ ਉਪਾਰਨਿ ॥...

ਇਨ੍ਹਾਂ ਤੁਕਾਂ ਵਿਚ ਕਿਧਰੇ ਵੀ ਗ੍ਰੰਥ ਨੂੰ ਗੁਰੂ ਮੰਨਣ ਜਾਂ ਮਨਵਾਉਣ ਦੀ ਕੋਈ ਗੱਲ ਨਹੀਂ ਆਈ। **ਸਗੋਂ** ਇਸ ਤੋਂ ਉਲਟ **'ਗ੍ਰੰਥ'** ਬਾਰੇ ਇਕ ਫ਼ੈਸਲਾਕੁਨ ਮੱਤ ਆਪ ਨੇ ਵਿਅਕਤ ਕੀਤਾ ਹੈ । ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ।

ਬੇਦ ਕਤੇਬ ਬਿਖੈ ਹਰਿ ਨਾਹੀਂ ॥
ਜਾਨ ਲੇਹੁ ਹਰਿ ਜਨ ਮਨ ਮਾਹੀ ॥ (ਬਚਿਤ੍ਰ ਨਾਟਕ ਦਸਮ ਗ੍ਰੰਥ ਪੰਨਾ ਪ੯)

ਕੋਈ ਕਹਿ ਸਕਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਵੇਦ ਕਤੇਬ ਵਿਚ ਹਰੀ ਦੇ ਨਾ ਹੋਣ ਬਾਰੇ ਕਿਹਾ ਹੈ — ਗ੍ਰੰਥ ਸਾਹਿਬ ਬਾਰੇ ਤਾਂ ਨਹੀਂ ਨਾ ਕਿਹਾ।

ਇਸ ਸੰਬੰਧੀ ਅਰਜ਼ ਹੈ ਕਿ ਆਦਿ ਗ੍ਰੰਥ ਸਾਹਿਬ ਬਾਰੇ ਗੁਰੂ ਗੋਬਿੰਦ ਸਿੰਘ ਜੀ ਨੇ ਕਿਸੇ ਵੀ ਵੇਲੇ ਕੋਈ ਵੀ ਗੱਲ ਨਹੀਂ ਆਖੀ। ਹਾਂ ਭਾਈ ਗੁਰਦਾਸ ਜੀ ਦੀ ਬਾਣੀ ਹੈ ਕੇ :

ਬੇਦ ਗਿਰੰਥ ਗੁਰ ਹਟਿ ਹੈ ਜਿਸੁ ਲਗ ਭਵਜਲ ਪਾਰਿ ਉਤਾਰਾ।
ਸਤਿਗੁਰ ਬਾਝੁ ਨ ਬੁਝੀਐ ਜਿਚਰੁ ਧਰੇ ਨ ਗੁਰ ਅਵਤਾਰਾ।

ਭਾਈ ਗੁਰਦਾਸ ਜੀ ਦੇ ਸਮੇਂ ਆਦਿ ਗ੍ਰੰਥ ਸਾਹਿਬ ਨਾ ਸਿਰਫ਼ ਹੈ ਸੀ, ਸਗੋਂ ਆਪ ਨੇ ਗੁਰਬਾਣੀ ਨੂੰ ਗ੍ਰੰਥ ਦਾ ਰੂਪ ਦੇਣ ਵਿਚ ਵੀ ਪਰਮੁਖ ਹਿੱਸਾ ਪਾਇਆ ਸੀ। ਤਦ ਹੀ ਆਪ ਨੇ ਕਿਹਾ ਸੀ ਕਿ ਵੇਦ ਤੇ ਗ੍ਰੰਥ ਬੇਸ਼ੱਕ ਗੁਰੂ ਦਾ ਹੱਟ ਹਨ — ਪਰ ਜਿੰਨਾ ਚਿਰ ਸਤਿਗੁਰੂ ਦਾ ਦੇਹ-ਅਵਤਾਰ ਨਹੀਂ ਓਨਾ ਚਿਰ ਇਨ੍ਹਾਂ ਨੂੰ ਸਮਝਿਆ ਬੁਝਿਆ ਨਹੀਂ ਜਾ ਸਕਦਾ। ਇਹ ਗ੍ਰੰਥ ਗੁਰੂ ਬਾਣੀ ਰੂਪੀ ਵਸਤ ਦਾ ਹੱਟ ਤਾਂ ਹਨ — ਪਰ ਮਾਲਿਕ ਇਨ੍ਹਾਂ ਦਾ ਸਤਿਗੁਰੂ ਹੀ ਹੈ।

ਉਂਜ ਸਤਿਗੁਰੂ ਨਾਨਕ ਦੇਵ ਜੀ ਨੇ ਵੀ ਵੇਦ ਸ਼ਾਸਤਰ ਤੇ ਸਿੰਮ੍ਰਿਤੀਆਂ ਦੀ ਨਿੰਦਿਆ ਹੀ ਨਹੀਂ ਕੀਤੀ — ਸਗੋਂ ਉਨ੍ਹਾਂ ਦੀ ਇਸ ਪੱਖ ਤੋਂ ਸਿਫ਼ਤ ਸਲਾਹ ਕੀਤੀ ਹੈ :

ਬੇਦੁ ਪੁਕਾਰਹਿ ਭਗਤਿ ਸਰੋਤਿ ॥
ਸੁਣਿ ਸੁਣਿ ਮਾਨੈ ਵੇਖੈ ਜੋਤਿ ॥
ਸਾਸਤ੍ਰ ਸਿੰਮ੍ਰਿਤਿ ਨਾਮੁ ਦ੍ਰਿੜਾਮੰ ॥
ਗੁਰਮੁਖਿ ਸਾਂਤਿ ਊਤਮਾ ਕਰਮੰ ॥

(ਬਿਲਾਵਲੁ ਅਸਟਪਦੀਆ ਮਹਲਾ ੧, ਆਦਿ ਗ੍ਰੰਥ ਪੰਨਾ ੮੩੧)

ਪਰ ਸਤਿਗੁਰੂ ਨਾਨਕ ਦੇਵ ਜੀ ਨੇ ਵੀ ਵੇਦ ਸ਼ਾਸਤਰ ਪੁਰਾਣ ਤੇ ਸਿੰਮ੍ਰਿਤੀਆਂ ਨੂੰ ਅਕਾਲ ਪੁਰਖ ਜਾਂ ਸਤਿਗੁਰੂ ਦੀ ਥਾਂ ਨਹੀਂ ਮੰਨਿਆਂ। ਏਸੇ ਤਰ੍ਹਾਂ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਵੇਦ-ਕਤੇਬ ਅਤੇ ਸਿੰਮ੍ਰਿਤੀਆਂ ਬਾਰੇ ਆਪਣਾ ਨਿਰਣੈ ਦਿੱਤਾ ਹੈ। ਇਹੋ ਨਿਰਣੈ ਹੀ ਆਪ ਦਾ ਗ੍ਰੰਥ ਬਾਣੀ ਉਪਰ ਲਾਗੂ ਹੁੰਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜ਼ਿੰਮੇ ਲਗੇ ਕੰਮ ਪਹਿਲਾਂ ਹੀ ਗਿਣਾ ਦਿੱਤੇ ਹਨ। ਉਸ ਤੋਂ ਬਾਅਦ ਆਪ ਨੇ **ਇਕ ਇਕਰਾਰ ਵੀ ਕੀਤਾ ਹੈ** — ਇਕਰਾਰ ਹੈ :

ਨਾ ਜਾਪ ਆਨ ਕੋ ਜਪੋ ॥
**ਨਾ ਅਉਰ ਥਾਪਨਾ ਥਪੋ** ॥[1]

ਅਰਥਾਤ ਮੈਂ ਕਿਸੇ ਦੀ ਪੂਜਾ ਦਾ ਮੁੱਢ ਨਹੀਂ ਬੰਨ੍ਹਾਂਗਾ।

ਸਵਾਲ ਹੈ ਕਿ ਉਸ ਤੋਂ ਪਹਿਲਾਂ ਸਤਿਗੁਰੂ ਸਾਹਿਬਾਨ ਵੱਲੋਂ ਕਿਸ ਦੀ ਪੂਜਾ ਹੁੰਦੀ ਸੀ ਤੇ ਕਿਸ ਦੀ ਸਥਾਪਨਾ ਸੀ ? ਜਿਥੋਂ ਤੱਕ ਅਕਾਲ ਦੀ ਪੂਜਾ ਦਾ ਸੰਬੰਧ ਹੈ ਉਹ ਤਾਂ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਦੇ ਨੌਂ ਗੁਰੂ ਵੀ ਕਰਦੇ ਆ ਰਹੇ ਸਨ — ਪਰ ਸਤਿਗੁਰੂ ਨਾਨਕ ਨੇ ਜਿਹੜੀ ਸਥਾਪਨਾ ਕੀਤਾ ਸੀ — ਉਹ ਸੀ **'ਸਤਿਗੁਰ ਪ੍ਰਸਾਦਿ'**।

ਸਤਿਗੁਰੂ ਦੇ ਜਿਸ ਸਿਧਾਂਤ ਦੀ ਸਥਾਪਨਾ ਸਤਿਗੁਰੂ ਨਾਨਕ ਨੇ ਗੁਰ ਸਿੱਖਾਂ ਲਈ ਕੀਤੀ ਸੀ ਉਸ ਨੂੰ ਗੁਰੂ ਗੋਬਿੰਦ ਸਿੰਘ ਜੀ ਮੰਨਦੇ ਹਨ। ਆਪ ਨੇ ਚੰਡੀ ਦੀ ਵਾਰ ਦੇ ਮੰਗਲ ਵਿਚ ਉਸ ਸਿਧਾਂਤ ਨੂੰ ਪੂਰੀ ਮਾਨਤਾ ਦਿੱਤੀ ਹੈ :

ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈ ਧਿਆਇ ॥
ਫਿਰ ਅੰਗਦ ਗੁਰ ਤੇ ਅਮਰਦਾਸ ਰਾਮ ਦਾਸੈ ਹੋਈ ਸਹਾਇ ॥
ਅਰਜਨ ਹਰਿਗੋਬਿੰਦ ਨੂੰ ਸਿਮਰੌ ਸ੍ਰੀ ਹਰਿ ਰਾਇ ॥
ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸ ਡਿਠੇ ਸਭ ਦੁਖ ਜਾਇ ॥
ਤੇਗ਼ ਬਹਾਦਰ ਸਿਮਰੀਐ ਘਰ ਨੌ ਨਿਧ ਆਵੈ ਧਾਇ ॥...

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ ਵਿਚ ਜਿਵੇਂ ਅਕਾਲ ਪੁਰਖ ਦੀ ਭਾਸ਼ਾ ਦੁਆਰਾ ਉਨ੍ਹਾ ਸਭਨਾਂ ਹਸਤੀਆਂ ਦੀ ਆਲੋਚਨਾ ਕੀਤੀ ਹੈ, ਜਿਨ੍ਹਾਂ ਨੇ ਬ੍ਰਹਮ ਦਾ ਨਾਮ ਨਾ ਜਪਾ ਕੇ ਆਪ ਅਪਣਾ ਆਪਣਾ ਨਾਮ ਹੀ ਜਪਾਇਆ ਸੀ — ਉਸ ਤੋਂ ਬਿਲਕੁਲ ਉਲਟਾ ਰੁਖ਼ ਸਤਿਗੁਰੂ ਸਾਹਿਬਾਨ ਬਾਰੇ ਅਪਣਾਇਆ ਜਿਸ ਤੋਂ ਜ਼ਾਹਰ ਹੁੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸਤਿਗੁਰੂ ਨਾਨਕ ਮੱਤ ਦੀ ਸਥਾਪਨਾ ਨੂੰ ਸਿਰ ਮੱਥੇ ਤੇ ਪਰਵਾਨ ਕੀਤਾ ਸੀ। ਆਪ ਲਿਖਦੇ ਹਨ :

ਤਿਨ ਬੇਦੀਯਨ ਕੇ ਕੁਲ ਬਿਖੇ ਪ੍ਰਗਟੇ ਨਾਨਕ ਰਾਇ ॥
ਸਭ ਸਿਖਨ ਕੋ ਸੁਖ ਦਏ ਜੱਤ ਤੱਹ ਭਏ ਸਹਾਇ ॥

ਚੌਪਈ

ਤਿਨ ਇਹ ਕਲ ਮੋ ਧਰਮੁ ਚਲਾਯੋ ॥
ਸਭ ਸਾਧਨ ਕੋ ਰਾਹੁ ਬਤਾਯੋ ॥
ਜੋ ਤਾ ਕੇ ਮਾਰਗਿ ਮਹਿ ਆਏ ॥
ਤੇ ਕਬਹੂੰ ਨਹੀ ਪਾਪ ਸੰਤਾਏ ॥

੧. ਬਿਚਿਤ੍ਰ ਨਾਟਕ ਦਸਮ ਗ੍ਰੰਥ ਪੰਨਾ ੫੭।

ਜੇ ਜੇ ਪੰਥ ਤਵਨ ਕੇ ਪਰੇ ॥
ਪਾਪ ਤਾਪ ਤਿਨ ਕੇ ਪ੍ਰਭ ਹਰੇ ॥
ਦੂਖ ਭੂਖ ਕਬਹੂੰ ਨ ਸੰਤਾਏ ॥
ਜਾਲ ਕਾਲ ਕੇ ਬੀਚ ਨ ਆਏ ॥
ਨਾਨਕ ਅੰਗਦ ਕੋ ਬਪੁ ਧਰਾ ॥
ਧਰਮ ਪ੍ਰਚੁਰਿ ਇਹ ਜਗ ਮੋ ਕਰਾ ॥
ਅਮਰਦਾਸ ਪੁਨਿ ਨਾਮੁ ਕਹਾਯੋ ॥
ਜਨ ਦੀਪਕ ਤੇ ਦੀਪ ਜਗਾਯੋ ॥
ਜਬ ਬਰਦਾਨ ਸਮੈ ਵਹੁ ਆਵਾ ॥
ਰਾਮਦਾਸ ਤਬ ਗੁਰੂ ਕਹਾਵਾ ॥
ਤਿਹ ਬਰਦਾਨਿ ਪੁਰਾਤਨਿ ਦੀਆ ॥
ਅਮਰਦਾਸੁ ਸੁਰਪੁਰਿ ਮਗੁ ਲੀਆ ॥
ਸ੍ਰੀ ਨਾਨਕ ਅੰਗਦਿ ਕਰਿ ਮਾਨਾ ॥
ਅਮਰਦਾਸ ਅੰਗਦ ਪਹਿਚਾਨਾ ॥
ਅਮਰਦਾਸ ਰਾਮਦਾਸ ਕਹਾਯੋ ॥
ਸਾਧਨਿ ਲਖਾ ਮੂੜ ਨਹਿ ਪਾਯੋ ॥
ਭਿੰਨ ਭਿੰਨ ਸਭਹੂੰ ਕਰਿ ਜਾਨਾ ॥
ਏਕ ਰੂਪ ਕਿਨਹੂੰ ਪਹਿਚਾਨਾ ॥
ਜਿਨ ਜਾਨਾ ਤਿਨਹੀ ਸਿਧ ਪਾਈ ॥
ਬਿਨ ਸਮਝੇ ਸਿਧ ਹਾਥ ਨ ਆਈ ॥
ਰਾਮਦਾਸ ਹਰਿ ਸੋ ਮਿਲ ਗਏ ॥
ਗੁਰਤਾ ਦੇਤ ਅਰਜਨਹਿ ਭਏ ॥
ਜਬ ਅਰਜਨ ਪ੍ਰਭ ਲੋਕ ਸਿਧਾਏ ॥
ਹਰਿਗੋਬਿੰਦ ਤਿਹਠਾਂ ਠਹਿਰਾਏ ॥
ਹਰਿ ਗੋਬਿੰਦ ਪ੍ਰਭ ਲੋਕ ਸਿਧਾਰੇ ॥
ਹਰੀ ਰਾਇ ਤਿਹਠਾਂ ਬੈਠਾਰੇ ॥
ਹਰੀਕ੍ਰਿਸਨਿ ਤਿਨ ਕੇ ਸੁਤ ਵਏ ॥
ਤਿਨ ਤੇ ਤੇਗ਼ ਬਹਾਦਰ ਭਏ ॥
ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥
ਕੀਨੋ ਬਡੋ ਕਲੂ ਮਹਿ ਸਾਕਾ ॥
ਸਾਧਨਿ ਹੇਤਿ ਇਤੀ ਜਿਨਿ ਕਰੀ ॥
ਸੀਸੁ ਦੀਯਾ ਪਰੁ ਸੀ ਨ ਉਚਰੀ ॥
ਧਰਮ ਹੇਤ ਸਾਕਾ ਜਿਨਿ ਕੀਆ ॥
ਸੀਸੁ ਦੀਆ ਪਰੁ ਸਿਰਰੁ ਨ ਦੀਆ ॥
ਨਾਟਕ ਚੇਟਕ ਕੀਏ ਕੁਕਾਜਾ ॥
ਪ੍ਰਭ ਲੋਗਨ ਕਹ ਆਵਤ ਲਾਜਾ ॥

ਦੋਹਰਾ

ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭਪੁਰ ਕੀਯਾ ਪਯਾਨ ॥
ਤੇਗ਼ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥
ਤੇਗ਼ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥[1]

ਇਸ ਬਾਣੀ ਤੋਂ ਇਹ ਗੱਲ ਉਘੜ ਕੇ ਸਾਹਮਣੇ ਆ ਜਾਂਦੀ ਹੈ ਕਿ :

"ਨਾ ਅਉਰ ਥਾਪਨਾ ਥਪੋ" ਤੋਂ ਆਪ ਦੀ ਮੁਰਾਦ ਕੀ ਸੀ। ਆਪ ਨੇ ਉਸ ਤੋਂ ਪਹਿਲਾਂ ਉਨ੍ਹਾਂ ਲੋਕਾਂ ਦੀ ਚਰਚਾ ਕੀਤੀ ਸੀ ਜਿਨ੍ਹਾਂ ਨੇ ਜਾਂ ਤੇ ਆਪਣੀ ਪੂਜਾ ਕਰਵਾਈ, ਜਾਂ ਸੂਰਜ ਚੰਦਰ, ਹਵਾ ਪਾਣੀ ਤੇ ਪੱਥਰ ਦੀ। ਉਨ੍ਹਾਂ ਰਿਖੀਆਂ ਦੀ ਚਰਚਾ ਵੀ ਕੀਤੀ ਹੈ ਜਿਨ੍ਹਾਂ ਨੇ ਸਿੰਮ੍ਰਿਤੀ ਗ੍ਰੰਥਾਂ ਦੀ ਰਚਨਾ ਕਰ ਕੇ ਓਹਨਾਂ ਦੀ ਪੂਜਾ ਕਰਵਾਈ, ਜਾਂ ਬ੍ਰਹਮਾ ਨੇ ਵੇਦਾਂ ਦੀ ਰਚਨਾ ਕਰ ਕੇ ਵੇਦਾਂ ਦੀ—ਜਾਂ ਮੁਸਲਿਮ ਰਾਹਬਰਾਂ ਦੀ ਜਿਨ੍ਹਾਂ ਨੇ ਕਤੇਬ ਦੀ ਪੂਜਾ ਕਰਵਾਈ — ਪਰ ਗੁਰੂ ਗੋਬਿੰਦ ਸਿੰਘ ਜੀ ਨੇ ਸਾਫ਼ ਸ਼ਬਦਾਂ ਵਿਚ ਇਕਰਾਰ ਕੀਤਾ ਤੇ ਐਲਾਨ ਵੀ ਕੀਤਾ :

ਨਾ ਅਉਰ ਥਾਪਨਾ ਥਪੋ ॥

ਫਿਰ 'ਗ੍ਰੰਥ ਗੁਰੂ' ਦੀ ਥਾਪਨਾ ਦਾ ਤਾਂ ਸਵਾਲ ਹੀ ਨਹੀਂ ਕਿਉਂਕਿ ਉਸ ਬਾਰੇ ਆਪ ਪਹਿਲਾਂ ਹੀ ਰਾਇ ਦੇ ਆਏ ਹਨ :

ਜੇ ਜੇ ਰਿਖਰਾਜ ਬਨਾਏ ॥
ਤਿਨ ਆਪਨ ਪੁਨਿ ਸਿੰਮ੍ਰਿਤਿ ਚਲਾਏ ॥...
ਜਿਨਕੀ ਲਿਵ ਹਰਿ ਚਰਨਨ ਲਾਗੀ ॥
ਤੇ ਬੇਦਨ ਤੇ ਭਏ ਤਿਆਗੀ ॥...[2]

ਦਸਮ ਪਾਤਸ਼ਾਹ ਦੀ ਉਪਰੋਕਤ ਬਾਣੀ ਦੇ ਸਾਹਮਣੇ —

"ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ, ਸਭ ਸਿਖਣ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ"...ਦਾ ਕੀ ਅਰਥ ਹੈ ? ਤੇ ਕੀ ਮੇਲ ਹੈ ਗੁਰੂ ਗੋਬਿੰਦ ਸਿੰਘ ਜੀ ਦੀ ਅਧਿਆਤਮਕ ਪਹੁੰਚ ਦੀ ਸਿਖਰ ਦਾ ਅਤੇ ਭਾਈ ਪ੍ਰਹਿਲਾਦ ਸਿੰਘ ਜੀ ਦੇ ਇਸ ਰਾਜਨੀਤਕ ਦੋਹੇ ਦਾ !

ਸਤਿਗੁਰੂਆਂ ਦੇ ਸਿਧਾਂਤ ਦੀ ਕਸਵੱਟੀ ਸਾਡੇ ਕੋਲ ਮੌਜੂਦ ਹੈ — ਆਦਿ ਅਤੇ ਦਸਮ ਸ੍ਰੀ ਗ੍ਰੰਥ ਸਾਹਿਬ ਅਤੇ ਉਸ ਤੋਂ ਬਾਅਦ ਆਦਿ ਸ੍ਰੀ ਗ੍ਰੰਥ ਸਾਹਿਬ ਦੀ ਕੁੰਜੀ — ਭਾਈ ਗੁਰਦਾਸ ਜੀ ਦੀਆਂ ਵਾਰਾਂ।

ਫਿਰ ਅਸੀਂ ਕਿਉਂ ਭਰਮੀਏਂ ?

ਇਹ ਦੋਹਰਾ ਗੁਰੂ ਗੋਬਿੰਦ ਸਿੰਘ ਜੀ ਨੇ ਨਹੀਂ ਉਚਾਰਿਆ, ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਿਚ ਵੀ ਨਹੀਂ ਉਚਾਰਿਆ ਗਿਆ, ਸਗੋਂ ਢੇਰ ਚਿਰ ਬਾਅਦ ਬਣਾਇਆ ਅਤੇ ਗੁਰਦਵਾਰਿਆਂ ਵਿਚ ਗਾਉਣਾ ਸ਼ੁਰੂ ਕੀਤਾ ਗਿਆ।

ਪਰ ਇਤਿਹਾਸ ਦੱਸਦਾ ਹੈ ਕਿ **'ਗ੍ਰੰਥ' ਦੇ ਆਸਰੇ ਗੁਰਿਆਈ ਚਲਾਉਣ ਦਾ ਕੰਮ ਬਹੁਤ ਚਿਰ ਪਹਿਲਾਂ ਹੀ ਸ਼ੁਰੂ ਹੋ ਚੁੱਕਾ ਸੀ — ਏਸੇ ਲਈ ਨੌਵੇਂ ਗੁਰੂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਸ੍ਰੀ ਆਦਿ ਗ੍ਰੰਥ ਨੂੰ ਨਦੀ ਵਿਚ ਰਖ ਦਿੱਤਾ ਸੀ।**[3] ਟਿਪਣੀ

ਜਿਥੋਂ ਤਕ ਪਹਿਲੇ ਦਸ ਸਤਿਗੁਰੂ ਸਾਹਿਬਾਨ ਦਾ ਸੰਬੰਧ ਹੈ, ਉਨ੍ਹਾਂ ਵਿਚੋਂ ਤਾਂ ਕਿਸੇ ਇਕ ਨੇ ਵੀ ਬਾਣੀ ਜਾਂ

੧. ਬਿਚਿਤ੍ਰ ਨਾਟਕ — ਦਸਮ ਗ੍ਰੰਥ ਪੰਨਾ ਪ੩-ਪ੪।
੨. ਦਸਮ ਗ੍ਰੰਥ ਪੰਨਾ ਪ੯।
੩. ਵੇਖੋ ਸੂਰਜ ਪ੍ਰਕਾਸ਼ ਵਿਚ — ਗੁਰੂ ਤੇਗ਼ ਬਹਾਦਰ ਜੀ ਦਾ ਬਕਾਲਾ ਛੱਡਣ ਦਾ ਪਰਸੰਗ।

ਗ੍ਰੰਥ ਦੇ ਆਸਰੇ ਗੁਰਿਆਈ ਚਲਾਉਣ ਬਾਰੇ ਨਾ ਸੋਚਿਆ, ਨਾ ਆਖਿਆ। ਗੁਰਬਾਣੀ ਦੇ ਸੰਗ੍ਰਹਿ ਦਾ ਕ੍ਰਮ ਕੀ ਰਿਹਾ ਹੈ — ਇਸ ਬਾਰੇ ਵਿਦਵਾਨਾਂ ਵਿਚ ਚੋਖਾ ਮਤਭੇਦ ਹੈ। ਸ੍ਰੀ ਹਰਨਾਮ ਦਾਸ ਉਦਾਸੀਨ ਦੀਆਂ 'ਪ੍ਰਾਚੀਨ ਬੀੜਾਂ' ਪੁਸਤਕ ਵਿਚ ਦਿੱਤਾ ਕ੍ਰਮ ਵੱਧ ਤੋਂ ਵੱਧ ਤਰਕ ਸੰਗਤ ਲੱਗਦਾ ਹੈ, ਜੋ ਲਗਭਗ ਇੰਜ ਹੈ —

ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਭਗਤਾਂ ਦੀ ਬਾਣੀ ਇਕੱਠੀ ਕੀਤੀ ਤੇ ਆਪਣੀ ਬਾਣੀ ਦੀ ਰਚਨਾ ਕੀਤੀ। ਪਰ ਗੁਰੂ ਉਹ ਆਪਣੀ ਅਧਿਆਤਮਕ ਸ਼ਕਤੀ ਕਾਰਨ ਹੀ ਪਰਵਾਨ ਹੋਏ। ਦੂਜੇ ਗੁਰੂ ਨੇ ਭਗਤਾਂ ਦੀ ਬਾਣੀ ਤੇ ਗੁਰੂ ਨਾਨਕ ਦੀ ਬਾਣੀ ਸੰਭਾਲੀ ਅਤੇ ਆਪਣੀ ਬਾਣੀ ਦੀ ਰਚਨਾ ਕੀਤੀ। ਤੀਜੇ ਗੁਰੂ ਨੇ ਉਹ ਭਗਤਾਂ ਦੀ ਬਾਣੀ ਤੇ ਦੋਹਾਂ ਗੁਰੂਆਂ ਦੀ ਬਾਣੀ ਸੰਭਾਲੀ ਤੇ ਆਪਣੀ ਬਾਣੀ ਦੀ ਰਚਨਾ ਕੀਤੀ। ਚੌਥੇ ਗੁਰੂ ਨੇ ਫਿਰ ਓਸੇ ਕ੍ਰਮ ਨੂੰ ਦੋਹਰਾਇਆ। **ਪੰਜਵੇਂ ਗੁਰੂ ਨੇ ਓਸੇ ਕ੍ਰਮ ਅਨੁਸਾਰ ਪਹਿਲੇ ਚਹੁੰਆਂ ਗੁਰਆਂ ਦੀ ਬਾਣੀ ਅਤੇ ਭਗਤਾਂ ਦੀ ਬਾਣੀ ਮੋਹਣ ਜੀ ਕੋਲੋਂ ਲੈ ਕੇ ਇਕ ਥਾਂ ਇਕੱਠੀ ਕਰ ਦਿੱਤੀ ਤੇ ਉਸ ਦੀ ਬੀੜ ਬਣਾ ਕੇ ਬਾਣੀ ਦੇ ਪਾਠ ਦੀ ਰੀਤ ਚਲਾਈ।** ਪੰਜਵੇਂ ਗੁਰੂ ਦੀ ਰਚੀ ਹੋਈ ਬਾਣੀ ਅਤੇ ਭੱਟਾਂ ਦੀ ਬਾਣੀ ਗੁਰੂ ਅਰਜਨ ਦੇਵ ਜੀ ਦੇ ਦੇਹ ਤਿਆਗ ਤੋਂ ਬਾਅਦ ਬੀੜ ਵਿਚ ਸ਼ਾਮਲ ਕੀਤੀ ਗਈ। ਭਾਈ ਮਣੀ ਸਿੰਘ ਜੀ ਨੇ ਨਾਵੇਂ ਸਤਿਗੁਰਾਂ ਦੀ ਬਾਣੀ ਆਦਿ ਬੀੜ ਵਿਚ ਸ਼ਾਮਲ ਕਰ ਕੇ ਦਸਮ ਗ੍ਰੰਥ ਦਾ ਵੀ ਨਾਲ ਹੀ ਸੰਪਾਦਨ ਕਰ ਕੇ ਦੋਹਾਂ ਗ੍ਰੰਥਾਂ ਦਾ ਇਕੋ ਗ੍ਰੰਥ ਬਣਾ ਦਿੱਤਾ।[1]

ਸ੍ਰੀ ਆਦਿ ਗ੍ਰੰਥ ਦੀਆਂ ਬੀੜਾਂ ਅਨੇਕਾਂ ਹਨ ਤੇ ਉਨ੍ਹਾਂ ਬਾਰੇ ਵਿਦਵਾਨਾਂ ਵਿਚ ਏਨਾ ਜ਼ਿਆਦਾ ਮਤਭੇਦ ਹੈ ਜਿੰਨਾ ਹੋਰ ਕਿਸੇ ਵੀ ਧਾਰਮਕ ਗ੍ਰੰਥ ਬਾਰੇ ਸ਼ਾਇਦ ਨਾ ਹੋਵੇ। ਬੀੜ ਕਿਹੜੀ, ਕਿਸ ਨੇ ਬਣਾਈ, ਕਿਹੜੀ ਬੀੜ ਵਿਚ ਕਿਹੜੀ ਬਾਣੀ ਸਹੀ ਹੈ ਤੇ ਕਿਹੜੀ ਕੱਚੀ ਬਾਣੀ ਹੈ ਇਸ ਬਾਰੇ ਮਤਭੇਦਾਂ ਦਾ ਕੋਈ ਅੰਤ ਹੀ ਨਹੀਂ।

ਪਰ ਇਹ ਤਿੰਨ ਗੱਲਾਂ ਬੜੀਆਂ ਹੀ ਸਪੱਸ਼ਟ ਹਨ। ਇਕ ਤਾਂ ਇਹ ਕਿ ਸਾਰੇ ਸਤਿਗੁਰੂ ਸਾਹਿਬਾਨ ਵਿਚੋਂ ਕਿਸੇ ਨੇ ਵੀ ਬੀੜ ਨੂੰ ਆਪਣੀ ਗੁਰਿਆਈ ਦਾ ਮਾਧਿਅਮ ਨਹੀਂ ਸੀ ਬਣਾਇਆ। ਅਤੇ ਦੂਜੀ ਇਹ ਕਿ ਗੁਰੂ ਅਰਜਨ ਦੇਵ ਜੀ ਵੱਲੋਂ ਬੰਨ੍ਹੀ ਗਈ ਪਹਿਲੀ ਬੀੜ ਦੇ ਪਹਿਲੇ ਉਤਾਰੇ ਤੋਂ ਹੀ — ਜੋ ਕਿ ਭਾਈ ਬੰਨੋ ਨੇ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੀ ਕੀਤਾ — ਬੀੜ ਵਿਚ ਵਾਧੇ ਘਾਟੇ ਸ਼ੁਰੂ ਹੋ ਗਏ ਸਨ। ਤੀਜੀ ਗੱਲ ਇਹ ਕਿ ਗੁਰੂ ਅਰਜਨ ਦੇਵ ਜੀ ਦੀ ਦੇਹ ਦਾ ਓਹਲਾ ਹੋਣ ਤੋਂ ਥੋੜ੍ਹਾ ਚਿਰ ਬਾਅਦ ਹੀ **ਆਦਿ ਗ੍ਰੰਥ ਦੀ ਬੀੜ ਦੇ ਸਹਾਰੇ ਜਿਹੜੇ ਵਿਅਕਤੀ ਗੁਰੂ ਨਹੀਂ ਸਨ,** ਉਨ੍ਹਾਂ ਮਹਤਵਾਕਾਂਖੀਆਂ ਦੀ ਇਕ ਵੱਖਰੀ ਗੁਰਗੱਦੀ ਦੀ ਪਰੰਪਰਾ ਸ਼ੁਰੂ ਹੋ ਗਈ ਸੀ।

## ਗੁਰੂ ਹਰਿਗੋਬਿੰਦ ਸਾਹਿਬ

ਛੇਵੇਂ ਸਤਿਗੁਰੂ — ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਪਿਤਾ ਦੀ ਬੰਨ੍ਹੀ ਹੋਈ ਬੀੜ ਆਪਣੇ ਕੋਲ ਨਾ ਰੱਖ ਕੇ ਆਪਣੇ ਪੋਤਰੇ ਧੀਰ ਮੱਲ ਕੋਲ ਕਰਤਾਰਪੁਰ ਹੀ ਛੱਡ ਦਿੱਤੀ ਸੀ। ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਕਵੀ ਸੰਤੋਖ ਸਿੰਘ ਜੀ ਗੁਰੂ ਹਰਿਗੋਬਿੰਦ ਸਾਹਿਬ ਦੇ ਕਰਤਾਰਪੁਰ ਛੱਡ ਕੇ ਜਾਣ ਦੀ ਤਿਆਰੀ ਦਾ ਪਰਸੰਗ ਵਰਨਣ ਕਰਦੇ ਹਨ। ਇਸ ਪਰਸੰਗ ਅਨੁਸਾਰ ਤਿਆਰੀ ਮੁਕੰਮਲ ਹੋ ਜਾਣ ਤੇ ਬਿਧੀ ਚੰਦ ਅਰਜ਼ ਕਰਦਾ ਹੈ :

"ਜੇਤਿਕ ਸਕਟਨਿ ਪਰ ਲਦਿ ਗਯੋ, ਤਿਤਿਕ ਸਮਾਜ ਸੰਗ ਕਰਿ ਲਯੋ।
ਧੀਰ ਮੱਲ ਕੋ ਕਹਯੋ ਘਨੇਰੇ, ਸੋ ਨਹਿੰ ਆਇਵ ਰਾਵਰਿ ਨੇਰੇ।
ਕਹਿਤ ਸੁ — ਤਜੌਂ ਨ ਪੁਰਿ ਕਰਤਾਰ, ਰਹਯੋ ਸਮਾਜ ਸੁ ਲਯੋ ਸੰਭਾਰਿ।
ਨਹਿੰ ਚਾਹਤਿ ਚਿਤ ਸੰਗ ਤੁਮਾਰਾ, ਬਕ੍ਰ ਬਾਕ ਪ੍ਰਤੀਕੂਲ ਉਚਾਰਾ।
ਨਿਜ ਮਾਤਾ ਕੋ ਰਾਖਯੋ ਪਾਸ, ਕਹਿ ਬਹੁ ਬਿਧਿ ਕੀ ਪ੍ਰੀਤ ਅਵਾਸ।

੧ ਵੇਖੋ ਪਿਆਰਾ ਸਿੰਘ ਪਦਮ ਰਚਿਤ 'ਦਸਮ ਗ੍ਰੰਥ' ਦਰਸ਼ਨ।

ਬਡਨ ਹਮਾਰੇ ਨਗਰ ਬਸਾਯੋ, ਮਿਲ ਤੁਰਕਨਿ ਸੋਂ ਰਹੇਂ ਦਿਥਾਯੋ ।
ਹਮ ਨਹਿੰ ਤਿਨ ਸੋਂ ਵੈਰ ਕਮਾਵੈਂ, ਤੁਰਕਨਿ ਕੈ ਅਨੁਸਾਰ ਬਿਤਾਵੈਂ ।
ਸ੍ਰੀ ਗੁਰੂ ਗ੍ਰਿੰਥ ਰਾਖਿ ਕਰਿ ਲੀਨੋ, ਗੁਪਤ ਛਪਾਵਨਿ ਕਿਤਹੂੰ ਕੀਨੋ ।
ਖੋਜਿ ਰਹੇ ਸੋ ਹਾਥ ਨ ਆਯੋ, ਤਾਰੋ ਕਠਨ ਕੋਠਰੇ ਲਾਯੋ ।
ਕਹੈ ਸੁ — ਮੈਂ ਇਹ ਰਾਖਨਿ ਕਰੋਂ, ਇਸ ਕੀ ਆਸ ਏਕ ਮਨ ਧਰੋਂ ।
ਜਿਸ ਤੇ ਚਲੈ ਮੋਰ ਗੁਜ਼ਰਾਨਾਂ, ਖਾਨ ਪਾਨ ਕੋ ਖ਼ਰਚ ਮਹਾਨਾ ।
ਜੋਰ ਪਾਇ ਕਰਿ ਹੋਇ ਬਖੇਰਾ, ਕਹਤੁ ਤ ਲੇ ਆਵਹਿੰ ਇਸ ਬੇਰਾ ।
ਸ੍ਰੀ ਹਰਿ ਗੋਵਿੰਦ ਲਖੀ ਖੁਟਾਈ, ਅਗ੍ਰ ਤੁਰਕ ਢਿਗ ਪੁੱਤ੍ਰ ਪਠਾਈ ।
ਬਹੁਤ ਭਵਿੱਖਤਿ ਕਰਿ ਅਪਰਾਧੂ, ਜਥਾ ਸੁ ਪ੍ਰਿਥੀਆ ਪ੍ਰਥਮ ਅਸਾਧੂ ।
ਅਬਿ ਸਜਾਇ ਜੋ ਕਛੂ ਦਿਵਾਵੈਂ, ਨੀਕੀ ਨਹੀਂ ਕਿਸੂ ਮਨ ਭਾਵੈ ।
ਹੋਇ ਅਧਿਕ ਹੀ ਅਵਗੁਨਿਆਰੋ, ਤਊ ਅੰਤ ਕੋ ਅਹੈ ਹਮਾਰੋ ।
ਇਤਿਯਾਦਿਕ ਬਹੁ ਰਿਦੇ ਬਿਚਾਰੀ, ਸ੍ਰੀ ਹਰਿ ਗੋਵਿੰਦ ਗਿਰਾ ਉਚਾਰੀ ।
'ਕੁਛ ਨਹਿੰ ਕਹਹੁ, ਚਹਹਿ ਸੋ ਕਰਹਿ, ਗੁਰੂ ਘਰ ਸੋਂ ਇਹ ਮੇਲ ਨ ਧਰਹਿ ।
ਪ੍ਰਥਮ ਪ੍ਰਿਥਕ ਪ੍ਰਿਥੀਆ ਜਿਮ ਭਯੋ, ਤਿਮ ਇਹ ਰਹੈ ਅਪਰ ਮਗ ਲਯੋ ।'
ਸੁਨਿ ਬਿਧੀਏ ਕਰ ਜੋਰਿ ਅਲਾਯੋ, 'ਤੁਮ ਆਇਸੁ ਲੇ ਗ੍ਰਿੰਥ ਲਿਖਾਯੋ ।
ਨਹੀਂ ਸੰਪੂਰਨ ਅਬਿ ਲੌ ਭਯੋ, ਰਾਗ ਬਿਲਾਵਲਿ ਲੌ ਲਿਖਿ ਲਯੋ ।
ਆਧੋ ਰਹੈ ਸੁ ਜਾਨੀ ਪਰੈ, ਦੇਬੋ ਇਹੁ ਨਹੀਂ ਕਿਸ ਕਰੈ ।''

(ਸੂਰਜ ਪ੍ਰਕਾਸ਼, ਅੰਸੂ ੨੩, ਪੰਨਾ ੩੪੩੬)

ਉਪਰਲੇ ਹਵਾਲੇ ਤੋਂ ਇਕ ਗਲ ਤਾਂ ਇਹ ਸਿੱਧ ਹੋ ਗਈ ਕਿ ਆਦਿ ਗ੍ਰੰਥ ਸਾਹਿਬ ਵਿਚ ਕੋਈ ਵੀ ਬਾਣੀ ਓਦੋਂ ਹੀ ਚਾੜ੍ਹੀ ਜਾਂਦੀ ਸੀ, ਜਦੋਂ ਬਾਣੀ ਰਚਨਾ ਕਰਨ ਵਾਲੇ ਗੁਰੂ ਜਾਂ ਭਗਤ — ਦੇਹ ਤਿਆਗ ਚੁੱਕੇ ਹੋਣ। ਗੁਰੂ ਹਰਿ ਗੋਬਿੰਦ ਸਾਹਿਬ ਗੁਰੂ ਅਰਜਨ ਦੇਵ ਜੀ ਦੀ ਬਾਣੀ ਚਾੜ੍ਹ ਰਹੇ ਸਨ । ਰਾਗ ਬਿਲਾਵਲ ਤਕ ਲਿਖਿਆ ਗਿਆ ਸੀ ਕਿ — ਗ੍ਰੰਥ ਧੀਰ ਮੱਲ, ਮੱਲ ਕੇ ਬਹਿ ਗਿਆ।

ਦੂਜੀ ਗੱਲ ਇਹ ਸਪੱਸ਼ਟ ਹੁੰਦੀ ਹੈ ਕਿ ਗ੍ਰੰਥ ਦੇ ਆਸਰੇ ਖਾਣ-ਪਾਣ ਦਾ ਗੁਜ਼ਾਰਾ ਚਲਾਉਣ ਦੀ ਰੀਤ ਧੀਰ ਮੱਲ ਨੇ ਓਦੋਂ ਹੀ ਸ਼ੁਰੂ ਕਰ ਦਿੱਤੀ ਸੀ । ਤੀਜੀ ਗੱਲ ਇਹ ਕਿ ਸ੍ਰੀ ਗ੍ਰੰਥ ਸਾਹਿਬ ਉਪਰ ਧੀਰ ਮੱਲ ਨੇ ਕਬਜ਼ਾ ਇਸ ਲਈ ਨਹੀਂ ਸੀ ਕੀਤਾ ਕਿ ਉਹ ਗ੍ਰੰਥ ਸਾਹਿਬ ਨੂੰ — ਗੁਰੂ ਮੰਨ ਕੇ ਉਸ ਵਿਚ ਦਰਜ ਬਾਣੀ ਦੇ ਪਾਠ ਨਾਲ ਆਪਣਾ ਜੀਵਨ ਸਵਾਰਨਾ ਚਾਹੁੰਦਾ ਜਾਂ ਤੁਰੀਆ ਪਦ ਦੀ ਪ੍ਰਾਪਤੀ ਲਈ ਜਤਨ ਕਰਨਾ ਚਾਹੁੰਦਾ ਸੀ — ਸਗੋਂ ਕਬਜ਼ਾ ਇਸ ਲਈ ਕੀਤਾ ਕਿ ਗ੍ਰੰਥ ਸਾਹਿਬ ਦੇ ਆਸਰੇ ਉਸ ਨੂੰ ਆਪਣੀ ਗੁਰਿਆਈ ਸਥਾਪਤ ਕਰਨ ਦੀ ਆਸ ਸੀ ।

**ਅੱਗੇ ਚੱਲ ਕੇ ਗ੍ਰੰਥ ਦੇ ਆਸਰੇ ਗੁਰਿਆਈ ਦੀ ਭਾਵਨਾ ਦਾ ਉਸ ਵੇਲੇ ਹੋਰ ਵਿਕਾਸ ਹੁੰਦਾ ਹੈ —** ਜਦੋਂ ਧੀਰ ਮੱਲ ਦੇ ਪਿਤਾ ਬਾਬਾ ਗੁਰਦਿੱਤਾ ਜੀ ਚੜ੍ਹਾਈ ਕਰ ਜਾਂਦੇ ਹਨ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਧੀਰ ਮੱਲ ਵੱਲ ਸੁਨੇਹਾਂ ਘੱਲਦੇ ਹਨ ਕਿ ਉਹ ਆਪਣੀ ਮਾਤਾ ਅਤੇ 'ਗ੍ਰੰਥ' ਨੂੰ ਨਾਲ ਲੈ ਕੇ ਤੁਰੰਤ ਪਹੁੰਚੇ — ਕਿਉਂਕਿ 'ਗ੍ਰੰਥ' ਤੋਂ ਬਾਬਾ ਗੁਰਦਿੱਤਾ ਜੀ ਨਮਿਤ ਭੋਗ ਪਾਉਣਾ ਹੈ । ਇਸ ਬਾਰੇ ਭਾਈ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼ ਵਿਚ ਲਿਖਦੇ ਹਨ :

'' 'ਸ੍ਰੀ ਗੁਰਦਿੱਤਾ ਜੋਤਿ ਸਮਾਯੋ, ਸਤਿਗੁਰ ਤੁਮ ਕੋ ਬੋਲਿ ਪਠਾਯੋ ।
ਜੇਸ਼ਟ ਪੁੱਤ੍ਰ ਚਲਹੁ ਤਤਕਾਲ, ਤੁਮ ਕੋ ਉਚਿਤ ਕ੍ਰਿਯਾ ਸੁਭ ਢਾਲ ।
**ਲੇ ਕਰਿ ਚਲਹੁ ਗ੍ਰਿੰਥ ਨਿਜ ਸਾਥ, ਪਾਠ ਕਰਾਵਨ ਚਾਹਤਿ ਨਾਥ ।**
ਬਿਲਮ ਨ ਧਰਹੁ ਗੁਰੂ ਫੁਰਮਾਯੋ, ਇਮ ਸੇਵਕ ਸਭਿ ਹੁਕਮ ਸੁਨਾਯੋ' ।''

ਧੀਰ ਮੱਲ ਨੇ ਜਾਣ ਤੋਂ ਨਾਂਹ ਕਰ ਦਿੱਤੀ। ਫਿਰ ਉਸ ਦੀ ਮਾਤਾ ਨੇ ਉਹਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਤੇ ਕਿਹਾ ਕਿ ਤੂੰ ਵੱਡਾ ਪੁੱਤਰ ਏਂ; ਤੇਰੇ ਸਿਰ ਪੱਗ ਬੱਝਣੀ ਏਂ। ਜੇ ਤੂੰ ਨਾ ਗਿਉਂ ਤਾਂ ਪੱਗ ਨਹੀਂ ਮਿਲਣੀ — ਤੇ ਜੇ ਪੱਗ ਨਾ ਮਿਲੀ ਤਾਂ ਗੁਰਿਆਈ ਵੀ ਨਹੀਂ ਮਿਲਣੀ —

"'ਨਾਹਿੰ ਤ ਪਾਗ ਨ ਪਾਵੈਂ ਹਾਥ, ਨਿਰਨੇ ਕਰਿ ਹੇਰਹੁ ਮਤਿ ਸਾਥ।
ਬਡੇ ਪੁਤ੍ਰ ਕੋ ਸਭਿ ਅਧਿਕਾਰ, ਗੁਰਤਾ ਆਦਿਕ ਲਖਹੁ ਉਦਾਰ।
ਸਭ ਤੇ ਛੂਛੋ ਹੀ ਰਹਿ ਜੈ ਹੈਂ, ਪੁਨ ਸੰਗਤ ਤੇ ਕਿਮ ਪੁਜਵੈਂ ਹੈਂ।'
ਸੁਨਤਿ ਧੀਰ ਮੱਲ ਗਿਰਾ ਬਖਾਨੀ, 'ਮੈਂ ਤੋ ਉਰ ਨਿਰਨੈ ਕਰਿ ਜਾਨੀ।
**ਗੁਰ ਤੇ ਕਛੁ ਹਾਥ ਨਹਿ ਐ ਹੈ, ਮੋ ਪਰ ਤਰਕਨ ਅਨਿਕ ਉਠੈ ਹੈਂ।**
**ਤਹਾਂ ਗਏ ਤੇ ਗ੍ਰਿੰਥ ਮੰਗਾਇ, ਤਬ ਹਮ ਛੂਛੇ ਹੀ ਰਹਿ ਜਾਇ।**
**ਗ੍ਰਿੰਥ ਨਿਕਟਿ ਤੇ ਗੁਰ ਮੈਂ ਅਹੌਂ, ਸਭਿ ਸੰਗਤਿ ਤੇ ਪੂਜਾ ਲਹੌਂ।**
**ਕਿਯੋ ਗੁਰੂ ਕੋ ਗੁਰ ਨਹਿੰ ਬਨੌਂ, ਤਿਨ ਢਿਗ ਜਾਉਂ ਨ ਮੈਂ ਸਚ ਭਨੌਂ" "।**[1]

## ਗੁਰੂ ਤੇਗ ਬਹਾਦੁਰ ਸਾਹਿਬ

ਸਤਿਗੁਰੂ ਤੇਗ਼ ਬਹਾਦੁਰ ਸਾਹਿਬ ਦੇ ਵੇਲੇ ਸਤਿਗੁਰੂ ਨੂੰ ਛੱਡ ਕੇ ਗ੍ਰੰਥ ਦੇ ਆਸਰੇ ਗੁਰਿਆਈ ਦੀ ਭਾਵਨਾ ਹੋਰ ਤੇਜ਼ ਹੋ ਜਾਂਦੀ ਹੈ ਤੇ ਇਸ ਦਾ ਅਸਰ ਗੁਰੂ ਕੇ ਅਨੁਯਾਈ ਸਿੱਖਾਂ ਉਪਰ ਵੀ ਪੈਂਦਾ ਹੈ। ਇਕ ਸਮੇਂ ਜਦੋਂ ਧੀਰ ਮੱਲ ਦਾ ਇਕ ਮਸੰਦ ਗੁਰੂ ਤੇਗ਼ ਬਹਾਦੁਰ ਸਾਹਿਬ ਉਪਰ ਗੋਲੀ ਚਲਾਉਂਦਾ ਹੈ ਤੇ ਗੁਰੂ ਘਰ ਦਾ ਸਾਰਾ ਧਨ ਮਾਲ ਲੁੱਟ ਕੇ ਲੈ ਜਾਂਦਾ ਹੈ ਤਾਂ ਮੱਖਣ ਸ਼ਾਹ ਨੂੰ ਪਤਾ ਲੱਗਣ ਤੇ ਮੱਖਣ ਸ਼ਾਹ ਆਪਣੇ ਪੰਜ ਸੌ ਹਥਿਆਰਬੰਦ ਯੋਧਿਆਂ ਨਾਲ ਧੀਰ ਮੱਲ ਦੇ ਡੇਰੇ ਉਪਰ ਹੱਲਾ ਬੋਲ ਕੇ ਗੁਰੂ ਘਰ ਦਾ ਅਤੇ ਧੀਰ ਮੱਲ ਦਾ ਵੀ ਸਾਰਾ ਧਨ ਮਾਲ ਲੁੱਟ ਲਿਆਉਂਦਾ ਹੈ। ਨਾਲ ਹੀ ਉਹ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਵੀ ਚੁਕਵਾ ਲਿਆਉਂਦਾ ਹੈ।

ਗੁਰੂ ਤੇਗ਼ ਬਹਾਦੁਰ ਸਾਹਿਬ ਨੂੰ ਪਤਾ ਲੱਗਣ ਤੇ ਉਹ ਸਾਰਾ ਧਨ ਮਾਲ ਧੀਰ ਮੱਲ ਨੂੰ ਮੋੜ ਦੇਣ ਦਾ ਹੁਕਮ ਦੇਂਦੇ ਹਨ। ਹੁਕਮ ਦੀ ਪਾਲਣਾ ਹੁੰਦੀ ਹੈ, ਪਰ ਇਕ ਵਸਤੂ ਨੂੰ ਛਡ ਕੇ। ਉਹ ਵਸਤੂ ਸੀ — ਸ੍ਰੀ ਗ੍ਰੰਥ ਸਾਹਿਬ। ਗੁਰੂ ਤੇਗ਼ ਬਹਾਦੁਰ ਜੀ ਦੀ ਮਾਤਾ ਤੇ ਮੱਖਣ ਸ਼ਾਹ ਰਲ ਕੇ ਇਹ ਮਤਾ ਪਕਾ ਲੈਂਦੇ ਹਨ ਕਿ 'ਗ੍ਰੰਥ ਸਾਹਿਬ' ਨਹੀਂ ਮੋੜਨਾ ਅਤੇ ਗੁਰੂ ਜੀ ਨੂੰ ਵੀ ਨਹੀਂ ਦੱਸਣਾ।

ਕੁਝ ਸਮੇਂ ਬਾਅਦ ਗੁਰੂ ਤੇਗ਼ ਬਹਾਦੁਰ ਜੀ ਬਕਾਲਾ ਛਡ ਕੇ ਕਿਤੇ ਹੋਰਥੇ ਡੇਰਾ ਜਾ ਲਗਾਉਣ ਲਈ ਚੱਲ ਪਏ। ਸਾਰੇ ਸਾਜ਼ ਸਾਮਾਨ ਦੀ ਤਿਆਰੀ ਵਿਚ ਇਕ ਸਿੱਖ ਦੇ ਸਿਰ ਤੇ 'ਗ੍ਰੰਥ ਸਾਹਿਬ' ਵੇਖ ਕੇ ਆਪ ਨੇ ਪੁਛਿਆ —

"ਇਤਨੇ ਮਹਿ ਸਿੱਖ ਸੋ ਚਲਿ ਆਯੋ, ਗੁਰੂ ਗ੍ਰਿੰਥ ਜਿਨ ਸੀਸ ਉਠਾਯੋ।
ਦੇਖਤਿ ਗੁਰ ਅਰ ਸਿੱਖ ਤਿਸ ਓਰ, ਬੰਦਨ ਕਰੀ ਸਕਲ ਕਰ ਜੋਰਿ।
ਤੇਗ਼ ਬਹਾਦਰ ਗੁਰੂ ਬਖਾਨਯੋ, 'ਕੌਨ ਗ੍ਰਿੰਥ ਸਾਹਿਬ ਇਹ ਆਨਯੋ।
ਕਿਤ ਲੇ ਜਾਇ, ਅਹੈ ਕਿਸ ਪਾਸ, ਬੂਝਹੁ ਇਸ ਕੋ, ਕਰਹੁ ਪ੍ਰਕਾਸ਼।'
ਤਬਿ ਕ੍ਰਿਪਾਲ ਗੁਜਰੀ ਕੋ ਭ੍ਰਾਤ, ਸਰਬ ਸੁਨਾਇ ਭਨਯੋ ਸੁ ਬ੍ਰਿਤਾਂਤ।
ਸ੍ਰੀ ਗੁਰਅਰਜਨ ਪ੍ਰਥਮ ਲਿਖਾਯੋ, ਧੀਰ ਮੱਲ ਸੋ ਛਲ ਕਰਿ ਪਾਯੋ।
ਡੇਰਾ ਲੂਟ ਲੀਨਿ ਜਬ ਸਾਰੇ, ਤਬ ਤੇ ਆਯਹੁ ਸਦਨ ਹਮਾਰੇ।
ਮਹਾਂ ਮਹਾਤਮ ਹੈ ਇਸ ਕੇਰਾ, ਜਿਸ ਕੇ ਦਰਸ਼ਨ ਪੁੰਨ ਘਨੇਰਾ।

੧ ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਅਸੂ ੩੯, ਪੰਨਾ ੩੪੫੯-੬੦।

ਰਾਵਰਿ ਬਡਨਿ ਬਨਾਯੋ ਏਹੀ, **ਇਸ ਢਿਗ ਹੁਇ ਪੂਜਾ ਬਹੁ ਲੇਹੀ ।**
**ਇਸ ਕਰਿ ਸਰਬ ਸੰਗਤਾਂ ਆਵੈਂ, ਦਰਸਹਿਂ ਅਨਿਕ ਅਕੋਰ ਚਢਾਵੈਂ ।**
**ਯਾਂ ਤੇ ਆਪ ਨਿਕਟਿ ਅਬਿ ਰਹੈ, ਅਪਰ ਥਾਨ ਕੇ ਉਚਿਤ ਨ ਅਹੈਂ ।'**
**ਸੁਨਿ ਸ੍ਰੀ ਤੇਗ਼ ਬਹਾਦਰ ਕਹਯੋ, 'ਹਮਰੇ ਸੰਗ ਕੌਨ ਬਿਧਿ ਰਹਯੋ ?**
**ਕਿਨ ਇਹ ਰਾਖਿ ਸਾਥ ਨਿਜ ਆਨਯੋ ? ਫੇਰਨਿ ਕਹਯੋ ਨਹੀਂ ਸੈ ਮਾਨਯੋ ।**
**ਧੀਰ ਮੱਲ ਕੇ ਨਿਕਟਿ ਕਦੀ ਕੋ,** ਅਬ ਭੀ ਦੈਬੋ ਬਨਹਿ ਤਿਸੀ ਕੋ ।
**ਛੀਨਿ ਲੇਨਿ ਇਹੁ ਉਚਿਤ ਨ ਹਮੈ, ਰਿਦੈ ਬਿਸੂਰਹਿ ਦੁਖ ਸਭਿ ਸਮੈ ।'**
**ਤਬਹਿ ਕ੍ਰਿਪਾਲ ਸੁਨਾਵਨਿ ਕੀਨਿ, 'ਮੱਖਨ ਅਰੁ ਮਾਤਾ ਨਹਿਂ ਦੀਨਿ ।...'"**

ਤਦ ਗੁਰੂ ਜੀ ਨੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਗ੍ਰੰਥ ਸਾਹਿਬ ਨੂੰ ਲਿਜਾ ਕੇ ਧੀਰ ਮੱਲ ਨੂੰ ਦੇ ਆਓ । ਪਰ ਸਿੱਖ ਕਿਸੇ ਨੇ ਵੀ ਹੁਕਮ ਨਹੀਂ ਮੰਨਿਆਂ ਤੇ ਕਿਹਾ ਕਿ **ਅਸਾਂ ਗੁਰੂ ਵਿਰੋਧੀ ਧੀਰ ਮੱਲ ਦੇ ਮੱਥੇ ਨਹੀਂ ਲੱਗਣਾ ।**

"ਸਿਖਯਨਿ ਸੰਗ ਗੁਰੂ ਪੁਨ ਕਹਯੋ, 'ਧੀਰ ਮੱਲ ਕੋ ਹਮ ਇਹ ਲਹਯੋ ।
ਕੋ ਅਬਿ ਗਮਨਹੁ, ਲੇ ਕਰਿ ਜਾਵੈ, ਸੌਂਪੇ ਜਾਇ ਤਿਸੀ ਕੇ ਪਾਹੇ ।
**ਹਮਰੇ ਸੰਗਿ ਨ ਰਾਖਨਿ ਕਰੋ,** ਸ੍ਰੀ ਕਰਤਾਰ ਪੁਰੇ ਲੇ ਧਰੋ ।'
ਸੁਨਿ ਸਿੱਖਯਨਿ ਸਭਿ ਜੋਰੇ ਹਾਥ, ਹੋਇ ਨਿੰਮ੍ਰ ਬੋਲੇਂ ਗੁਰ ਸਾਥ ।
'ਧੀਰ ਮੱਲ ਤਨ ਮਨ ਤੇ ਖੋਟਾ, ਤਿਸ ਕੇ ਦੇਖਨਿ ਤੇ ਬਹੁ ਤੋਟਾ ।
ਗੁਰ ਨਿੰਦਕ ਬਡ ਪਾਪ ਕਮਾਇ, ਕਹਿ ਕਰਿ ਤੁਮ ਪਰ ਤੁਪਕ ਚਲਾਏ ।
ਕਰਹਿ ਸਦਾ ਦੁਸ਼ਟਨ ਕੀ ਸੰਗਤਿ, ਉੱਤਮ ਜਨ ਜਿਸ ਕੀ ਨਹਿਂ ਪੰਗਤਿ ।
ਹਮ ਤਿਸ ਕੀ ਦਿਸ਼ਿ ਮੁਖ ਨਹਿਂ ਕਰੈਂ, ਮਿਲਬੇ ਕੀ ਬਾਛਾ ਨਹਿਂ ਧਰੈਂ ।
ਰਾਵਰ ਕੇ ਅਪਰਾਧੀ ਭਾਰੋ, ਹਮ ਬਿਲੋਕਿ ਨਹਿਂ ਸਕਹਿਂ ਸਹਾਰੋ ।
ਸੁਨਿ ਗੁਰ ਸਭਿ ਸਿੱਖਨ ਕੀ ਬਿਨਤੀ, ਮਨ ਮਹਿਂ ਗਿਨਤਿ ਰਹੇ ਗਨ ਗਨਤੀ ।
**ਨਹਿਨ ਗ੍ਰਿੰਥ ਸਾਹਿਬ ਹਮ ਰਾਖੈਂ, ਤਿਸ ਢਿਗ ਪਹੁੰਚੈ — ਚਿਤ ਅਭਿਲਾਖੈਂ ।**

... ... ...

ਸਿੱਖ ਸੇਵਕ ਤਹਿਂ ਜਾਇ ਨ ਕੋਈ, ਲਖਹਿਂ ਮਹਾਂ ਅਪਰਾਧੀ ਸੋਈ ।
ਕਰਤਾ ਜਾਨਿ ਕੁਕਰਮਨਿ ਕੇਰਾ, ਨਹਿਂ ਚਾਹਤਿ ਸਿੱਖ ਦਰਸ਼ਨ ਹੇਰਾ ।
ਕਰਹਿਂ ਪਰਣ, ਤਿਸ ਮੁਖ ਨਹਿਂ ਲਾਗਹਿਂ, ਕਿਮ ਪਹੁੰਚਾਇਂ ਗ੍ਰਿੰਥ ਤਿਸ ਆਗਹਿ ।
ਤਰਨੀ ਕੀ ਪ੍ਰਤੀਖਨਤਾ ਕਰਤੇ, ਇਸ ਕਾਰਜ ਕੋ ਰਿਦੈ ਬਿਚਰਿਤੇ ।
ਜਬਿ ਨੌਕਾ ਚਲਿ ਕਰਿ ਢਿਗ ਆਈ, ਭਏ ਅਰੂਢਨਿ ਤਬਹਿ ਗੁਸਾਈਂ ।
ਸਿਅੰਦਨ ਡੋਰੇ ਨਰ ਸਮੁਦਾਏ, ਮੱਖਣ ਆਦਿਕ ਤੁਰਤ ਚਢਾਏ ।
ਗੁਰੂ ਗ੍ਰੰਥ ਕੋ ਤਰੀ ਮਝਾਰ, ਸੁਭ ਥਲ ਪਿਖਿ ਕਹਿ ਧਰਯੋ ਸੁਧਾਰਿ ।
ਕਰਨ ਧਾਰ ਤਬਿ ਪ੍ਰੇਰਨਿ ਕਰੀ, ਨੀਰ ਗੰਭੀਰ ਸ਼ੀਘ੍ਰ ਚਲਿ ਤਰੀ ।
ਪਰਲੇ ਤੀਰ ਗਈ ਤਤਕਾਲਾ, ਉਤਰਿ ਪਰੇ ਸਤਿਗੁਰੂ ਕ੍ਰਿਪਾਲਾ ।
ਇਕ ਨਰ ਸ੍ਰੀ ਕਰਤਾਰ ਪੁਰੇ ਕੋ, ਉਤਰਯੋ ਗੁਰ ਕੈ ਸੰਗ ਉਰੇ ਕੋ ।
ਬੂਝਨ ਕੀਨੋ, ਤਾਂਹਿਂ ਬਖਾਨਾ, 'ਮੈਂ ਤਿਸ ਨਗਰ ਬਿਖੈ ਚਲਿ ਜਾਨਾ ।'
ਸਤਿਗੁਰ ਕਹਯੋ 'ਕਾਜ ਹਮ ਕੀਜੈ, ਏਕ ਸੰਦੇਸ ਧੀਰ ਮੱਲ ਦੀਜੈ ।
ਗੁਰੂ ਗ੍ਰਿੰਥ ਜੋ ਤੁਮ ਤੇ ਲਿਯੋ, ਸੋ ਦਰਿਆਉ ਬਿਖੈ ਧਰਿ ਦਿਯੋ ।

ਆਪ ਜਾਇ ਕਰਿ ਲੇਉ ਨਿਕਾਸ, ਪੁਨ ਸਦੀਵ ਤੁਮ ਰਾਖਹੁ ਪਾਸ।
**ਹਮ ਨਹਿ ਕੀਨਸਿ ਅੰਗੀਕਾਰ।' "**

ਗੁਰੂ ਤੇਗ ਬਹਾਦਰ ਸਾਹਿਬ ਨੇ ਗ੍ਰੰਥ ਸਾਹਿਬ ਨੂੰ ਆਪਣੇ ਕੋਲ ਰੱਖਣਾ ਪਸੰਦ ਨਹੀਂ ਕੀਤਾ ਕਿਉਂਕਿ ਗ੍ਰੰਥ ਸਾਹਿਬ ਨਾਲ ਅਧਿਕ ਪੂਜਾ ਅਰਥਾਤ ਚੜ੍ਹਾਵੇ ਦੀ ਭਾਵਨਾ ਜੁੜ ਚੁੱਕੀ ਸੀ। ਇਸੇ ਕਰਕੇ ਕ੍ਰਿਪਾਲ ਜੀ ਬਹੁਤੀ ਸੰਗਤ ਦੇ ਆਉਣ ਦੀ ਗੱਲ ਕਹਿ ਕੇ ਬੀੜ ਨੂੰ ਗੁਰੂ ਜੀ ਦੇ ਹੀ ਕੋਲ ਰੱਖਣ ਲਈ ਕਹਿ ਰਹੇ ਸਨ। ਗੁਰੂ ਜੀ ਨੇ ਉਹ ਬੀੜ ਧੀਰ ਮੱਲ ਨੂੰ ਹੀ ਮੋੜਨੀ ਮੁਨਾਸਿਬ ਜਾਣੀ ਅਤੇ ਇਸੇ ਉਦੇਸ਼ ਲਈ ਬੀੜ ਨਦੀ ਵਿਚ ਰੱਖ ਦਿੱਤੀ ਜਿਸ ਨੂੰ ਸੂਰਜ ਪ੍ਰਕਾਸ਼ ਅਨੁਸਾਰ ਬਾਅਦ ਵਿਚ ਧੀਰ ਮੱਲ ਕੱਢ ਕੇ ਲੈ ਗਿਆ। ਉਂਜ ਇਸ ਕੱਢ ਕੇ ਲੈ ਜਾਣ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ।

ਉਪਰੋਕਤ ਘਟਨਾ ਤੋਂ ਇਹ ਗੱਲ ਉਘੜ ਕੇ ਸਾਹਮਣੇ ਆ ਜਾਂਦੀ ਹੈ ਕਿ ਸੱਚ ਮੁਚ ਦੇ ਗੁਰੂ ਸਾਹਿਬਾਨ ਨੂੰ ਆਪਣੀ ਗੁਰਿਆਈ ਚਲਾਉਣ ਲਈ ਗ੍ਰੰਥ ਸਾਹਿਬ ਦਾ ਆਸਰਾ ਕਦੇ ਵੀ ਨਹੀਂ ਲੈਣਾ ਪਿਆ, ਪਰੰਤੂ ਸਵਾਰਥੀ ਵਿਅਕਤੀਆਂ ਜਾਂ ਧੜਿਆਂ ਨੇ ਹਮੇਸ਼ਾ ਹੀ ਆਪਣੀ ਗੁਰਿਆਈ ਚਲਾਉਣ ਲਈ ਗ੍ਰੰਥ ਸਾਹਿਬ ਦਾ ਆਸਰਾ ਤੱਕਿਆ ਉਸ ਨੇ ਗ੍ਰੰਥ ਸਾਹਿਬ ਦੀ ਬਾਣੀ ਨੂੰ ਧਰਮ ਦੀ ਧਿਰ ਨਹੀਂ ਮੰਨਿਆ ਸਗੋਂ ਪੂਜਾ, ਚੜ੍ਹਾਵੇ ਤੇ ਆਪਣੀ ਹਉਮੈ ਦਾ ਆਸਰਾ ਹੀ ਬਣਾਇਆ।

ਇਸ ਤੋਂ ਅਗਲੀ ਕਥਾ ਬਾਰੇ ਵਿਦਵਾਨਾਂ ਵਿਚ ਚੋਖਾ ਮਤਭੇਦ ਹੈ। ਕੁਝ ਕੁ ਇਹ ਮੰਨਦੇ ਹਨ ਕਿ ਗੁਰੂ ਜੀ ਬਾਣੀ ਦਾ ਉਚਾਰਨ ਕਰਦੇ ਗਏ ਤੇ ਭਾਈ ਮਣੀ ਸਿੰਘ ਜੀ ਲਿਖਦੇ ਗਏ। ਕੁਝ ਕੁ ਵਿਦਵਾਨਾਂ ਦਾ ਮਤ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗ੍ਰੰਥ ਦੇ ਕਿਸੇ ਹੋਰ ਉਤਾਰੇ ਤੋਂ — ਜੋ ਕਿ ਓਦੋਂ ਤੱਕ ਵਡੀ ਗਿਣਤੀ ਵਿਚ ਹੋ ਚੁਕੇ ਸਨ — ਉਤਾਰਾ ਕਰਕੇ ਉਸ ਵਿਚ ਗੁਰੂ ਤੇਗ ਬਹਾਦੁਰ ਜੀ ਦੀ ਬਾਣੀ ਲਿਖਵਾਈ। ਸਾਡੇ ਮਤ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਨਾ ਕੋਈ ਬੀੜ ਲਿਖਵਾਈ ਅਤੇ ਨਾ ਹੀ ਕਿਸੇ ਬੀੜ ਦਾ ਉਤਾਰਾ ਕਰਵਾਇਆ ਸੀ।

ਇਹ ਸਵਾਲ ਪੁਰਾਤਨ ਬੀੜਾਂ ਦੇ ਖੋਜੀਆਂ ਦੇ ਵਿਚਾਰ ਗੋਚਰਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਜਿਹੜੀ ਬੀੜ ਤਿਆਰ ਕਰਵਾਈ — ਉਹ ਕਿੱਥੇ ਹੈ, ਜਿਸ ਬੀੜ ਨੂੰ ਕਥਿਤ ਗੁਰਿਆਈ ਦਿੱਤੀ ਗਈ ਉਹ ਬੀੜ ਕਿੱਥੇ ਹੈ ? ਜਾਂ ਜਿਹੜੀ ਬੀੜ ਗੁਰੂ ਤੇਗ ਬਹਾਦਰ ਸਾਹਿਬ ਨੇ ਦਰਿਆ ਵਿਚ ਰੱਖ ਦਿੱਤੀ ਸੀ ਉਹ ਕਿੱਥੇ ਹੈ ? ਹਾਂ, ਇਹ ਗੱਲ ਵਿਦਵਾਨਾਂ ਨੇ ਸਿੱਧ ਕਰ ਦਿੱਤੀ ਹੈ ਕਿ ਧੀਰ ਮੱਲ ਵਾਲੀ ਬੀੜ ਅੱਜ ਕਲ੍ਹ ਕਿਤੇ ਨਹੀਂ ਦਿੱਸਦੀ। ਕਰਤਾਰਪੁਰ ਵਾਲੀ ਬੀੜ ਉਹ ਨਹੀਂ ਸਗੋਂ ਕੋਈ ਹੋਰ ਹੀ ਹੈ।

ਸਾਡੇ ਵਿਚਾਰ ਗੋਚਰਾ ਸਵਾਲ ਏਥੇ ਸਿਰਫ਼ ਇਹੋ ਹੈ ਕਿ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਜਿਹੜੀ ਦੇਹ ਧਾਰੀ ਗੁਰੂ ਦੀ ਪਰੰਪਰਾ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੱਕ ਪੁੱਜੀ ਸੀ — ਉਸ ਪਰੰਪਰਾ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਜੇ ਬਦਲਨਾ ਚਾਹਿਆ ਤਾਂ ਕਿਉਂ ? ਉਹ ਕਿਹੜੇ ਕਾਰਨ ਸਨ ? ਅਤੇ ਜੇ ਇਕ ਏਡੀ ਵਡੀ ਅਹਿਮੀਅਤ ਵਾਲਾ ਬੁਨਿਆਦੀ ਫ਼ੈਸਲਾ ਆਪ ਨੇ ਲੈਣਾ ਹੀ ਸੀ ਤਾਂ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਇਸ ਗੱਲ ਦਾ ਕਾਰਨ ਆਪ ਨੂੰ ਦੱਸ ਦੇਣਾ ਤੇ ਜ਼ਿਕਰ ਕਰ ਦੇਣਾ ਚਾਹੀਦਾ ਸੀ।

## ਨਾਂਦੇੜ ਦੀ ਖ਼ਬਰ

ਜੇ ਉਸ ਵੇਲੇ ਵੀ ਇਹ ਕੰਮ ਨਹੀਂ ਸੀ ਹੋ ਸਕਿਆ ਤਾਂ ਉਸ ਬਾਣੀ ਵਿਚ ਹੀ ਇਸ ਗੱਲ ਦਾ ਜ਼ਿਕਰ ਕਰ ਦਿੱਤਾ ਜਾਂਦਾ ਜਿਹੜੀ ਬਾਣੀ ਆਪ ਨੇ ਖ਼ੁਦ ਰਚੀ ਅਤੇ — ਜਿਸ ਦਾ ਸੰਪਾਦਨ ਭਾਈ ਮਣੀ ਸਿੰਘ ਜੀ ਨੇ ਹੀ ਕੀਤਾ ਸੀ। ਪਰ ਇਹੋ ਜਿਹੀ ਕੋਈ ਗੱਲ ਨਹੀਂ ਹੋਈ। ਜਿਨ੍ਹਾਂ ਇਤਿਹਾਸਕਾਰਾਂ ਨੇ "ਗੁਰੂ ਗ੍ਰੰਥ ਜੀ ਮਾਨੀਓ ਪਰਗਟ ਗੁਰਾਂ ਕੀ ਦੇਹ" ਵਾਲੀ ਗੱਲ ਗੁਰੂ ਗੋਬਿੰਦ ਸਿੰਘ ਜੀ ਦੇ ਕਥਨ ਨਾਲ ਜੋੜੀ ਹੈ — ਉਨ੍ਹਾਂ ਵਿਚੋਂ ਕੋਈ ਵੀ ਉਸ ਸਮੇਂ ਗੁਰੂ ਜੀ ਦੇ ਕੋਲ ਨਹੀਂ ਸੀ — ਜਦੋਂ ਦੀ ਗੁਰਿਆਈ ਗ੍ਰੰਥ ਨੂੰ ਦੇਣ ਵਾਲੀ ਗੱਲ ਦੱਸੀ ਜਾਂਦੀ ਹੈ।

ਕਰਮ ਸਿੰਘ ਹਿਸਟੋਰੀਅਨ ਸਿਖ ਇਤਿਹਾਸ ਦੇ ਸਾਰੇ ਇਤਿਹਾਸਕਾਰਾਂ ਵਿਚੋਂ ਕਵੀ ਸੈਨਾਪਤੀ ਨੂੰ ਸਭ ਤੋਂ ਵੱਧ

ਪਰ ਮਾਨੀਕ ਮੰਨਦੇ ਹਨ ਕਿਉਂਕਿ ਸੈਨਾਪਤੀ ਗੁਰੂ ਜੀ ਦੇ ਸਮਕਾਲੀ ਇਤਿਹਾਸਕਾਰ ਸਨ। "ਕਵੀ ਸੈਨਾਪਤੀ ਸ੍ਰੀ ਦਸਮੇਸ਼ ਜੀ ਦੇ ਹਜ਼ੂਰੀ ਕਵੀਆਂ ਵਿਚੋਂ ਇਕ ਪ੍ਰਸਿੱਧ ਕਵੀ ਸੀ। ਜਦ ਸ੍ਰੀ ਦਸਮੇਸ਼ ਜੀ ਨੇ ਖ਼ਾਲਸਾ ਸਾਜਿਆ, ਤਾਂ ਆਪ ਨੇ ਸਤਿਗੁਰੂ ਜੀ ਦੀ ਸੋਭਾ ਵਜੋਂ ਸੰਮਤ ੧੭੫੮ ਬਿਕ੍ਰਮੀ (੧੭੦੧ ਈਸਵੀ) ਵਿਚ ਇਹ ਕਵਿਤਾ ਰਚੀ ਅਤੇ ਉਸ ਸਮੇਂ ਤੀਕ ਦੇ ਇਤਿਹਾਸਕ ਹਾਲ ਵੀ ਲਿਖੇ, ਜੋ ਬਚਿਤ੍ਰ ਨਾਟਕ ਦੇ ਆਧਾਰ ਉੱਤੇ ਹੀ ਹਨ। **ਇਸ ਤੋਂ ਮਗਰੋਂ ਜੋ ਜ਼ਰੂਰੀ ਗੱਲਾਂ ਹੋਈਆਂ ਉਹ ਵੀ ਫੇਰ ਮਗਰੋਂ ਵਧਾਈਆਂ ਗਈਆਂ ਅਤੇ 'ਸ੍ਰੀ ਗੁਰ ਸੋਭਾ' ਵਿਚ ਸ੍ਰੀ ਦਸਮੇਸ਼ ਜੀ ਦੇ ਜੋਤੀ ਜੋਤਿ ਸਮਾਉਣ ਤੀਕ ਦੇ ਹਾਲ ਪੂਰੇ ਕੀਤੇ ਗਏ।**

**"ਐਸਾ ਮਲੂਮ ਹੁੰਦਾ ਹੈ ਕਿ ਸੈਨਾਪਤੀ ਉਸ ਸਮੇਂ ਦਿੱਲੀ ਰਹਿੰਦਾ ਹੋਵੇਗਾ।"[੧]**

ਇਤਿਹਾਸਕਾਰ ਦਿੱਲੀ ਬੈਠਾ ਹੈ ਤੇ ਘਟਨਾ ਨਾਂਦੇੜ ਵਿਚ ਵਾਪਰ ਰਹੀ ਹੈ — ਉਸ ਬਾਰੇ ਉਸ ਜ਼ਮਾਨੇ ਵਿਚ ਸਹੀ ਗੱਲ ਕਿੰਨੀ ਕੁ ਲਿਖੀ ਜਾ ਸਕਦੀ ਸੀ — ਇਸ ਦਾ ਅੰਦਾਜ਼ਾ ਸਿੱਖ ਇਤਿਹਾਸ ਤੋਂ ਸਹਿਜੇ ਹੀ ਲਗ ਸਕਦਾ ਹੈ ਜਿਸ ਦੀਆਂ ਜਿੰਨੀਆਂ ਕਲਮਾਂ ਓਨੇ ਹੀ ਮੱਤ ਹਨ — ਤੇ ਜਿਸ ਦਾ ਹਰ ਗ੍ਰੰਥ ਦੂਜੇ ਹਰੇਕ ਗ੍ਰੰਥ ਦੀ ਕਿਸੇ ਵੀ ਘਟਨਾ ਦੀ ਕਹਾਣੀ ਨੂੰ ਕਟਦਾ ਹੈ।

ਉਸ ਵੇਲੇ ਭਾਈ ਮਣੀ ਸਿੰਘ ਜੀ ਵੀ ਦਿੱਲੀ ਵਿਚ ਹੀ ਸਨ। ਅਤੇ ਭਾਈ ਸਾਹਿਬ ਨਾਲੋਂ ਜ਼ਿਆਦਾ ਪਰਮਾਣੀਕ ਵਿਅਕਤੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀਆਂ ਵਿਚੋਂ, ਗਿਆਨੀਆਂ ਵਿਚੋਂ, ਗੁਰ ਸਿੱਖਾਂ ਵਿਚੋਂ ਹੋਰ ਕੋਈ ਨਹੀਂ ਸੀ। ਜਿਵੇਂ ਭਾਈ ਗੁਰਦਾਸ ਜੀ ਗੁਰੂ ਅਰਜਨ ਦੇਵ ਜੀ ਦੇ ਵੇਲੇ ਗੁਰਮਤ, ਗੁਰ ਸਿੱਖੀ ਤੇ ਗੁਰਮਰਯਾਦਾ ਦੇ ਪਰਮਾਣੀਕ ਵਿਆਖਿਆਤਾ ਸਨ ਓਵੇਂ ਹੀ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਭਾਈ ਮਣੀ ਸਿੰਘ ਜੀ ਸਨ। ਆਦਿ ਤੇ ਦਸਮ ਗ੍ਰੰਥ ਦਾ ਸੰਪਾਦਨ ਕਰਕੇ ਗੁਰੂ ਬਾਣੀ ਨੂੰ ਇਕੱਠਿਆ ਕਰਨ ਦਾ ਅਧਿਕਾਰ ਤੇ ਸ਼ਰੇਯ ਭਾਈ ਮਣੀ ਸਿੰਘ ਜੀ ਨੂੰ ਹੀ ਮਿਲਿਆ ਸੀ ਤੇ ਏਹੋ ਹੀ ਪਰਮਾਣ ਹੈ ਕਿ ਭਾਈ ਸਾਹਿਬ ਹੀ ਉਹ ਅਸਲ ਵਿਅਕਤੀ ਹੋਏ ਹਨ ਜਿਹੜੇ ਗੁਰੂ ਗੋਬਿੰਦ ਸਿੰਘ ਜੀ ਦੇ ਨੰਦੜ ਕੌਤਕ ਬਾਰੇ ਅਤੇ ਗੁਰਿਆਈ ਬਾਰੇ ਕੁਝ ਵੀ ਆਖਣ ਦਾ ਅਧਿਕਾਰ ਰੱਖਦੇ ਸਨ। ਪਰ ਉਨ੍ਹਾਂ ਨੇ ਤਾਂ ਕੁਝ ਵੀ ਨਹੀਂ ਆਖਿਆ।

ਇਸ ਤੋਂ ਉਲਟ ਮਾਤਾ ਸੁੰਦਰੀ ਅਤੇ ਭਾਈ ਮਣੀ ਸਿੰਘ ਜੀ ਰਾਹੀਂ ਸਿੱਖਾਂ ਪ੍ਰਤੀ ਜਿਹੜਾ ਕਰਤੱਵ ਨਿਭਾਇਆ ਗਿਆ ਉਸ ਤੋਂ ਵੀ ਅਜੇਹੀ ਕਿਸੇ ਗੱਲ ਦਾ ਇਸ਼ਾਰਾ ਤੱਕ ਨਹੀਂ ਮਿਲਦਾ ਕਿ ਗੁਰਿਆਈ ਗ੍ਰੰਥ ਨੂੰ ਮਿਲ ਗਈ ਸੀ ਜਾਂ ਗੁਰੂ ਜੀ ਸਚ ਮੁਚ ਹੀ ਦੇਹ ਤਿਆਗ ਗਏ ਸਨ। ਡਾ: ਸੁਰਿੰਦਰ ਸਿੰਘ ਜੀ ਕੋਹਲੀ 'ਭਾਈ ਮਣੀ ਸਿੰਘ ਜੀਵਨ ਤੇ ਰਚਨਾ' ਨਾਮੀ ਪੁਸਤਕ ਵਿਚ ਲਿਖਦੇ ਹਨ — "ਭਾਈ ਮਣੀ ਸਿੰਘ ਜੀ, ਗੁਰੂ ਜੀ ਦੇ ਹੁਕਮ ਅਨੁਸਾਰ ਮਾਤਾ ਸੁੰਦਰੀ ਜੀ ਕੋਲ ਰਹਿੰਦੇ ਸਨ। ਮਾਤਾ ਜੀ ਨੇ 'ਅਜੀਤ ਸਿੰਘ' ਨੂੰ ਆਪਣਾ ਧਰਮ ਪੁੱਤਰ ਬਣਾ ਲਿਆ ਹੋਇਆ ਸੀ ਪਰ ਅਜੀਤ ਸਿੰਘ ਤੇ ਉਹਦਾ ਪੁੱਤਰ ਹਠੀ ਸਿੰਘ, ਦੋਵੇਂ ਹੀ ਸਤਿਗੁਰੂ ਦੀ ਬਰਾਬਰੀ ਕਰਨ ਕਰਕੇ, ਮਾਤਾ ਜੀ ਦੀਆਂ ਨਜ਼ਰਾਂ ਵਿਚੋਂ ਗਿਰ ਗਏ।

"੧੭੧੬ ਵਿਚ ਬੰਦੇ ਬਹਾਦਰ ਨੂੰ ਕਈ ਘੋਰ ਜੁੱਧਾਂ ਤੋਂ ਮਗਰੋਂ ਫੜ ਲਿਆ ਗਿਆ ਅਤੇ ਬਹੁਤ ਬੁਰੀ ਤਰ੍ਹਾਂ ਮਾਰਿਆ ਗਿਆ। ਬੰਦੇ ਬਹਾਦਰ ਨੇ ਪੰਜਾਬ ਵਿਚ ਸਿੱਖਾਂ ਦੀ ਸ਼ਾਨ ਨੂੰ ਚਮਕਾ ਦਿੱਤਾ ਸੀ ਪਰ **ਸਿੱਖਾਂ ਵਿਚ ਉਸ ਨੇ ਇਕ ਵਖਰਾ ਧੜਾ ਖੜਾ ਕਰ ਦਿੱਤਾ ਸੀ ਜਿਸ ਨੂੰ 'ਬੰਦਈ ਖ਼ਾਲਸਾ ਕਿਹਾ ਜਾਣ ਲੱਗਾ।** ਗੁਰੂ ਗੋਬਿੰਦ ਸਿੰਘ ਜੀ ਨੂੰ ਮੰਨਣ ਵਾਲੇ 'ਤੱਤ ਖ਼ਾਲਸਾ' ਅਖਵਾਉਂਦੇ ਸਨ ਅਤੇ ਬੰਦੇ ਦੇ ਸ਼ਰਧਾਲੂ 'ਬੰਦਈ ਖ਼ਾਲਸਾ।'

"ਮਾਤਾ ਸੁੰਦਰੀ ਜੀ ਨੇ, ਭਾਈ ਮਣੀ ਸਿੰਘ ਜੀ ਨੂੰ ਦੋਹਾਂ ਧੜਿਆਂ ਵਿਚ ਸਮਝੌਤਾ ਕਰਾਉਣ ਲਈ ਭੇਜਿਆ ਅਤੇ **ਹੁਕਮ ਦਿੱਤਾ** ਕਿ ਭਾਈ ਮਣੀ ਸਿੰਘ ਜੀ ਦੇ ਬਚਨਾਂ ਤੇ ਫੁਲ ਚਾੜ੍ਹਉਣ।"[੨]

੧ ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖੋਜ — ਪੰਨਾ ੫੪ ਸਿਖ ਇਤਿਹਾਸ ਰੀਸਰਚ ਬੋਰਡ, ਸ਼ਰੋਮਣੀ ਗੁਰਦਵਾਰਾ ਪਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ —

੨ ਭਾਈ ਮਣੀ ਸਿੰਘ, ਜੀਵਨ ਤੇ ਰਚਨਾ ਭਾਸ਼ਾ ਵਿਭਾਗ ਪੰਜਾਬ ਪੰਨਾ ੧੦

ਉਪਰੋਕਤ ਹਵਾਲੇ ਤੋਂ ਪਤਾ ਲਗਦਾ ਹੈ ਕਿ ਮਾਤਾ ਸੁੰਦਰੀ ਜੀ ਦਾ ਹੁਕਮ ਗੁਰੂ ਜੀ ਦੀ ਤਰ੍ਹਾਂ ਹੀ ਚਲਦਾ ਸੀ ਤੇ ਉੱਚੀਆਂ ਪਦਵੀਆਂ ਉਪਰ ਨਿਯੁਕਤੀਆਂ ਉਪਰ ਮੋਹਰ ਵੀ ਮਾਤਾ ਜੀ ਦੀ ਹੀ ਲਗਦੀ ਸੀ। ਉਸ ਵੇਲੇ ਤਕ ਨਾ ਗ੍ਰੰਥ ਸਾਹਿਬ ਗੁਰੂ ਸੀ ਅਤੇ ਨਾ ਹੀ ਪੰਥ ਗੁਰੂ।

ਜਿਸ ਬੰਦੇ ਬਹਾਦੁਰ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਬਣਾ ਕੇ ਪੰਜਾਬ ਭੇਜਿਆ ਸੀ। ਉਸ ਨੇ ਜਿੱਤਾਂ ਵੀ ਅਨੇਕਾਂ ਹਾਸਿਲ ਕੀਤੀਆਂ ਸਨ ਤੇ ਪ੍ਰਤਿਸ਼ਠਾ ਵੀ। ਨੰਦੇੜ ਵਿਚ ਗੁਰੂ ਜੀ ਨੇ ਜਿਹੜਾ ਕੌਤਕ ਕੀਤਾ ਸੀ ਅਤੇ ਇਹ ਖ਼ਬਰ ਰਟਾ ਦਿੱਤੀ ਸੀ ਕਿ ਗੁਰੂ ਜੀ ਚੜ੍ਹਾਈ ਕਰ ਗਏ ਹਨ — **ਨਿਸਚੇ ਹੀ ਇਹ ਖ਼ਬਰ 'ਬੰਦੇ' ਤਕ ਵੀ ਪੁਜੀ ਹੋਵੇਗੀ। ਤਦ ਹੀ ਓਸ ਨੇ ਆਪਣੇ ਆਪ ਨੂੰ ਗੁਰੂ ਕਹਾਉਣਾ ਸ਼ੁਰੂ ਕੀਤਾ।** ਕਿਉਂਕਿ ਉਸ ਦੀ ਪਦਵੀ, ਉਸ ਦੀ ਕੀਰਤੀ ਤੇ ਉਸ ਦੀ ਸ਼ਕਤੀ ਅਤੇ ਫਿਰ ਗੁਰੂ ਦਾ 'ਬੰਦਾ' ਹੋਣ ਜਿਹੀ ਅਮੋਲਕ ਦਾਤ — ਸਹਿਜੇ ਹੀ ਉਸ ਨੂੰ ਇਸ ਤਰ੍ਹਾਂ ਦੀ ਗੱਲ ਸੋਚਣ ਲਈ ਪ੍ਰੇਰ ਸਕੀ ਸੀ। **ਜੇ ਗੁਰਿਆਈ ਦੀ ਗੱਲ ਗ੍ਰੰਥ ਸਾਹਿਬ ਨਾਲ ਜੁੜ ਕੇ ਉਸ ਤਕ ਪਹੁੰਚਦੀ ਤਾਂ ਨਿਸਚੇ ਹੀ ਉਹ ਉਸ ਬਾਰੇ ਕੁਝ ਨਾ ਕੁਝ ਸੋਚਦਾ ਜਾਂ ਗੱਲ ਕਰਦਾ। ਘੱਟੋ ਘੱਟ ਉਹ ਸਿੱਖ ਤਾਂ ਸੋਚਦੇ ਤੇ ਆਖਦੇ ਹੀ ਜਿਹੜੇ ਉਸ ਦੀ ਅਗਵਾਈ ਵਿਚ ਲੜਦੇ ਸਨ ਅਥਵਾ ਉਸ ਦੇ ਗੁਰੂ ਬਣਨ ਦੇ ਦਾਅਵੇ ਦਾ ਵਿਰੋਧ ਕਰਦੇ ਸਨ। ਭਾਈ ਮਣੀ ਸਿੰਘ ਹੀ ਉਸ ਨੂੰ ਖ਼ਬਰ ਦੇ ਸਕਦੇ ਸਨ।**

ਪਰ ਨਾ 'ਬੰਦੇ' ਤੀਕ ਗ੍ਰੰਥ ਸਾਹਿਬ ਨੂੰ ਗੁਰਿਆਈ, ਦੀ ਖ਼ਬਰ ਪੁਜਣ ਦੀ ਗੱਲ ਕਿਸੇ ਇਤਿਹਾਸਕਾਰ ਨੇ ਲਿਖੀ ਹੈ — ਨਾ ਉਸ ਦੇ ਕਿਸੇ ਪੈਰੋਕਾਰ ਅਤੇ ਵਿਰੋਧੀ ਦੀ ਕਿੰਤੂ ਦੀ ਗੱਲ।

## ਭਾਈ ਵੀਰ ਸਿੰਘ ਜੀ ਦੀ ਉਗਾਹੀ

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ 'ਸੂਰਜ ਪ੍ਰਕਾਸ਼' ਦੇ ਟੀਕੇ ਵਿਚ ਦਿੱਤੀਆਂ ਟਿਪਣੀਆਂ ਵਿਚ ਇਸ ਪ੍ਰਕਰਨ ਉਪਰ ਵਿਸ਼ੇਸ਼ ਤੌਰ ਤੇ ਚਾਨਣਾ ਪਾਇਆ ਹੈ। **ਸੂਰਜ ਪ੍ਰਕਾਸ਼ ਦੇ ਕਰਤਾ ਕਵੀ ਸੰਤੋਖ ਸਿੰਘ ਜੀ ਨੇ ਨਾਂਦੇੜ ਕਾਂਡ ਤੋਂ ਬਾਅਦ ਗੁਰਿਆਈ ਦੇ ਚਾਰ ਦਆਵੇਦਾਰਾਂ ਦੀ ਕਹਾਣੀ ਲਿਖੀ ਹੈ ਤੇ ਉਸ ਕਹਾਣੀ ਅਨੁਸਾਰ ਉਹ ਚਾਰੇ ਹੀ ਆਪਣੀ ਥਾਂ ਗੁਰਗੱਦੀ ਚਲਾਉਂਦੇ ਰਹੇ।**

ਉਹ ਚਾਰ ਦਾਅਵੇਦਾਰ ਸਨ —

**੧. ਬੰਦਾ ਬਹਾਦਰ,**

**੨. ਗੁਰੂ ਗੋਬਿੰਦ ਸਿੰਘ ਜੀ ਤੇ ਮਾਤਾ ਸੁੰਦਰੀ ਵੱਲੋਂ ਗੋਦ ਲਿਆ ਹੋਇਆ ਪਾਲਕ ਪੁੱਤਰ ਅਜੀਤ ਸਿੰਘ।**

**੩. ਅਜੀਤ ਸਿੰਘ ਦਾ ਪੁੱਤਰ ਹਠੀ ਸਿੰਘ, ਜੋ ਕਿ ਅਜੀਤ ਸਿੰਘ ਨੂੰ, ਬਹਾਦੁਰ ਸ਼ਾਹ ਦੇ ਹੁਕਮ ਨਾਲ ਹਾਥੀ ਦੇ ਪੈਰ ਨਾਲ ਬੰਨ੍ਹ ਕੇ ਸਾਰੇ ਦਿੱਲੀ ਸ਼ਹਿਰ ਵਿਚ ਘਸੀਟ ਕੇ ਮਾਰ ਦਿੱਤੇ ਜਾਣ ਤੋਂ ਬਾਅਦ ਗੱਦੀਦਾਰ ਬਣਿਆ।**

**੪. ਗੁਲਾਬ ਰਾਇ। ਜੋ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਪਿਤਰੇਰਾ ਭਰਾ ਸੀ।**

ਭਾਈ ਵੀਰ ਸਿੰਘ ਜੀ ਸੂਰਜ ਪ੍ਰਕਾਸ਼ ਦੇ ਟੀਕੇ ਵਿਚ ਇਕ ਲੰਮੀ ਟਿਪਣੀ ਲਿਖਦਿਆਂ ਕਹਿੰਦੇ ਹਨ — "ਪਹਿਲਾਂ ਸਭ ਤੋਂ ਇਹ ਭੁੱਲ ਬੰਦੇ ਦੇ ਵਧੇਰੇ ਪ੍ਰੇਮੀਆਂ ਤੋਂ ਹੋਈ। ਜਦੋਂ ਉਨ੍ਹਾਂ ਨੇ ਉਸ ਨੂੰ ਜਥੇਦਾਰ ਦੀ ਹੈਸੀਅਤ ਤੋਂ ਵਧੇਰੇ ਉੱਚਾ ਸਨਮਾਨ ਦੇਣਾ ਸ਼ੁਰੂ ਕਰ ਦਿੱਤਾ, ਅਤੇ ਜਦੋਂ ਉਸ ਨੇ 'ਦਰਸ਼ਨ ਫ਼ਤਹ' ਜਾਰੀ ਕੀਤੀ ਤਾਂ ਉਦੋਂ ਹੀ ਉਸ ਦੇ ਨਿਕਟ ਵਰਤੀ ਖ਼ਾਲਸਿਆਂ ਨੇ ਖ਼ਫ਼ਗੀ ਜ਼ਾਹਰ ਕੀਤੀ। ਮਾਤਾ ਸੁੰਦਰੀ ਜੀ ਨੇ ਵੀ ਮਨ੍ਹੇ ਕਰ ਘੱਲਿਆ। ਗ਼ਾਲਬਨ ਬੰਦੇ ਨੇ ਜੰਗ ਦਾ ਬੋਲਾ ਤਾਂ ਵਹਿਗੁਰੂ ਜੀ ਕੀ ਫ਼ਤਹ ਮੁੜ ਜਾਰੀ ਕੀਤਾ, ਪਰੰਤੂ ਉਸ ਨੂੰ ਗੁਰੂ ਤੁਲਤਾ ਦੇਣ ਵਾਲੇ ਉਸ ਦੇ ਲਸ਼ਕਰ ਵਿਚ ਬਹੁਤੇ ਹੋ ਗਏ ਸਨ। ਸ੍ਰੀ ਗੁਰੂ ਜੀ ਵੱਲੋਂ ਨਾਲ ਆਏ ਸਿੰਘਾਂ — ਬਾਬਾ ਬਿਨੋਦ ਸਿੰਘ, ਬਾਬਾ ਕਾਹਨ

ਸਿੰਘ ਵਰਗਿਆਂ ਨੇ ਮਨ੍ਹੇ ਕੀਤਾ। ਪੰਥ ਦੀ ਰਾਜਨੀਤਿਕ ਹਾਲਤ ਆਗਿਆ ਨਹੀਂ ਸੀ ਦੇਂਦੀ ਕਿ ਬਾਬਿਆਂ ਵਰਗੇ ਦਾਨੇ ਬਾਬਾ ਬੰਦਾ ਸਿੰਘ ਜੀ ਨਾਲੋਂ ਅਲਗ ਹੋ ਜਾਂਦੇ, **ਪਰ ਬਾਬਾ ਕਾਹਨ ਸਿੰਘ ਦੇ ਪੁੱਤਰ ਮੀਰੀ ਸਿੰਘ ਨੇ, ਜੋ ਹਜ਼ੂਰੀ ਭੁਜੰਗੀਆਂ ਵਿਚੋਂ ਸੀ, ਬੰਦੇ ਦੀ ਮੁਖ਼ਾਲਫ਼ਤ ਕੀਤੀ।** ਇਸ ਦੇ ਨਾਲ ਪੰਜ ਸਤ ਸੌ ਖ਼ਾਲਸਾ ਹੋਰ ਸਨ, ਜਿਨ੍ਹਾਂ ਨੂੰ ਉਸ ਵੇਲੇ ਭੁਜੰਗੀ ਆਖਦੇ ਸਨ, ਇਨ੍ਹਾਂ ਨੇ ਫ਼ੈਸਲਾ ਕੀਤਾ ਕਿ ਅਸੀਂ ਬੰਦੇ ਨੂੰ ਦੱਸ ਦੇਣਾ ਹੈ ਕਿ ਤੂੰ ਗੁਰੂ ਨਹੀਂ ਗੁਰੂ ਕਾ ਬਲ ਤੇਰੀ ਕਾਮਯਾਬੀ ਦਾ ਕਾਰਨ ਹੈ। ਚਾਹੇ ਮੀਰੀ ਸਿੰਘ ਨੂੰ ਬਾਬੇ ਤੇ ਪਿਤਾ ਨੇ ਰੋਕਿਆ, ਪਰ ਉਸ ਨੇ ਕਿਹਾ ਕਿ ਮੈਂ ਪੰਥ ਵਿਚ ਫੁਟ ਨਹੀਂ ਪਾਵਾਂਗਾ, ਇਕ ਵਾਰੀ ਬੰਦਈਆਂ ਨੂੰ ਨਿਸ਼ਚਾ ਕਰਾਉਣਾ ਹੈ ਕਿ ਬਾਬਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਗੱਦੀ ਦਾ ਮਾਲਕ ਤੇ ਉਨ੍ਹਾਂ ਦੀ ਤੁਲਤਾ ਦਾ ਨਹੀਂ ਹੈ। ਇਸ ਲਈ ਮੈਂ ਇਹ ਪਰਤਾਵੇ ਵਜੋਂ ਗੁਰੂ ਅੱਗੇ ਅਰਦਾਸ ਕਰ ਕੇ ਬੰਦੇ ਨਾਲ ਜੂਝਣਾ ਹੈ ਕਿ ਜੇ ਬੰਦਾ ਗੁਰੂ ਹੈ ਤਾਂ ਉਸ ਦੀ ਜੈ ਹੋਵੇ ਤੇ ਜੇ ਬੰਦਾ ਗੁਰੂ ਨਹੀਂ ਤਾਂ ਉਸ ਦੀ ਹਾਰ ਹੋਵੇ। ਮੈਂ ਥੋੜ੍ਹੇ ਭੁਜੰਗੀਆਂ ਨਾਲ ਹਾਂ, ਉਹ ਮੰਨਿਆਂ ਪ੍ਰਮੰਨਿਆਂ ਜੋਧਾ ਤੇ ਬਹੁਤ ਸੈਨਾ ਵਾਲਾ ਹੈ। ਚੁਨਾਂਚੇ ਜਦੋਂ ਬੰਦਾ ਰਿਆੜਕੀ ਤੋਂ ਲਾਹੌਰ ਨੂੰ ਵਧਿਆ ਤਾਂ ਮੀਰੀ ਸਿੰਘ ਨੇ ਆਪਣੇ 'ਭੁਜੰਗੀਆਂ' ਸਾਥੀਆਂ ਸਣੇ ਘਣੀਏਂ ਕੇ ਪਿੰਡ ਦੇ ਲਾਗੇ ਬੰਦੇ ਨਾਲ ਜੰਗ ਕੀਤਾ ਤੇ ਬੰਦੇ ਵਰਗੇ ਬਹਾਦਰ ਨੂੰ ਸ਼ਿਕਸਤ ਦੇ ਕੇ ਦੱਸ ਦਿੱਤਾ ਕਿ —ਤੂੰ ਗੁਰੂ ਨਹੀਂ। ਬੰਦਾ ਹਾਰ ਖਾ ਕੇ ਏਥੋਂ ਹੀ ਰਿਆੜਕੀ ਨੂੰ ਮੁੜ ਗਿਆ। ਇਹ ਗੱਲ ਗ਼ਲਤ ਪ੍ਰਸਿੱਧ ਹੈ ਕਿ ਬੰਦਾ ਸਿੰਘ ਨੇ ਸ੍ਰੀ ਦਰਬਾਰ ਸਾਹਿਬ ਆ ਕੇ ਗੁਰਿਆਈ ਦਾ ਦਾਹਵਾ ਕੀਤਾ। ਉਨ੍ਹਾਂ ਦੇ ਚਲਾਣੇ ਤੋਂ ਬਹੁਤ ਬਰਸ ਮਗਰੋਂ ਬੰਦਈਆਂ ਤੇ ਖ਼ਾਲਸਿਆਂ ਦਾ ਝਗੜਾ ਤੇ ਚਿੱਠੀਆਂ ਵਾਲੀ ਗੱਲ ਹੋਈ ਸੀ।

**"ਦੂਸਰੀ ਕੋਸ਼ਿਸ਼ ਗੁਰੂ ਬਣਨ ਦੀ ਪਾਲਕ ਅਜੀਤ ਸਿੰਘ ਤੇ ਹਠੀ ਸਿੰਘ ਵੱਲੋਂ ਹੋਈ। ਇਸ ਦੀ ਮੁਖ਼ਾਲਫ਼ਤ ਮਾਤਾ ਸੁੰਦਰੀ ਜੀ ਨੇ ਆਪ ਕੀਤੀ। ਮਾਤਾ ਜੀ ਦਸਮ ਗੁਰੂ ਸਾਹਿਬ ਦੇ ਆਦਰਸ਼ ਨੂੰ ਸਮਝਦੇ ਸੇ, ਉਨ੍ਹਾਂ ਦੇ ਰੂਹਾਨੀ ਜਲਾਲ ਨੂੰ ਅੱਖੀਂ ਦੇਖ ਚੁਕੇ ਸੇ, ਉਹ ਜਾਣਦੇ ਸੇ ਕਿ ਅਜੀਤ ਸਿੰਘ ਦਸਾਂ ਪਾਤਸ਼ਾਹੀਆਂ ਵਾਂਙ ਯਾਰ੍ਹਵੀਂ ਪਾਤਸ਼ਾਹੀ ਨਹੀਂ ਹੈ। ਉਨ੍ਹਾਂ ਨੇ ਉਸ ਦੀ ਮੁਖ਼ਾਲਫ਼ਤ ਕੀਤੀ, ਇਥੋਂ ਤਾਈਂ ਕਿ ਛੇਵੇਂ ਸਤਿਗੁਰਾਂ ਦੇ ਸ਼ਸਤਰ ਉਸ ਨੂੰ ਨਹੀਂ ਲਗਾਉਣ ਦਿੱਤੇ ਤੇ ਉਸ ਦੇ ਹਠ ਤੇ ਬੇਅਦਬੀ ਕਰਨ ਪਰ ਉਸ ਨੂੰ ਸਰਾਪ ਦੇ ਕੇ ਘਰੋਂ ਕੱਢ ਦਿੱਤਾ। ਇਸੇ ਤਰ੍ਹਾਂ ਜਦੋਂ ਹਠੀ ਸਿੰਘ ਨੇ ਬਾਣੀ ਰਚੀ ਤੇ ਗੁਰਬਾਣੀ ਵਿਚ ਆਪਣਾ ਨਾਮ ਪਾਇਆ ਤਾਂ ਮਾਤਾ ਜੀ ਨੇ ਸਮਝਾਇਆ। ਨਾ ਸਮਝਣ ਤੇ ਮਾਤਾ ਜੀ ਉਸ ਤੋਂ ਸੰਬੰਧ ਤੋੜ ਕੇ ਆਪ ਦਿੱਲੀ ਆ ਰਹੇ ਤੇ ਉਹ ਨਿਰਾਸ ਹੋ ਕੇ ਬੁਰਹਾਨਪੁਰ (ਦੱਖਣ) ਜਾ ਰਿਹਾ।**

**"ਜਦੋਂ ਬੰਦਈਆਂ ਤੇ ਖ਼ਾਲਸਿਆਂ ਦਾ ਝਗੜਾ ਸ੍ਰੀ ਦਰਬਾਰ ਸਾਹਿਬ ਹੋਇਆ ਤਦੋਂ ਇਕ ਹੋਰ ਧੜਾ ਵੀ ਦਾਅਵੇਦਾਰ ਸੀ, ਉਹ ਜੀਤ ਮਲੀਏ ਕਹਾਉਂਦੇ ਸਨ। ਏਹ ਲੋਕ ਪਾਲਕ ਅਜੀਤ ਸਿੰਘ ਦੇ ਚੇਲੇ ਸਨ।** ਉਸ ਵੇਲੇ ਇਹ ਵੀ ਧੱਕੇ ਗਏ ਤੇ ਫੇਰ ਮਾਦੂਮ ਹੋ ਗਏ।

**"ਤੀਸਰਾ ਜਤਨ ਗੁਰੂ ਬਣਨ ਦਾ ਗੁਰੂ ਜੀ ਦੇ ਆਪਣੇ ਪਿਤਰੇਰੇ ਭਤੀਜੇ ਗੁਲਾਬ ਰਾਇ (ਯਾ ਗੁਲਾਬ ਸਿੰਘ) ਵੱਲੋਂ ਹੋਇਆ।** ਜਦੋਂ ਉਹ ਆਨੰਦ ਪੁਰ ਗੁਰੂ ਕੇ ਤਖ਼ਤ ਪਰ ਗੱਦੀ ਲਾ ਕੇ ਬੈਠਾ ਤੇ ਪੂਜਾ ਕਰਵਾਉਣ ਲੱਗਾ ਤਾਂ ਉਦਾਸੀ ਸੰਤ ਗੁਰਬਖਸ਼ ਨੇ, ਜਿਸ ਨੂੰ ਨੌਂਵੇਂ ਸਤਿਗੁਰਾਂ ਦੇ ਦੇਹੁਰੇ ਦੀ ਪੂਜਾ, ਪਰ ਦਸਮੇ ਗੁਰੂ ਜੀ ਛੋੜ ਗਏ ਸੇ, ਮੁਖ਼ਾਲਫ਼ਤ ਕੀਤੀ। ਪਹਿਲਾਂ ਸਮਝਾਇਆ ਕਿ ਤੂੰ ਗੁਰੂ ਦਸਮੇਸ਼ ਜੀ ਦੀ ਗੱਦੀ ਤੇ ਨਹੀਂ, ਤੂੰ ਉਹ ਗੁਰੂ ਨੇਹੀਂ, ਇਸ ਤਖ਼ਤ ਦਾ, ਜਿਸ ਪਰ ਗੁਰੂ ਬੈਠਦਾ ਸੀ, ਅਦਬ ਕਰ। ਉਸ ਦੇ ਨਾ ਮੰਨਣ ਪਰ ਸਾਧੂ ਨੇ ਇੰਨੀ ਮੁਖ਼ਾਲਫ਼ਤ ਕੀਤੀ ਕਿ ਉਹ ਗੁਲਾਬ ਰਾਇ ਦੇ ਗੁਰੂ ਅੰਸ਼ ਹੋਣ ਤੇ ਗੁਰੂ ਦਸਮੇਸ਼ ਦਾ ਸੰਬੰਧੀ ਤੇ ਮਿੱਤਰ ਹੋਣ ਤੇ ਵੀ ਲਿਹਾਜ਼ ਵਿਚ ਨਹੀਂ ਆਇਆ ਅਤੇ ਸਾਧੂ ਨੇ ਉਸ ਨੂੰ ਸਰਾਪ ਦੇ ਦਿੱਤਾ। ਗੁਲਾਬ ਰਾਇ ਉਸ ਵੇਲੇ ਚਾਰ ਪੁੱਤਰਾਂ ਦਾ ਪਿਤਾ ਸੀ, ਸਾਧੂ ਦੇ ਸਰਾਪ ਨਾਲ, ਜੋ ਉਸ ਨੇ ਅਸੂਲ ਪ੍ਰਸਤੀ ਤੇ ਖੜੋ ਕੇ ਦਿੱਤਾ ਸੀ, ਗੁਲਾਬ ਰਾਇ ਨਿਰਵੰਸ਼ ਮਰ ਗਿਆ।"[੧]

੧. ਭਾਈ ਵੀਰ ਸਿੰਘ ਜੀ ਟੀਕਾ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ ੬੩੮੮-੮੯-੯੦।

ਭਾਈ ਵੀਰ ਸਿੰਘ ਜੀ ਦੀ ਉਪਰੋਕਤ ਟਿਪਣੀ ਤੋਂ ਇਹ ਗੱਲ ਸਾਫ਼ ਤੌਰ ਤੇ ਜ਼ਾਹਿਰ ਹੋ ਜਾਂਦੀ ਹੈ ਕਿ **ਨਾਂਦੇੜ ਕੌਤਕ ਤੋਂ ਪਹਿਲਾਂ ਗੁਰੂ ਗੋਬਿੰਦ ਸਿਘ ਜੀ ਨੇ 'ਗ੍ਰੰਥ ਸਾਹਿਬ' ਨੂੰ ਗੁਰਿਆਈ ਦੇਣ ਬਾਰੇ ਇਕ ਸ਼ਬਦ ਵੀ ਨਹੀਂ ਕਿਹਾ। ਜੇ ਇਹੋ ਜਿਹੀ ਕੋਈ ਗੱਲ ਆਪ ਨੇ ਆਖੀ ਹੁੰਦੀ ਤਾਂ ਗੁਰਗੱਦੀ ਦੇ ਇਕ ਤੋਂ ਬਾਅਦ ਇਕ ਦਾਅਵੇਦਾਰ ਆਪਣੇ ਆਪਣੇ ਢੰਗ ਦੇ ਦਾਅਵਿਆਂ ਨਾਲ ਸਾਹਮਣੇ ਨਾ ਆਉਂਦੇ।**

ਉਂਜ ਬਾਬਾ ਕਾਹਨ ਸਿੰਘ ਦੇ ਪੁੱਤਰ ਮੀਰੀ ਸਿੰਘ ਬਾਰੇ ਭਾਈ ਵੀਰ ਸਿੰਘ ਜੀ ਨੇ ਜੋ ਕੁਝ ਲਿਖਿਆ ਹੈ—ਰਤਨ ਸਿੰਘ ਭੰਗੂ ਨੇ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਇਸ ਤੋਂ ਕੁਝ ਵਖਰੀ ਗੱਲ ਵੀ ਲਿਖੀ ਹੈ। **ਉਸ ਤੋਂ ਜ਼ਾਹਿਰ ਹੁੰਦਾ ਹੈ ਕਿ ਬੰਦੇ ਨੂੰ ਮੀਰੀ ਸਿੰਘ ਤੇ ਉਸ ਦੇ ਥੋੜੇ ਜਿਹੇ ਭੁਜੰਗੀਆਂ ਨੇ ਹੀ ਨਹੀਂ ਸੀ ਹਰਾ ਦਿੱਤਾ, ਸਗੋਂ ਮੀਰੀ ਸਿੰਘ ਤੇ ਕਾਹਨ ਸਿੰਘ ਵੀ ਮੁਸਲਮਾਨੀ ਫ਼ੌਜ ਨਾਲ ਜਾ ਰਲਿਆ ਸੀ। ਓਸੇ ਫ਼ੌਜ ਦੀ ਮਦਦ ਨਾਲ ਹੀ ਉਸ ਨੇ ਬੰਦੇ ਨੂੰ ਲਾਹੌਰ ਉਤੇ ਕਬਜ਼ਾ ਕਰਨੋਂ ਰੋਕਿਆ ਸੀ।**

ਭਾਰਤ ਦੇ ਲੋਕਾਂ ਦੇ ਕੁਝ ਆਪਣੀ ਤਰ੍ਹਾਂ ਦੇ ਸੰਸਕਾਰ ਹਨ ਜਿਹੜੇ ਸਿੱਖ ਪੰਥ ਵਿਚ ਵੀ ਪਰਵਾਨ ਕੀਤੇ ਗਏ ਹਨ। ਉਹ ਸੰਸਕਾਰ ਹਨ — **ਤੀਰਥ ਦੀ ਮਹਿਮਾ ਦੇ। ਭਾਰਤੀ ਲੋਕਾਂ ਦਾ ਮਨ ਤੀਰਥ ਨਾਲ ਜੁੜਿਆ ਹੋਇਆ ਹੈ। ਹਾਲਾਂਕਿ ਗੁਰਬਾਣੀ ਵਿਚ ਸਤਿਗੁਰੂ ਨੂੰ ਤੀਰਥ ਕਹਿ ਕੇ ਮੰਦਿਰਾਂ ਤੇ ਸਰੋਵਰਾਂ ਵੱਲ ਹੀ ਮਨ ਨੂੰ ਭਜਣੋਂ** ਰੋਕਣ ਦੀ ਕੋਸ਼ਿਸ਼ ਕੀਤੀ ਗਈ ਹੈ। ਫਿਰ ਵੀ ਇਹ ਇਕ ਸੱਚਾਈ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਵੱਲੋਂ ਚਲਾਈ ਗਈ ਗੁਰ ਗੱਦੀ — ਤੀਜੇ ਗੁਰੂ ਤੱਕ ਪੁਜਦਿਆਂ ਪੁਜਦਿਆਂ ਇਸ ਮਨੋਵਿਗਿਆਨਕ ਅਵਸਥਾ ਵਿਚ ਆ ਗਈ ਸੀ ਕਿ ਬਾਉਲੀ, ਸਰੋਵਰ ਤੇ ਮੰਦਿਰ ਉਸ ਗੁਰੂ ਪਰੰਪਰਾ ਨੂੰ ਚਲਾਉਣ ਲਈ ਵੀ ਜ਼ਰੂਰੀ ਹਨ। ਇਸ ਮਨੋ-ਵਿਗਿਆਨ ਅਨੁਸਾਰ ਬਾਉਲੀਆਂ, ਸਰੋਵਰਾਂ ਤੇ ਮੰਦਿਰਾਂ ਦੀ ਰਚਨਾ ਤਾਂ ਕੀਤੀ ਗਈ — **ਪਰ ਇਹ ਵੀ ਇਕ ਪੂਰਨ ਸੱਚਾਈ ਹੈ ਕਿ ਸਤਿਗੁਰੂ ਸਾਹਿਬ ਆਪ ਉਨ੍ਹਾਂ ਤੀਰਥਾਂ ਦੇ ਬੰਧਨ ਵਿਚ ਨਹੀਂ ਬੱਝੇ। ਉਨ੍ਹਾਂ ਨੇ ਤੀਰਥਾਂ ਦੀ ਰਚਨਾ ਕਰ ਕੇ ਲੋਕਾਂ ਦਾ ਧਿਆਨ ਆਪਣੇ ਗੁਰਮਤ ਮਿਸ਼ਨ ਵੱਲ ਮੋੜਨ ਤੱਕ ਹੀ ਤੀਰਥਾਂ ਨੂੰ ਅਹਿਮੀਅਤ ਦਿੱਤੀ ਇਸ ਤੋਂ ਵੱਧ ਨਹੀਂ।** ਇਹੋ ਕਾਰਨ ਹੈ ਕਿ ਦਸ੍ਹਾਂ ਵਿਚੋਂ ਕੋਈ ਇਕ ਸਤਿਗੁਰੂ ਵੀ ਆਪਣੇ ਤੋਂ ਪਹਿਲੇ ਸਤਿਗੁਰਾਂ ਦੇ ਬਣਾਏ ਤੀਰਥ ਸਥਾਨਾਂ ਉਪਰ ਨਹੀਂ ਟਿਕੇ। ਹਰੇਕ ਸਤਿਗੁਰੂ ਨੇ ਆਪਣੇ ਲਈ ਨਵੀਂ ਜਗ੍ਹਾ ਬਣਾਈ।

ਆਪਣੇ ਤੋਂ ਪਹਿਲਾਂ ਵਾਲੇ ਸਤਿਗੁਰੂਆਂ ਦੇ ਤੀਰਥਾਂ ਉਪਰ ਨਾ ਟਿਕਣ ਦਾ ਨਤੀਜਾ ਇਹ ਹੋਇਆ ਕਿ ਉਨ੍ਹਾਂ ਤੀਰਥਾਂ ਦੀ ਦੇਖਰੇਖ ਤੇ ਸਾਂਭ ਸੰਭਾਲ ਦਾ ਕੰਮ ਦੂਜੇ ਹੱਥਾਂ ਵਿਚ ਪਹੁੰਚ ਜਾਂਦਾ ਰਿਹਾ। ਅਤੇ ਜਿਨ੍ਹਾਂ ਲੋਕਾਂ ਦੇ ਹੱਥਾਂ ਵਿਚ ਇਹ ਸਾਂਭ ਸੰਭਾਲ ਦਾ ਕੰਮ ਪੁਜਦਾ ਰਿਹਾ, ਉਹ ਸਨ — **ਮਸੰਦ, ਸੋਢੀ, ਬੇਦੀ ਅਤੇ ਪੁਜਾਰੀ ਸ਼ਰੇਣੀ ਦੇ ਲੋਕ।** ਇਹ ਲੋਕ ਤੀਰਥਾਂ ਦੀ ਸੰਭਾਲ ਤੇ ਵਰਤੋਂ ਜਿਸ ਢੰਗ ਨਾਲ ਕਰਦੇ ਸਨ — ਉਸ ਦੀ ਮਿਸਾਲ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਗੁਰੂ ਤੇਗ਼ ਬਹਾਦੁਰ ਜੀ ਦੀ ਯਾਤਰਾ ਤੋਂ ਸਹਿਜੇ ਹੀ ਮਿਲ ਜਾਂਦੀ ਹੈ। ਉਥੋਂ ਹੀ ਪਤਾ ਲੱਗ ਜਾਂਦਾ ਹੈ ਕਿ ਉਨ੍ਹਾਂ ਲੋਕਾਂ ਨੇ ਇਨ੍ਹਾਂ ਤੀਰਥਾਂ ਦੇ ਆਸਰੇ ਆਪਣੀਆਂ ਗੱਦੀਆਂ ਕਾਇਮ ਕਰ ਲਈਆਂ ਹੋਈਆਂ ਸਨ ਤੇ ਉਹ ਵੇਲੇ ਦੇ ਸਤਿਗੁਰੂ ਬਾਰੇ ਕਿਹੋ ਜਿਹੀ ਭਾਵਨਾ ਰਖਦੇ ਸਨ। ਇਸ ਬਾਰੇ ਕਵੀ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼ ਵਿਚ ਲਿਖਦੇ ਹਨ — ਗੁਰੂ ਤੇਗ਼ ਬਹਾਦੁਰ ਸਾਹਿਬ —

ਮਾਰਗ ਗਏ ਉਲੰਘ ਕਰਿ ਸਾਰਾ, ਜਾਇ ਸੁਧਾਸਰ ਤਬਹਿ ਨਿਹਾਰਾ।
ਹੁਤੇ ਮਸੰਦ ਅਗਾਰੀ ਜੇਤੇ, ਗੁਰ ਆਗਮਨ ਸ੍ਰੌਨ ਸੁਨਿ ਤੇਤੇ।
ਕਹੂੰ ਕਹੂੰ ਗਮਨੇ ਡਰ ਪਾਇ, ਮਤ ਹਮ ਸਾਥ ਬਿਗਰ ਇਹ ਜਾਇ।
ਦਰਬ ਆਮਦਨ ਦੇਖਿ ਬਿਸਾਲਾ, ਅਬ ਮੇਲੇ ਕੋ ਆਯੋ ਕਾਲਾ।
ਰਹਹਿੰ ਜਿ ਆਪ ਬਿਲੋਕਹਿੰ ਤਾਂ ਹੀ, ਹਮ ਤੇ ਪੁਨ ਲੈਹੈਂ ਬਿਧ ਯਾਹੀ।
ਮੱਖਣ ਸਿੱਖ ਸੰਗ ਜਿਨ ਅਹੈ, ਹਮ ਸੋਂ ਕਰਹਿ ਜਥਾ ਚਿਤ ਚਹੈ।
ਧੀਰ ਮੱਲ ਕੋ ਲੂਟਯੋ ਡੇਰਾ, ਗੁਰ ਘਰ ਮਹਿੰ ਤਿਸ ਤੇ ਨ ਬਡੇਰਾ।

ਅਪਰ ਕੌਨ ਸੋ ਕਰਹਿ ਭਲਾਈ, ਹਮ ਤੇ ਧਨ ਲੇ ਪਾਇ ਗੁਰਾਈ ।
ਮਿਲਹੁ ਨਹੀਂ ਕੋ ਜਾਇ ਅਗਾਰੀ, ਛਪੀਐ ਨਿਜ ਨਿਜ ਥਾਨ ਮਝਾਰੀ ।
ਇਨ ਕੋ ਸਦਾ ਸੁਭਾਵ ਸਿਸੁ ਤੇ, ਪ੍ਰੀਤਿ ਨ ਕਰਿਹੈਂ ਕਬਹਿ ਕਿਸੂ ਤੇ ।
ਸਭਿਹਿਨ ਤੇ ਹੁਇ ਬਹਹਿ ਨਿਰਾਲਾ, ਮੇਲ ਨਾ ਕਿਸ ਮਸੰਦ ਕੇ ਨਾਲਾ ।
ਗੁਰਤਾ ਇਨ ਕਹੁ ਪ੍ਰਾਪਤਿ ਭਈ, ਇਹ ਸਭ ਬਾਤ ਅਬਹਿ ਬਿਦਤਈ ।
ਨਹਿਂ ਮਸੰਦ ਕੋ ਮਿਲਨੇ ਆਵਾ, ਅਪਰ ਨਾ ਕਿਨਹੂੰ ਦੀਨਿ ਚੜਾਵ੍ਹਾ ।
ਪ੍ਰਥਮੈ ਅੰਮ੍ਰਿਤਸਰ ਜੀ ਆਯੋ, ਦਰਬ ਸੰਭਾਰਨਿ ਕੋ ਲਲਚਾਯੋ ।
ਅਪਰ ਮਸੰਦ ਸਰਬ ਮਿਲਿ ਜਾਇਂ, ਗੁਰੁਤਾ ਇਨ ਕੀ ਅਚਲ ਟਿਕਾਇਂ ।
ਅਬਿ ਲੌ ਸਭਹਿਨਿ ਸੰਸੈ ਅਹਾ, ਗੁਰੂ ਭਯੋ ਨਿਸਚੈ ਨਹਿਂ ਲਹਾ ।
ਹਰਿ ਗੁਵਿੰਦ ਗੁਰ ਕੇ ਇਹ ਨੰਦਨ, ਦਾਵਾ ਰਾਖਤਿ ਉਪਰ ਮਸੰਦਨਿ ।
ਇਨ ਸੋਂ ਮਿਲਿਨਿ ਨ ਅਬਿ ਬਨਿ ਆਇ, ਨਹੀਂ ਕਠੋਰ ਕਹੇ ਬਚ ਜਾਇਂ ।
ਇਮ ਬਿਚਾਰਿ ਕਰਿ ਆਪਸ ਮਾਹਿ, ਦੁਰੇ ਮੰਦਮਤਿ ਬੰਸੈ ਪ੍ਰਾਹਿ ।
ਸ੍ਰੀ ਹਰਿਮੰਦਰ ਚਾਰੋਂ ਦ੍ਵਾਰ, ਕਰੇ ਅਸੰਜਤਿ ਸਭਿਨਿ ਕਿਵਾਰ ।
ਹੁਤੋ ਦਰਸ਼ਨੀ ਪੌਰ ਬਡੇਰਾ, ਦੇ ਕਪਾਟ ਤਾਰੋ ਪੁਨ ਭੇਰਾ ।
ਸ੍ਰੀ ਗੁਰੂ ਤੇਗ ਬਹਾਦਰ ਸ੍ਵਾਮੀ, ਲੱਖ ਮਵੰਦ ਬਿਧਿ ਅੰਤਰਜਾਮੀ ।
ਗਏ ਤਹਾਂ ਜਬਿ, ਪਿਖਯੋ ਨ ਕੋਈ, — ਬੇਮੁਖ ਭਏ — ਜਾਨਿ ਮਨ ਸੋਈ ।
ਮੱਖਨ ਸਾਥ ਕਹਯੋ ਇਸ ਭਾਂਤਿ, 'ਪਿਖਹੁ ਮਸੰਦਨਿ ਕੌ ਬਿਰਤਾਂਤਿ ।
ਭਿੰਨ ਭਿੰਨ ਹੁਇ ਛਪੇ ਸਥਾਨ, ਨਹਿ ਆਏ ਕਰਿਬੇ ਸਨਮਾਨ ।
ਧਨ ਕੇ ਲੋਭ ਲਗੇ ਮਤਿਮੰਦ, ਹਮ ਕੋ ਸੁਨਿ ਨਹੀਂ ਭਏ ਅਨੰਦ ।
ਸ੍ਰੀ ਗੁਰ ਮੰਦਿਰ ਕੇ ਦਰਵਾਜੇ, ਭੇਰਿ ਗਏ ਨਹਿ ਬਾਜਤ ਬਾਜੇ ।
ਸਬਦ ਕੀਰਤਨ ਸੁਨਿਯਤ ਨਾਹੀਂ, ਕੀਨਸਿ ਕਹਾਂ ਮਹਾ ਲਬ ਮਾਹੀਂ' ।"

ਸਤਿਗੁਰੂ ਦੇ ਆਉਣ ਦੀ ਖ਼ਬਰ ਸੁਣਦਿਆਂ ਹੀ ਮਸੰਦ ਏਸ ਡਰੋਂ ਹਰਿਮੰਦਰ ਦੇ ਦਰਵਾਜ਼ੇ ਬੰਦ ਕਰ ਕੇ ਤੇ ਦਰਸ਼ਨੀ ਡਿਓੜ੍ਹੀ ਨੂੰ ਤਾਲਾ ਲਗਾ ਕੇ ਲੁਕ ਗਏ ਕਿ ਸਤਿਗੁਰੂ ਸਾਡੀ ਆਮਦਨ ਖੋਹ ਲਵੇਗਾ। ਪਰ ਸਤਿਗੁਰੂ ਤੇ ਚੜ੍ਹਾਵੇ ਦਾ ਭੁੱਖਾ ਨਹੀਂ ਸੀ। ਸਤਿਗੁਰੂ ਉਨ੍ਹਾਂ ਦੀ ਮਦ ਮਤਿ ਉਪਰ ਅਫ਼ਸੋਸ ਕਰ ਕੇ ਆਪ ਵੱਲੋ ਪਿੰਡ ਜਾ ਬਿਰਾਜੇ।

ਇਕ ਬੰਨੇ ਗ੍ਰੰਥ ਦੇ ਆਸਰੇ ਗੁਰਿਆਈ ਚਲਾ ਰਹੇ ਧੀਰ ਮੱਲੀਏ ਹਨ ਤੇ ਦੂਜੇ ਬੰਨੇ ਗੁਰੂ-ਤੀਰਥਾਂ ਦੀ ਦੇਖ ਭਾਲ ਕਰਦੇ ਮਸੰਦ, ਪੁਜਾਰੀ। ਦੋਹਾਂ ਦਾ ਚਰਿਤ੍ਰ ਇੱਕੋ ਹੈ। ਦੋਵੇਂ ਧਿਰਾਂ ਹੀ ਧਰਮ ਦੀ ਅਸਲ ਧਿਰ 'ਸਤਿਗੁਰੂ' ਦੀਆਂ ਵਿਰੋਧੀ ਹਨ। ਉਨ੍ਹਾਂ ਹੀ ਸਤਿਗੁਰੂਆਂ ਦੀਆਂ ਜਿਨ੍ਹਾਂ ਨੇ ਗ੍ਰੰਥ ਦੀ ਬਾਣੀ ਰਚੀ ਅਤੇ ਤੀਰਥਾਂ ਮੰਦਿਰਾਂ ਦੀ ਸਾਜਨਾ ਕਰਵਾਈ। ਸਤਿਗੁਰੂ ਸਦਾ ਇਨ੍ਹਾਂ ਨੂੰ ਬਖ਼ਸ਼ਦੇ ਆਏ, ਪਰ ਇਹ ਧਿਰਾਂ ਸਦਾ ਸਤਿਗੁਰਾਂ ਨੂੰ ਸਰੀਰੋਂ ਵੀ ਮਾਰਨ ਤਕ ਜਾਂਦੀਆਂ ਰਹੀਆਂ।

ਪਰਸਥਿਤੀਆਂ ਦਾ ਤਕਾਜ਼ਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਨੰਦੇੜ ਵਿਚ ਲੀਲ੍ਹਾ ਰਚਾ ਕੇ ਆਪ ਨਾ ਰਹਿਣ ਦੀ ਗੱਲ ਰਟਾਉਣੀ ਪਈ।

ਇਸ ਦਾ ਸਿੱਧਾ ਲਾਭ ਉਸੇ ਸ਼੍ਰੇਣੀ ਨੇ ਉਠਾਇਆ ਜਿਹੜੀ ਸਦਾ ਸਤਿਗੁਰੂ ਦੇ ਸਾਹਮਣੇ ਹੁੰਦਿਆਂ ਹੋਇਆਂ ਵੀ ਉਨ੍ਹਾਂ ਨਾਲ ਵੈਰ ਹੀ ਕਮਾਉਂਦੀ ਰਹੀ। ਸਮੇਂ ਨੇ 'ਗ੍ਰੰਥ' ਤੇ 'ਤੀਰਥ' ਤੋਂ ਲਾਭ ਉਠਾਉਣ ਵਾਲਿਆਂ ਨੂੰ ਇਕੱਠਿਆਂ ਕਰ ਦਿੱਤਾ।

ਸਤਿਗੁਰੂ ਪਰਸਥਿਤੀਆਂ ਵੱਸ ਗੁਪਤ ਵਾਸ ਵਿਚ ਰਹੇ। ਆਪ ਸਿੰਘਾਂ ਦੀ ਸਹਾਇਤਾ ਨੂੰ ਵੀ ਜਾਂਦੇ ਰਹੇ, ਪਰ

ਜਾਂਦੇ ਓਥੇ ਹੀ ਰਹੇ ਜਿਥੇ ਸਤਿਗੁਰੂ ਲਈ ਚਾਹ ਸੀ। ਪਰ ਓਥੇ ਉਹ ਜਾ ਕੇ ਕੀ ਕਰਨ ਜਿੱਥੇ ਸਿੰਘ ਇਹ ਸਮਝ ਕੇ ਕਿ ਸਤਿਗੁਰੂ ਨਹੀਂ ਰਹੇ, ਹੁਣ ਉਹ ਹੀ 'ਗੁਰੂ' ਹਨ ਤੇ ਉਹ ਤੁਰਕ ਫ਼ੌਜ ਦੀ ਸਹਾਇਤਾ ਲੈ ਕੇ ਇਕ ਦੂਜੇ ਨੂੰ ਖ਼ਤਮ ਕਰ ਕੇ ਆਪਣਾ ਆਪਣਾ ਰਾਜ ਭਾਗ ਕਾਇਮ ਕਰ ਸਕਦੇ ਹਨ। 'ਬੰਦੇ' ਨੂੰ ਮਾਰਨ ਲਈ ਬਾਬਾ ਕਾਹਨ ਸਿੰਘ ਅਤੇ ਉਸ ਦੇ ਪੁੱਤਰ ਮੀਰੀ ਸਿੰਘ ਨੇ ਤੁਰਕ ਫ਼ੌਜ ਦੀ ਸਹਾਇਤਾ ਲਈ ਅਤੇ ਸਹਾਇਤਾ ਦਿੱਤੀ।

ਆਪਣੇ ਲੋਭ ਲਾਲਚ ਤੇ ਰਾਜ ਭਾਗ ਦੀ ਪ੍ਰਾਪਤੀ ਦੇ ਸੁਪਨੇ ਪੂਰੇ ਕਰਨ ਲਈ ਸਿੰਘਾਂ ਵਿਚ ਜਿਹੜੀ ਆਪਸੀ ਮਾਰ ਕਾਟ ਬੰਦੇ ਦੇ ਸਮੇਂ ਤੋਂ ਸ਼ੁਰੂ ਹੋਈ ਉਹ ਬਾਅਦ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਅਤੇ ਉਸ ਤੋਂ ਬਾਅਦ ਵੀ ਚੱਲੀ।

ਪਰਕਾਰਾਂਤਰ ਨਾਲ ਅੱਜ ਵੀ ਪੁਰਾਣੀ ਰਾਜਨੀਤੀ ਚੱਲ ਰਹੀ ਹੈ। ਉਹੋ ਗ੍ਰੰਥ ਸਾਹਿਬ ਹਨ, ਉਹੋ ਤੀਰਥ ਹਨ, ਉਹੋ ਉਨ੍ਹਾਂ ਦੀ ਸੰਭਾਲ ਕਰਨ ਵਾਲੀ ਸ਼੍ਰੇਣੀ ਹੈ। ਤੇ ਉਹੋ ਦੇਹਧਾਰੀ ਸਤਿਗੁਰੂ ਦੇ ਖ਼ਿਲਾਫ਼ ਸੰਘਰਸ਼ ਹੈ।

# ਖ਼ਾਲਸਾ ਗੁਰੂ

ਸਿਧਾਂਤਾਂ ਅਤੇ ਦਾਅਵਿਆਂ ਦਾ ਬਿਆਨ ਕਿੰਨੀ ਵੀ ਉੱਚੀ ਆਵਾਜ਼ ਵਿਚ ਕਿਉਂ ਨਾ ਹੋਵੇ, ਉਨ੍ਹਾਂ ਦੇ ਸਹੀ ਜਾਂ ਗ਼ਲਤ ਹੋਣ ਦਾ ਅਸਲ ਪਤਾ ਨਤੀਜਿਆਂ ਤੋਂ ਹੀ ਲਗਦਾ ਹੈ।

ਦਸਮ ਗੁਰੂ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਨਾਲ ਸਿੱਖ ਸਿਧਾਂਤ ਵਿਚ ਕੁਝ ਬੁਨਿਆਦੀ ਤਬਦੀਲੀਆਂ ਦਾ ਜ਼ਿਕਰ ਜੁੜਿਆ ਹੋਇਆ ਹੈ। ਦੂਸਰੀ ਗੱਲ — ਆਪ ਜੀ ਦੇ ਜਨਮ ਤੋਂ ਲੈ ਕੇ ਦੇਹ ਤਿਆਗਣ ਤੱਕ ਦਾ ਜਿੰਨਾ ਵੀ ਇਤਿਹਾਸ ਹੈ ਉਹ ਸਾਰੇ ਦਾ ਸਾਰਾ ਹੀ ਵਿਵਾਦਗ੍ਰਸਤ ਹੈ। ਸ਼ਾਇਦ ਹੀ ਕੋਈ ਇਤਿਹਾਸਕਾਰ ਹੋਵੇਗਾ ਜਿਸ ਦਾ ਮੱਤ ਕਿਸੇ ਦੂਸਰੇ ਇਤਿਹਾਸਕਾਰ ਨਾਲ ਮਿਲਦਾ ਹੋਵੇ, ਜਾਂ ਤਾਰੀਖ਼ਾਂ ਤੇ ਘਟਨਾਵਾਂ ਦਾ ਵੇਰਵਾ ਹੀ ਇਕ ਦੂਜੇ ਨਾਲ ਮਿਲਦਾ ਹੋਵੇ। ਏਹੋ ਕਾਰਨ ਹੈ ਕਿ ਹਰ ਕਿਸੇ ਨੇ ਆਪਣੇ ਸਮੇਂ ਤੇ ਉਸ ਸਮੇਂ ਵਿਚ ਪ੍ਰਚੱਲਤ ਹੋ ਚੁੱਕੇ ਸਿਧਾਂਤਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਇਤਿਹਾਸ ਉਪਰ ਲਾਗੂ ਕਰਨ ਦੀ ਕੋਸ਼ਿਸ਼ ਕੀਤੀ ਹੈ। ਆਪ ਦੇ ਆਪਣੇ ਜੀਵਨ ਬਾਰੇ ਆਪ ਹੀ ਲਿਖੇ 'ਬਚਿੱਤ੍ਰ ਨਾਟਕ' ਦੇ ਪੌਰਾਣਿਕ ਪੱਖ ਉਤੇ ਕਈਆਂ ਨੇ ਕਿੰਤੂ ਕੀਤੀ ਹੈ ਤੇ ਕਈਆਂ ਨੇ ਖ਼ਾਲਸਾ ਸਾਜਣ ਸਮੇਂ ਦੀ ਘਟਨਾ ਤੇ ਤਰੀਕੇ ਨਾਲ ਮਤਭੇਦ ਦੱਸਿਆ ਹੈ। ਦੇਵੀ ਪੂਜਣ ਦੀ ਘਟਨਾ, ਉੱਦੇਸ਼ ਤੇ ਸਥਾਨ ਬਾਰੇ ਵੀ ਮਤਭੇਦ ਹੈ। ਨੀਲ ਬਸਤ੍ਰਾਂ ਬਾਰੇ ਵੀ ਮਤਭੇਦ ਹੈ ਅਤੇ 'ਹਾਲ ਮੁਰੀਦਾਂ ਦਾ' ਜਾਂ 'ਹਾਲ ਫਕੀਰਾਂ ਦਾ' ਬਾਰੇ ਵੀ। ਅੰਮ੍ਰਿਤ ਖੰਡੇ ਦਾ, ਪਤਾਸਿਆਂ ਦਾ, ਗੁੜ ਦਾ ਜਾਂ ਕਿਹੜੇ ਸ਼ਸਤ੍ਰ ਨਾਲ ਬਣਾਇਆ, ਇਸ ਬਾਰੇ ਵੀ ਅਤੇ ਦਮਦਮੇ, ਆਦਿ ਗ੍ਰੰਥ ਦੀ ਬੀੜ ਲਿਖਵਾਣ ਬਾਰੇ ਵੀ ਮਤਭੇਦ ਹੈ ਅਤੇ ਆਪਣੀ ਬਾਣੀ ਗ੍ਰੰਥ ਸਾਹਿਬ ਵਿਚ ਚੜ੍ਹਾਨ ਜਾਂ ਨਾ ਚੜ੍ਹਾਨ ਬਾਰੇ ਵੀ। ਚਮਕੌਰ ਦੀ ਗੜ੍ਹੀ ਵਿਚ ਗੁਰਿਆਈ ਸੰਤ ਸਿੰਘ ਜਾਂ ਸੰਗਤ ਸਿੰਘ ਨੂੰ ਦੇਣ ਬਾਰੇ ਵੀ ਮਤ ਵਿਰੋਧ ਹੈ। ਗੁਰੂ ਜੀ ਦੇ ਵਿਆਹਾਂ ਬਾਰੇ ਵੀ ਪੂਰਾ ਮਤਭੇਦ ਹੈ, ਉਹ ਇਕ ਸੀ ਜਾਂ ਇਕ ਤੋਂ ਵੱਧ। ਸਾਹਿਬਜ਼ਾਦੇ ਆਪ ਦੇ ਚਾਰ ਹੀ ਸਨ। ਇਹ ਤਾਂ ਸਾਰੇ ਮੰਨਦੇ ਹਨ, ਪਰ ਉਨ੍ਹਾਂ ਵਿਚੋਂ ਕਿਹੜੇ ਦੋ ਜੰਗ ਕਰਦੇ ਸ਼ਹੀਦ ਹੋਏ ਅਤੇ ਕਿਹੜੇ ਦੋ ਸਰਹੰਦ ਵਿਚ ਮਾਰੇ ਗਏ, ਕਤਲ ਕੀਤੇ ਗਏ, ਜ਼ਿਬ੍ਹਾ ਕੀਤੇ ਗਏ, ਜਾਂ ਨੀਹਾਂ ਵਿਚ ਚਿਣੇ ਗਏ। ਸ: ਕਰਮ ਸਿੰਘ ਹਿਸਟੋਰੀਅਨ ਨੇ ਲਿਖਿਆ ਹੈ : "ਨੀਹਾਂ ਦੀ ਸਾਖੀ ਦੇ ਨਾਲ ਹੀ ਸਾਹਿਬਜ਼ਾਦਿਆਂ ਦੇ ਨਾਮ ਦੀ ਵੀ ਅਦਲਾ ਬਦਲੀ ਹੋ ਗਈ। ਪੁਰਾਣੇ ਇਤਿਹਾਸ ਵਿਚ ਸਾਹਿਬ ਅਜੀਤ ਸਿੰਘ ਤੇ ਜ਼ੋਰਾਵਰ ਸਿੰਘ ਜੀ ਦਾ ਚਮਕੌਰ ਸਾਹਿਬ, ਅਤੇ ਜੁਝਾਰ ਸਿੰਘ ਤੇ ਫ਼ਤਹਿ ਸਿੰਘ ਦਾ ਸਰਹੰਦ ਵਿਚ ਚੜ੍ਹਾਈ ਕਰਨਾ ਆਖਿਆ ਹੈ, ਪਰ ਪਿਛਲੇਰੇ ਇਤਿਹਾਸਾਂ ਵਿਚ ਸਾਹਿਬ ਅਜੀਤ ਸਿੰਘ ਤੇ ਜੁਝਾਰ ਸਿੰਘ ਜੀ ਦਾ ਚਮਕੌਰ ਸਾਹਿਬ ਤੇ ਸਾਹਿਬ ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ ਜੀ ਦਾ ਸਰਹੰਦ ਭਾਣਾ ਵਰਤਾਉਣਾ ਮੰਨਿਆ ਹੈ। ਅਰਥਾਤ ਸਾਹਿਬ ਜੁਝਾਰ ਸਿੰਘ ਤੇ ਜ਼ੋਰਾਵਰ ਸਿੰਘ ਜੀ ਦੇ ਨਾਮਾਂ ਦੀ ਅਦਲਾ ਬਦਲੀ ਹੋ ਗਈ ਹੈ।"

ਇਸ ਤੋਂ ਪਹਿਲਾਂ ਕਰਮ ਸਿੰਘ ਜੀ ਹੀ ਲਿਖਦੇ ਹਨ। ੧੯੩੩ ਈਸਵੀ ਤੋਂ ਮਗਰੋਂ ਲਿਖੀ ਗਈ ਹਰ ਇਕ ਤਵਾਰੀਖ਼ ਵਿਚ ਸਾਹਿਬਜ਼ਾਦਿਆਂ ਦਾ ਨੀਹਾਂ ਵਿਚ ਚਿਣੇ ਜਾਣਾ ਹੀ ਮੰਨਿਆਂ ਜਾਂਦਾ ਹੈ। ਕੇਵਲ ਪੰਥ ਪ੍ਰਕਾਸ਼ (ਕ੍ਰਿਤ ਸਰਦਾਰ ਰਤਨ ਸਿੰਘ ਭੰਗੂ) ਵਿਚ ਹੀ ਜ਼ਿਬਹ ਕੀਤੇ ਜਾਣਾ ਮੰਨਿਆ ਹੈ।"

ਇਸ ਤੋਂ ਵੀ ਪਹਿਲੇ ਪੈਰੇ ਵਿਚ ਸਰਦਾਰ ਕਰਮ ਸਿੰਘ ਨੇ ਲਿਖਿਆ ਹੈ "ਸੋ ਅੰਤ ਨੂੰ ਜੱਲਾਦ ਨੇ ਗੋਡੇ ਹੇਠ ਦੇ ਜ਼ਿਬਹ ਕਰ ਦਿੱਤੇ। ਜਦ ਮਾਤਾ ਜੀ ਨੇ ਇਹ ਗੱਲ ਸੁਣੀ ਤਾਂ ਬੁਰਜੋਂ ਡਿਗ ਕੇ ਪ੍ਰਾਣ ਤਿਆਗ ਦਿੱਤੇ।"[1]

ਮਾਤਾ ਜੀ ਬਾਰੇ ਵੀ ਇਤਿਹਾਸਕਾਰ ਇਕ ਮੱਤ ਨਹੀਂ ਹਨ। ਕੁਝ ਬੁਰਜੋਂ ਡਿਗ ਕੇ ਪ੍ਰਾਣ ਤਿਆਗਣ ਦੀ ਗੱਲ ਕਰਦੇ ਹਨ ਤੇ ਕੁਝ ਖ਼ਬਰ ਲਿਆਉਣ ਵਾਲੇ ਸਿੱਖ ਦੀ ਉਂਗਲੀ ਵਿਚ ਪਈ ਮੁੰਦਰੀ ਦਾ ਹੀਰਾ ਚੱਟ ਕੇ ਪ੍ਰਾਣ ਤਿਆਗਣ ਦੀ।

ਸਾਹਿਬ ਜ਼ੋਰਾਵਰ ਸਿੰਘ ਜੀ ਦੇ ਗੁਰੂ ਗੋਬਿੰਦ ਸਿੰਘ ਜੀ ਨੂੰ ਨੰਦੇੜ ਯਾਤ੍ਰਾ ਸਮੇਂ ਮਿਲਣ ਦੀ ਕਹਾਣੀ ਵੀ ਫਿਰ ਇਤਿਹਾਸ ਵਿਚ ਮਿਲਦੀ ਹੈ। ਕਰਮ ਸਿੰਘ ਜੀ ਹੀ ਲਿਖਦੇ ਹਨ — "ਜਦ ਸ੍ਰੀ ਦਸਮੇਸ਼ ਜੀ ਬਹਾਦਰ ਸ਼ਾਹ ਦੇ ਨਾਲ ਆਗਰੇ ਤੋਂ ਰਾਜਪੂਤਾਨੇ ਵਲ ਚੱਲੇ, ਤਾਂ ਸ਼ਾਹ ਤੋਂ ਅੱਡ ਹੋ ਕੇ ਸਤਿਗੁਰੂ ਜੀ ਕੁਝ ਦਿਨ ਇਕ ਤਾਲ ਉਤੇ ਰਹੇ, ਉਥੇ ਹੀ ਸਾਹਿਬ ਜ਼ੋਰਾਵਰ ਸਿੰਘ ਜੀ ਸ੍ਰੀ ਦਸਮੇਸ਼ ਜੀ ਨੂੰ ਆ ਮਿਲੇ।"[2]

ਇਹ ਕੁਝ ਕੁ ਉਹ ਘਟਨਾਵਾਂ ਹਨ. ਜਿਹੜੀਆਂ ਗੁਰੂ ਗੋਬਿੰਦ ਸਿੰਘ ਜੀ ਦੇ ਪਰਤੱਖ ਜੀਵਨ ਨਾਲ ਸੰਬੰਧ ਰਖਦੀਆਂ ਹਨ — ਪਰ ਇਨ੍ਹਾਂ ਬਾਰੇ ਵੀ ਠੀਕ ਇਕ ਮੱਤ ਨਹੀਂ ਮਿਲਦਾ। ਸਰਦਾਰ ਕਰਮ ਸਿੰਘ ਇਸ ਬਾਰੇ ਇਕ ਦਲੀਲ ਦੇਂਦੇ ਹਨ—ਜਿਸ ਵਿਚ ਕਵੀ ਸੈਨਾਪਤੀ ਦਾ ਜ਼ਿਕਰ ਕਰਦੇ ਹਨ ਜੋ ਕਿ ਗੁਰੂ ਜੀ ਦਾ ਸਮਕਾਲੀ ਤੇ ਦਰਬਾਰੀ ਕਵੀ ਸੀ। ਉਸੇ ਨੂੰ ਸਭ ਤੋਂ ਵੱਧ ਪਰਮਾਨੀਕ ਵੀ ਕਰਮ ਸਿੰਘ ਜੀ ਨੇ ਮੰਨਿਆ ਹੈ। — "ਖ਼ਾਲਸਾ ਸਾਜਨ ਤੀਕ ਦੇ ਜੋ ਹਾਲ ਕਵਿ ਸੈਨਾਪਤਿ ਜੀ ਨੇ ਲਿਖੇ ਹਨ, ਉਹ ਬਚਿਤ੍ਰ ਨਾਟਕ ਦੇ ਆਧਾਰ ਤੇ ਹੋਣ ਕਰ ਕੇ ਅਖਰ ਅਖਰ ਠੀਕ ਹਨ। **ਪਰ ਪਿਛੋਂ ਜੋ ਹਾਲ ਆਪ ਨੇ ਲਿਖੇ ਹਨ, ਉਹ ਸੁਣੇ ਸੁਣਾਏ ਹਾਲ ਹਨ ਅਤੇ ਉਨ੍ਹਾਂ ਵਿਚ ਕੁਝ ਕੁ ਅਸ਼ੁਧੀਆਂ ਵੀ ਹਨ।**"[3]

ਇਤਿਹਾਸ ਦਾ ਇਹੋ ਵਤੀਰਾ ਹੀ ਨੰਦੇੜ ਕਾਂਡ ਬਾਰੇ ਹੈ ਤੇ ਇਹੋ ਹੀ ਖ਼ਾਲਸੇ ਨੂੰ ਤੇ ਗ੍ਰੰਥ ਨੂੰ ਗੁਰਿਆਈ ਦੇਣ ਬਾਰੇ ਹੈ। ਅਤੇ ਅਗੇ ਚੱਲ ਕੇ ਇਹੋ ਹੀ ਵਤੀਰਾ ਬੰਦੇ ਦੇ ਤੇ ਹੋਰ ਸਿੱਖ ਇਤਿਹਾਸ ਬਾਰੇ ਹੈ।

ਜੋ ਇਤਿਹਾਸ, ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨਾਲ ਸੰਬੰਧਤ ਅਤਿ ਮਹੱਤਵਪੂਰਨ ਘਟਨਾਵਾਂ ਬਾਰੇ ਵੀ ਵਾਦ-ਵਿਵਾਦ ਦਾ ਸ਼ਿਕਾਰ ਹੈ — ਉਸ ਨੂੰ ਜਿਹੜਾ ਚਾਹੇ ਆਪਣੀ ਸਮਝ ਅਨੁਸਾਰ ਢਾਲਨ ਦੀ ਕੋਸ਼ਿਸ਼ ਕਰੇ ਤਾਂ ਅਨੋਖੀ ਗੱਲ ਕੋਈ ਨਹੀਂ ਹੋਵੇਗੀ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਿਚ ਹੀ ਮੁਸਲਿਮ ਰਾਜ ਦਾ ਪਤਨ ਸ਼ੁਰੂ ਹੋ ਗਿਆ ਸੀ ਤੇ ਉਸ ਦੇ ਅਗਲੇ ਪੜਾਵਾਂ ਦੀ ਤਿਖੇਰੀ ਤਬਦੀਲੀ ਭਾਰਤ ਦੇ ਇਤਿਹਾਸ ਵਿਚ ਵੀ ਬਹੁਤ ਜ਼ਿਆਦਾ ਮਹੱਵਤਪੂਰਨ ਰਹੀ। **ਪੰਜਾਬ ਵਿਚ 'ਬੰਦੇ' ਦੇ ਹੱਲੇ, ਸਿੱਖ ਮਿਸਲਾਂ ਦੀਆਂ ਰਿਆਸਤਾਂ, ਮਹਾਰਾਜਾ ਰਣਜੀਤ ਸਿੰਘ ਦਾ ਉਦੇ ਤੇ ਅੰਤ, ਅਤੇ ਫਿਰ ਅੰਗਰੇਜ਼ਾਂ ਦਾ ਕਾਫ਼ੀ ਲੰਮੇ ਸਮੇਂ ਦਾ ਰਾਜ — ਇਹ ਕੁਝ ਬੁਨਿਆਦੀ ਤੇ ਉਕਸਾਊ ਉਪਾਦਾਨ ਕਾਰਨ ਸਨ ਜਿਨ੍ਹਾਂ ਨੇ ਸਿੱਖ ਇਤਿਹਾਸ ਦੀ ਨੁਹਾਰ ਹੀ ਬਦਲ ਦਿੱਤੀ। ਇਨ੍ਹਾਂ ਪੜਾਵਾਂ ਵਿਚੋਂ ਨਿਕਲ ਕੇ ਸਿੱਖ ਇਤਿਹਾਸ ਜਿਸ ਰੂਪ ਵਿਚ ਸਾਹਮਣੇ ਆਇਆ ਤੇ ਲਗਾਤਾਰ ਆ ਰਿਹਾ ਹੈ — ਉਹ ਆਪਣੀ ਅਸਲ ਪਛਾਣ ਗਵਾ ਬੈਠਾ ਹੈ — ਤੇ ਅਗੋਂ ਵੀ ਲਗਾਤਾਰ ਗਵਾਈ ਜਾ ਰਿਹਾ ਹੈ।**

**ਪਰ — ਬੀਤੇ ਇਤਿਹਾਸ ਨੂੰ ਜਿੰਨਾ ਮਰਜ਼ੀ ਅਦਲ-ਬਦਲ ਲਿਆ ਜਾਵੇ — ਭਵਿੱਖਤ ਇਤਿਹਾਸ ਉਪਰ ਪ੍ਰਤਿਕ੍ਰਿਆ ਓਸੇ ਇਤਿਹਾਸ ਦੀ ਹੀ ਹੋਵੇਗੀ — ਜਿਹੜਾ ਸੱਚ ਸੱਚ ਬੀਤਿਆ ਹੋਵੇਗਾ।** 'ਰਾਜ ਕਰੇਗਾ ਖ਼ਾਲਸਾ' ਦਾ ਸੰਕਲਪ ਮੁਸਲਿਮ ਰਾਜ ਦੀ ਪ੍ਰਤੀਕ੍ਰਿਆ ਵਿਚੋਂ ਜਨਮਿਆ। ਸੰਕਲਪ ਜਿਹੜਾ ਅਤੇ ਜਿਸ ਦਾ ਵੀ ਹੋਵੇ ਉਹ ਪੂਰਾ ਜ਼ਰੂਰ ਹੁੰਦਾ ਹੈ — ਪਰ ਹੁੰਦਾ ਮਨੋਰਥ ਨਾਲ ਸੰਬੰਧਤ ਸਭਨਾਂ ਦੁਖਾਂ-ਸੁਖਾਂ ਤੇ ਹਾਣ-ਲਾਭ ਸਮੇਤ ਹੈ।

੧. ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖੋਜ, ਪੰਨਾ ੬੨-੬੩।
੨. ਉਪਰੋਕਤ ਪੁਸਤਕ ਪੰਨਾ ੪੪।
੩. ਉਪਰੋਕਤ ਪੁਸਤਕ ਪੰਨਾ ੫੪।

ਜੇ ਮੁਸਲਿਮ ਰਾਜ ਕਿਸੇ ਮੁਲਕ ਉਪਰ ਰਾਜ ਦੇ ਸਹੀ ਅਰਥਾਂ ਵਿਚ 'ਰਾਜ' ਹੁੰਦਾ ਤਾਂ ਉਸ ਦੇ ਵਿਰੋਧ ਵਿਚ ਹਿੰਦੂ-ਸਿੱਖ ਨੂੰ ਤਲਵਾਰ ਨਾ ਚੁੱਕਣੀ ਪੈਂਦੀ ਸਗੋਂ ਉਸ ਨੂੰ 'ਰੱਬੀ ਮੇਹਰ' ਦੇ ਰੂਪ ਵਿਚ ਹੀ ਵੇਖਿਆ ਅਤੇ ਪਰਵਾਨ ਕੀਤਾ ਜਾਂਦਾ। ਪਰ ਇਹ ਗੱਲ ਹੋਈ ਨਹੀਂ। **ਰਾਜ ਦਾ ਸੰਬੰਧ ਸਥਾਨਕ ਲੋਕਾਂ ਨਾਲ, ਸਥਾਨਕ ਭਾਸ਼ਾਵਾਂ ਨਾਲ ਤੇ ਸਥਾਨਕ ਸੰਸਕ੍ਰਿਤੀ ਨਾਲ ਹੁੰਦਾ ਹੈ — ਮਜ਼ਹਬ ਚਾਹੇ ਕੋਈ ਵੀ ਹੋਵੇ** — ਕਿਉਂਕਿ ਮਜ਼ਹਬ ਮਨੁੱਖੀ ਸਭਿਅਤਾ ਦੇ ਇਤਿਹਾਸ ਨਾਲ ਬਦਲਦੇ ਹੀ ਰਹਿੰਦੇ ਹਨ। ਇਸਲਾਮ ਮਜ਼ਹਬ ਹਿੰਦੁਸਤਾਨ ਤੋਂ ਬਾਹਰੋਂ ਆਇਆ ਸੀ ਤੇ ਆਇਆ ਵੀ ਸੀ ਹਮਲਾਵਰਾਂ ਦੇ ਨਾਲ। ਮੁਸਲਿਮ ਰਾਜ ਭਾਰਤ ਵਿਚ ਜਿੰਨਾ ਚਿਰ ਵੀ ਰਿਹਾ — ਉਹ ਸਥਾਨਕ ਲੋਕਾਂ ਵੱਲੋਂ ਵਿਰੋਧ ਦਾ ਸ਼ਿਕਾਰ ਰਿਹਾ ਤੇ ਸਦੀਆਂ ਤਕ ਹਿੰਦੁਸਤਾਨ ਨੇ ਉਸ ਦੇ ਖ਼ਿਲਾਫ਼ ਜੰਗ ਲੜੀ। ਉਸ ਜੰਗ ਵਿਚ ਸਿੱਖਾਂ ਨੇ ਵੀ ਪੂਰਾ ਹਿੱਸਾ ਪਾਇਆ।

ਗੁਰੂ ਗੋਬਿੰਦ ਸਿੰਘ ਜੀ ਨੇ ਜਿਸ 'ਖ਼ਾਲਸੇ' ਦੀ ਸਿਰਜਨਾ ਕੀਤੀ ਸੀ ਉਹ ਨਾ ਤੇ ਮੁਸਲਿਮ ਰਾਜ ਦਾ ਬਦਲ ਸੀ, ਨਾ ਹਿੰਦੂ ਰਾਜ ਦਾ। ਉਸ ਦਾ ਆਧਾਰ ਕਬੀਰ ਵਾਲਾ ਖ਼ਾਲਸਾ ਸੀ — "ਕਹੁ ਕਬੀਰ ਜਨ ਭਏ ਖ਼ਾਲਸੇ।" ਅਰਥਾਤ ਸ਼ੁੱਧ ਅਤੇ ਅਧਿਆਤਮਕ ਵਿਅਕਤੀ ਗੁਰੂ ਗੋਬਿੰਦ ਸਿੰਘ ਜੀ ਦੀ ਇੱਛਿਆ ਵਾਲਾ ਸ਼ੁੱਧ ਤੇ ਅਧਿਆਤਮਕ 'ਖ਼ਾਲਸਾ' ਓਹੋ ਹੀ ਹੋ ਸਕਦਾ ਸੀ, ਜਿਹੜਾ — ਮੁਖ ਮਹਿ ਹਰਿ ਚਿਤ ਮਹਿ ਜੁੱਧ ਵਿਚਾਰਨ — ਵਾਲਾ ਹੋਵੇ। **ਉਹ ਖ਼ੁਦ ਗ਼ਲਤ ਅਚਾਰਨ ਵਾਲਾ ਨਹੀਂ ਹੋ ਸਕਦਾ** — ਪਰ ਹਰੀ ਦੀ ਰਚਨਾ 'ਲੋਕਾਈ' ਉਪਰ ਅਤਿਆਚਾਰ ਨੂੰ ਰੋਕਣ ਲਈ ਜੁੱਧ ਕਰ ਸਕਦਾ ਹੋਵੇ। ਅਧਿਆਤਮਕ ਅਰਥਾਂ ਵਿਚ 'ਧਰਮ ਰਖਿਅਕ'।

ਪਰ ਏਥੇ ਧਰਮ ਦਾ ਅਰਥ ਕੋਈ ਵਿਸ਼ੇਸ਼ ਮਜ਼ਹਬ ਨਹੀਂ — ਜੇ ਇਹੋ ਅਰਥ ਹੁੰਦਾ ਤਾਂ ਆਪ ਇਹ ਨਾ ਆਖਦੇ :

ਜਾਂ ਕੋ ਛੂਟਿ ਗਯੋ ਭ੍ਰਮ ਉਰ ਕਾ,
ਤਿਹ ਆਗੇ ਹਿੰਦੂ ਕਿਆ ਤੁਰਕਾ॥

ਬੰਦਾ ਬਹਾਦਰ ਦੀਆਂ ਜਿੱਤਾਂ ਵਿਚੋਂ ਖ਼ਾਲਸਾ ਰਾਜ ਦੀ ਕਲਪਨਾ ਜਾਗੀ ਅਤੇ ਜਾਗੀ ਵੀ ਮੁਸਲਿਮ ਰਾਜ ਦੀ ਪ੍ਰਤੀਕ੍ਰਿਆ ਵਜੋਂ ਹੀ। ਸੋ ਤੌਰ ਤਰੀਕੇ ਵੀ ਉਹੀ ਹੀ ਆ ਗਏ ਅਤੇ ਨੀਤੀ-ਅਨੀਤੀ ਵੀ ਉਹੋ ਹੀ।

ਇਹੋ ਕਾਰਨ ਹੈ ਕਿ ਜਿਵੇਂ ਇਕ ਲੰਮੇ ਸਮੇਂ ਤਕ ਮੁਸਲਿਮ ਹਮਲਾਵਰਾਂ ਨੂੰ ਜਿੱਤਾਂ ਹਾਸਿਲ ਹੁੰਦੀਆਂ ਰਹੀਆਂ ਓਵੇਂ ਹੀ ਸਿੱਖਾਂ ਨੂੰ ਵੀ ਓਹਨਾਂ ਦੇ ਹੱਲਿਆਂ ਵਿਚ ਜਿੱਤਾਂ ਹਾਸਿਲ ਹੋਈਆਂ। ਇਸਲਾਮਿਕ ਅਧਿਆਤਮਿਕਤਾ ਵਿਚ ਜਿੰਨਾਂ ਕੁ 'ਸੱਚ' ਸੀ — ਓਨਾ ਕੁ ਸੱਚ ਲੋਕਾਂ ਨੇ ਗ੍ਰਹਿਣ ਕੀਤਾ। ਏਸੇ ਤਰ੍ਹਾਂ ਸਿੱਖ ਅਧਿਆਤਮਿਕਤਾ ਵਿਚ ਜਿੰਨਾ 'ਸੱਚ' ਸੀ ਤੇ ਜਿੰਨੀ ਕੁ ਉਸ ਦੀ ਅਪੀਲ ਸੀ ਓਸ ਹਿਸਾਬ ਲੋਕਾਂ ਨੇ ਸਿੱਖ ਅਧਿਆਤਮਿਕ ਪੱਧਤੀ ਨੂੰ ਵੀ ਪਰਵਾਨ ਕੀਤਾ।

**ਪਰ ਰਾਜ-ਸੱਤਾ ਨਾ ਮੁਸਲਿਮ ਅਧਿਆਤਮਿਕਤਾ ਦਾ ਅੰਗ ਸੀ — ਨਾ ਸਿੱਖ ਅਧਿਆਤਮਿਕਤਾ ਦਾ।** ਇਹ ਚੇਸ਼ਟਾ ਪਹਿਲਾਂ ਮੁਸਲਮਾਨਾਂ ਦੀ ਅਨਧਿਕ੍ਰਿਤ ਚੇਸ਼ਟਾ ਸੀ ਤੇ ਫੇਰ ਉਸੇ ਦੀ ਪ੍ਰਤੀਕ੍ਰਿਆ ਵਿਚੋਂ ਜਨਮੀ ਸਿੱਖਾਂ ਦੀ ਅਨਅਧਿਕ੍ਰਿਤ ਚੇਸ਼ਟਾ ਸੀ। ਆਮ ਤੌਰ ਤੇ 'ਰਾਜ' ਵਿਚ 'ਅਨੀਤੀ' ਨੂੰ ਪੂਰਾ ਦਖ਼ਲ ਹੁੰਦਾ ਹੈ ਪਰ ਅਧਿਆਤਮਿਕਤਾ ਵਿਚ ਅਨੀਤੀ ਤਾਂ ਕੀ ਨੀਤੀ ਦਾ ਵੀ ਦਖ਼ਲ ਨਹੀਂ ਹੁੰਦਾ। ਇਹ ਕੇਵਲ ਮਨੁੱਖ ਦੇ ਅੰਦਰ ਦੀ, 'ਰੂਹ ਦੀ' ਚੀਜ਼ ਹੁੰਦੀ ਹੈ, ਜਿਸ ਦਾ ਬਾਹਰੀ ਪ੍ਰਗਟਾਵਾ ਸ਼ੁੱਧ ਆਚਰਨ ਦੇ ਸਹਿਜ ਪ੍ਰਗਟਾਵੇ ਰਾਹੀਂ ਹੁੰਦਾ ਹੈ।

ਹਿੰਦੁਸਤਾਨ ਵਿਚ ਮੁਸਲਿਮ ਰਾਜ ਜਿੰਨਾ ਚਿਰ ਵੀ ਰਿਹਾ — ਗ਼ੈਰ ਕੁਦਰਤੀ ਸੀ। ਅਤੇ ਪ੍ਰਤੀਕ੍ਰਿਆ ਵਜੋਂ ਪੰਜਾਬ ਵਿਚ ਖ਼ਾਲਸਾ ਰਾਜ ਵੀ ਜਿੰਨਾ ਚਿਰ ਰਿਹਾ — ਗ਼ੈਰ ਕੁਦਰਤੀ ਸੀ। ਕੁਦਰਤੀ ਅਤੇ ਧਰਮ ਸੰਗਤ ਹੁੰਦਾ ਤਾਂ ਗੁਰੂ ਗੋਬਿੰਦ ਸਿੰਘ ਜੀ ਨਾਲੋਂ ਭਾਵਨਾਤਮਕ ਅਤੇ ਸਰੀਰਕ ਰੂਪ ਵਿਚ ਦੂਰ ਹੁੰਦਿਆਂ ਹੀ ਆਪਸੀ ਫੁਟ ਦਾ ਸ਼ਿਕਾਰ ਨਾ ਹੋ ਜਾਂਦਾ। **ਪਰ ਬੰਦਾ ਬਹਾਦਰ ਦੀਆਂ ਜਿੱਤਾਂ ਦੇ ਅਰੰਭ ਹੁੰਦਿਆਂ ਹੀ ਜੇਤੂਆਂ ਵਿਚ ਫੁਟ ਪੈ ਗਈ,** ਪਰਸਪਰ ਲੜਾਈ ਹੋਈ ਅਤੇ ਏਸੇ ਫੁਟ ਅਤੇ ਲੜਾਈ ਤੋਂ ਫ਼ਾਇਦਾ ਉਠਾ ਕੇ 'ਖ਼ਾਲਸੇ' ਦੀ ਪਰੋਖ਼ਸ਼ ਅਤੇ ਅਨਸੋਚੀ ਮਦਦ ਨਾਲ ਹੀ ਬੰਦਾ ਬਹਾਦਰ ਮੁਸਲਿਮ ਹਾਕਮਾਂ ਦੇ ਕਾਬੂ ਆ ਗਿਆ ਤੇ ਮਾਰਿਆ ਗਿਆ। ਸਿੱਖ ਮਿਸਲਾਂ ਵਿਚ ਫਿਰ ਇਹੋ ਗੱਲ ਦੌਹਰਾਈ ਗਈ। ਆਪਸੀ ਮਾਰ ਕਾਟ ਤੇ ਖੋਹ ਮਖੋਹੀ ਦੀ ਕੋਈ ਹੱਦ ਬਾਕੀ ਨਹੀਂ ਸੀ ਬਚੀ।

ਏਸੇ ਮਾਰਧਾੜ ਵਿਚੋਂ ਹੀ ਮਹਾਰਾਜਾ ਰਣਜੀਤ ਸਿੰਘ ਦਾ ਉਦੇ ਹੋਇਆ ਅਤੇ ਜਿੰਨਾ ਚਿਰ ਉਹ ਜੀਵਿਆ ਇਹ ਮਾਰਧਾੜ ਤੇ ਲੁੱਟ ਖੋਹ ਚਲਦੀ ਹੀ ਰਹੀ। ਉਸ ਨੇ ਓਨਾ ਮੁਸਲਿਮ ਜਰਵਾਣਿਆਂ ਨੂੰ ਨਹੀਂ ਲੁਟਿਆ ਮਾਰਿਆ ਜਿੰਨਾ ਆਪਣੇ ਹੀ 'ਗੁਰੂ ਖ਼ਾਲਸਾ' ਨੂੰ। ਮਹਾਰਾਜੇ ਦੀ ਲੁੱਟ ਮਾਰ ਤੋਂ ਜੋ ਕੋਈ ਬਚਿਆ ਤਾਂ ਉਹੋ ਹੀ — ਜਿਹੜਾ ਪੰਜਾਬ ਵੱਲ ਲਗਾਤਾਰ ਵਧ ਰਹੇ ਅੰਗਰੇਜ਼ਾਂ ਦੇ ਰਾਜ ਦੀ ਸ਼ਰਨ ਚਲਾ ਜਾਂਦਾ ਰਿਹਾ। ਮਹਾਰਾਜੇ ਦਾ ਇਹ ਆਚਰਨ ਧਾਰਮਕ ਨਹੀਂ ਸੀ। ਮਾਰਧਾੜ ਦੀ ਇਸ ਸਾਰੀ ਵਿਰਾਸਤ ਅਤੇ ਕੋਸ਼ਿਸ਼ ਦੇ ਫਲ ਸਰੂਪ ਮਹਾਰਾਜੇ ਰਣਜੀਤ ਸਿੰਘ ਨੇ ਜੋ ਹਾਸਿਲ ਕੀਤਾ — **ਉਹ ਉਸ ਦੇ ਵਾਰਸਾਂ ਨੇ ਕੇਵਲ ਦਸ ਸਾਲਾਂ ਦੇ ਵਿਚ ਵਿਚ ਉਜਾੜ ਪੁਜਾੜ ਦਿੱਤਾ। ਕਿਉਂ ? ਕਿਉਂਕਿ ਉਸ ਵਿਚ ਧਰਮ ਨਹੀਂ ਧਰਮ ਦਾ ਬਾਹਰੀ ਰੂਪ ਹੀ ਸੀ।**

ਧਾਰਮਕ ਅਸਥਾਨਾਂ ਉਪਰ ਸੋਨਾ ਚੜ੍ਹਾ ਦੇਣ ਨਾਲ ਨਾ ਕੋਈ ਸਿੱਖੀ ਆਚਰਨ ਵਾਲਾ ਬਣ ਜਾਂਦਾ ਹੈ ਅਤੇ ਨਾ ਹੀ ਮੰਦਿਰਾਂ ਵਿਚੋਂ ਸੋਨਾ ਲੁੱਟ ਲਿਜਾਣ ਤੇ ਮੂਰਤੀਆਂ ਤੋੜ ਦੇਣ ਨਾਲ ਮੁਸਲਮਾਨ। ਧਰਮ ਦਾ — ਇਸ ਬਾਹਰੀ ਆਚਰਨ ਨਾਲ ਕੋਈ ਵਾਸਤਾ ਨਹੀਂ।

**ਸਤਿਗੁਰੂ ਸਾਹਿਬਾਨ ਦੀ ਵਿਅਕਤੀ-ਪ੍ਰੇਰਣਾ ਕਾਰਨ ਲਗੀ ਧਰਮ ਤੇ ਸਿੱਖੀ ਦੀ ਜੜ੍ਹ ਲੋਕਾਂ ਦੇ ਮਨਾ ਵਿਚ ਡੂੰਘੀ ਸੀ — ਉਹ ਦੋਵੇਂ ਹੀ ਰਹੇ — ਪਰ ਰਾਜ ਨਾਂ ਰਿਹਾ — ਕਿਉਂਕਿ ਉਸ ਦੀ ਜੜ੍ਹ ਲੋਭ ਲਾਲਚ ਤੇ ਹੰਕਾਰ ਵਿਚ ਸੀ।**

ਬੰਦਾ ਬਹਾਦਰ ਦੇ ਬੰਦਈ ਖ਼ਾਲਸੇ ਤੇ ਤੱਤ ਖ਼ਾਲਸੇ ਦੇ ਪਰਸਪਰ ਰੌਲੇ ਦਾ ਅਸਲ ਕਾਰਨ ਈਰਖਾ ਸੀ। ਸਿੱਖਾਂ ਅਤੇ ਬੰਦੇ ਨੇ ਜਿਸ ਤਰ੍ਹਾਂ ਲੜਾਈਆਂ ਲੜੀਆਂ ਸਨ ਤੇ ਜਿਸ ਤਰ੍ਹਾਂ ਸਾਹਿਬਜ਼ਾਦਿਆਂ ਦਾ ਬਦਲਾ ਲੈਣ ਦੇ ਨਾਮ ਉਪਰ ਲੁੱਟ ਮਾਰ, ਸਾੜ ਫੂਕ ਤੇ ਕਤਲੇਆਮ ਕੀਤਾ ਸੀ — ਉਸ ਨੇ ਖ਼ਾਲਸੇ, ਦੇ ਅੰਦਰੋਂ ਉਹ ਚੀਜ਼ ਲਗਭਗ ਖ਼ਤਮ ਕਰ ਦਿੱਤੀ ਸੀ ਜਿਹੜੀ ਸਤਿਗੁਰੂ ਸਾਹਿਬਾਨ ਨੇ ਖ਼ਾਲਸੇ ਨੂੰ ਦੂਜਿਆਂ ਨਾਲੋਂ 'ਨਿਆਰਾ' ਉਚਾ ਸੁੱਚਾ ਰੱਖਣ ਲਈ ਸੁੱਚੇ ਚਰਿਤ੍ਰ ਦੇ ਰੂਪ ਵਿਚ ਦਿੱਤੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਹੀ ਫੁਰਮਾਇਆ ਹੈ—

ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤ ॥
ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤ ॥
ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਿਆਵੈ ॥
ਤਬ ਹੀ ਆਤਮ ਤਤੁ ਕੋ ਦਰਸੈ ਪਰਮ ਪੁਰਖ ਕਹ ਪਾਵੈ ॥
ਆਤਮ ਉਪਦੇਸ ਭੇਸ ਸੰਜਮ ਕੋ ਜਾਪੁ ਸੁ ਅਜਪਾ ਜਾਪੈ ॥
ਸਦਾ ਰਹੈ ਕੰਚਨ ਸੀ ਕਾਇਆ ਕਾਲ ਨ ਕਬਹੂੰ ਬਯਾਪੈ ॥

—ਸ਼ਬਦ ਹਜ਼ਾਰੇ

ਪਰ ਅਸਚਰਜ ! ਗੁਰੂ ਜੀ ਦੀ ਨੰਦੇੜ ਲੀਲ੍ਹਾ ਤੋਂ ਬਾਅਦ ਹੀ ਖ਼ਾਲਸਾ ਆਪਣਾ ਉਹ ਚਰਿਤਰ ਛਡ ਗਿਆ ਤੇ ਉਹ ਬਿਲਕੁਲ ਉਨ੍ਹਾਂ ਹੀ ਲੀਹਾਂ ਉਪਰ ਚੱਲ ਪਿਆ — ਜਿਹੜੀਆਂ ਮੁਸਲਿਮ ਹਮਲਾਵਰਾਂ ਨੇ ਪਾਈਆਂ ਸਨ ਅਤੇ ਜਿਨ੍ਹਾਂ ਦੇ ਵਿਰੋਧ ਵਿਚ ਹੀ ਖ਼ਾਲਸੇ ਦਾ ਜਨਮ ਹੋਇਆ ਸੀ। ਅੰਧ ਵਿਸ਼ਵਾਸੀ ਮੁਸਲਿਮ ਲੁਟੇਰਿਆਂ ਅਤੇ 'ਬੰਦੇ' ਦੇ ਹੱਲਿਆਂ ਤੇ ਜਿੱਤਾਂ ਵਿਚੋਂ ਉੱਸਰੇ ਪਹਿਲੇ ਖ਼ਾਲਸਾ ਰਾਜ ਵਾਲੇ ਖ਼ਾਲਸੇ ਦੇ ਚਰਿਤ੍ਰ ਦੀ ਸਮਾਨਤਾ ਵੀ ਅਸਚਰਜਜਨਕ ਹੈ ਤੇ ਇਹੋ ਹੀ ਕਾਰਨ ਸੀ — ਜਿਸ ਨੇ ਗੁਰੂ ਕੇ ਖ਼ਾਲਸੇ ਨੂੰ ਪਹਿਲਾਂ ਤੇ 'ਬੰਦਈ ਖ਼ਾਲਸਾ' ਅਤੇ 'ਤੱਤ ਖ਼ਾਲਸਾ' ਦੇ ਰੂਪ ਵਿਚ ਵੰਡਿਆ ਅਤੇ ਫਿਰ ਦੋਹਾਂ ਵਿਚ ਠੀਕ ਉਸੇ ਤਰ੍ਹਾਂ ਦੀ ਮਾਰ ਕਾਟ ਕਰਵਾਈ ਜਿਹੋ ਜਿਹੀ ਪਹਿਲਾਂ ਖ਼ਾਲਸੇ ਤੇ ਮੁਸਲਿਮ ਜਰਵਾਣਿਆਂ ਵਿਚਕਾਰ ਹੁੰਦੀ ਸੀ।

ਭਾਈ ਰਤਨ ਸਿੰਘ ਭੰਗੂ ਸ਼ਹੀਦ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਲਿਖਦੇ ਹਨ—

ਬੰਦੇ ਕਹਯੋ 'ਹਮ ਆਪੇ ਗੁਰੂ ਹਮਰੇ ਮਗਰ ਸਭੀ ਲਗ ਤੁਰੂ।
ਹਮ ਤੁਮਰੇ ਗੁਰ ਸੁਤਨ ਬੈਰ ਲੀਆ, ਹਮ ਹੀ ਤੁਮ ਕੋਂ ਖਾਲਸੋ ਕੀਆ।
ਹਮ ਨੇਂ ਤੁਮ ਕੋ ਮੁਲਕ ਮੱਲ ਦੀਯਾ, ਹਮ ਨੇ ਤੁਮ ਕੋਂ ਰਾਜੇ ਕੀਆ।

ਖ਼ਾਲਸੋ ਕਹਯੋ 'ਹਮ ਪੂਤ ਪਤਾਯਾ, ਤੂੰ ਹਮਰੋ ਥੋ ਬਨਿਉ ਦਾਯਾ।
ਕਯਾ ਹੋਯਾ ਤੈ ਹਮੈਂ ਖਿਲਾਯਾ, ਹਮ ਪਿਤ ਤੂੰ ਖਿਜਮਤਗਰ ਲਾਯਾ।
ਨਿਜ ਪਿਤ ਲੇਵੈ ਸੁਤਹਿ ਸੰਭਾਲ, ਤੈਂ ਮੂੰਹ ਭਰਾਯੋ ਲਾਲਨ ਨਾਲ।
ਕ੍ਰਿਸਨ ਪਲਯੋ ਥੋ ਗੋਪਨ ਮਾਂਹਿ, ਹੁਇ ਸਯਾਨੋ ਮਿਲਿਓ ਪਿਤ ਆਇ।
ਕਾਕ ਘਰ ਦੇਵੇ ਕੋਇਲ ਆਂਡੇ, ਆਪਨੀ ਕੁਲ ਕਬ ਦੇਵੈ ਛਾਡੇ,
ਤਬ ਖ਼ਾਲਸੇ ਨੇ ਮਤੋ ਪਕਾਯਾ, 'ਯਾ ਕੋ ਮਰਨ ਨਿਕਟ ਹੈ ਆਯਾ।'
ਜੁਦੇ ਦੇਸ਼ ਸਿੰਘ ਮੱਲਨ ਡਹੇ, ਆਪਸ ਮੈਂ ਇਮ ਪਰ ਗਈ ਖਹੇ।
**ਲੱਭੇ ਖ਼ਾਲਸਾ ਕੋ ਜੋ ਬੰਦਈ, ਮਾਰਕੁਟ ਉਸ ਲੇਹਿ ਖੁਹਈ।**
**ਬੰਦਈਅਨ ਕੋ ਭੀ ਖ਼ਾਲਸੋ ਹੱਥ ਆਵੈ, ਵੈ ਭੀ ਖ਼ਾਲਸੇ ਮਾਰ ਗਿਰਾਵੈਂ।**
ਤਬ ਖ਼ਾਲਸੋ ਉਠ ਲੁੱਟਨ ਡਹਿਯਾ, ਬੰਦੇ ਮਨੈ ਕੀਆ ਨਹਿ ਰਹਿਆ।
ਜਿਧਰ ਜਾਇ ਆਪ ਲਯਾਵੈਂ ਲੂਟ, ਦੇਨ ਨ ਕਰਨ ਬੰਦਈਅਨ ਛੂਟ।
ਬੰਦਈਅਨ ਸਿੰਘਨ ਪਰਗਯੋ ਬੈਰ, ਲਗੀ ਚਲਨ ਇਨ ਮੈਂ ਸ਼ਮਸ਼ੇਰ।
ਸਿੰਘ ਨ ਉਨਕਾ ਕਰੈਂ ਬਿਸਾਹ, ਰਹੈਂ ਸੁਚੇਤ ਸੁ ਆਪਸ ਮਾਂਹਿ।
**ਤਬੈ ਖ਼ਾਲਸੋ ਕੂਚ ਕਰ ਉਤਰਯੋ ਗੁਰਚਕ ਪਾਸ।**
**'ਬੇਸਾਹਿ ਨ ਕਰਨੋ ਕਬਿ ਬੰਦੇ' ਇਮਕਰ ਲੀ ਅਰਦਾਸ।**
ਤਬ ਬੰਦੈ ਨੇ ਯੋ ਚਿਤ ਠਹਯੋ, 'ਭਲੋ ਭਯੋ ਹਮ ਸੰਗ ਛੁਟ ਗਯੋ।
ਅਬ ਹਮ ਚਲ ਮਲ ਲਹੈਂ ਲਹੌਰ, ਨਹੈਂ ਛਡਹੈਂ ਕਸ਼ਮੀਰ ਪਿਸ਼ੌਰ।
ਹਮ ਨੇ ਰਾਜੇ ਸਿੰਘ ਬਨਾਏ, ਇਹ ਹਮ ਬਿਨ ਗਿਰ ਬਹਿ ਇਕ ਥਾਇ।
ਹਮ ਬਿਨ ਤੁਰਕ ਲਹੈਂ ਇਨ ਮਾਰ, ਹਮੈਂ ਆਇ ਮਿਲਹੈਂ ਹੁਇ ਖੁਆਰ।
ਹਮ ਬਿਨ ਸਰੈ ਨ ਕੌਦੀ ਕਾਮ, ਆਇ ਪਰੈਂਗੇ ਹਮਰੀ ਸਾਮ।
ਹਮ ਪੈ ਪੀਰ ਆਹਿੰ ਦੋਇ ਪੂਰੇ, ਰਿੱਧ ਸਿੱਧ ਹਮ ਰਹੈ ਹਜੂਰੇ।
ਹਮ ਕੋ ਕਾਨ ਕਿਸੀ ਕੀ ਨਾਹਿੰ, ਹਮ ਪ੍ਰਤਾਪ ਥੋ ਸਿੰਘਨ ਪਾਹਿ।
ਹਮ ਬਿਨ ਤੁਰਕ ਦੇਤ ਪੰਥਹ ਗਾਰ, "ਇਮ ਬੰਦੈ ਦ੍ਰਿੜਾਈ ਦਾਸਨ ਕਾਰ।"

— ਪ੍ਰਾਚੀਨ ਪੰਥ ਪ੍ਰਕਾਸ਼

ਤੁਰਕਾਂ ਨੇ ਆਪਣੇ ਵਕੀਲ ਸਿੰਘਾਂ ਕੋਲ ਘੱਲੇ ਤੇ ਲਾਲਚ ਦਿੱਤਾ। ਸਿੰਘ ਆਗੂਆਂ ਨੇ ਰੁਪਏ ਲੈ ਲਏ ਤੇ ਹੋਰ ਸਿੰਘਾਂ ਨੂੰ ਨਾਲ ਮਿਲਾ ਲਿਆ। — ਇਸ ਬਾਰੇ ਰਤਨ ਸਿੰਘ ਭੰਗੂ ਪੰਥ ਪ੍ਰਕਾਸ਼ ਵਿਚ ਲਿਖਦੇ ਹਨ —

"ਸਿੰਘਨ ਪੈਸੇ ਟਕੇ ਲਿਆਏ।
ਤੇ ਲੈ ਸਿੰਘਨ ਔਰ ਠਹਿਰਾਇ :
ਅਸਲਮ ਖਾਂ ਥੋ ਲਾਹੌਰ ਨਵਾਬ।
ਕਾਹਨ ਸਿੰਘ ਕੋ ਭਏ ਬੇ-ਤਾਬ।
ਕਾਹਨ ਸਿੰਘ ਔਰ ਬਚਨ ਸਿੰਘ
ਬਾਬੇ ਟਿਹਨ ਭੁਜੰਗ
ਦਯਾ ਰਾਮ ਮੱਲੋ ਹੁਤੋ
ਕੋ ਲੜਯੋ ਭੰਗਾਣੀ ਜੰਗ।
**ਤੁਰਕਨ ਕੇ ਘਰ ਭਈ ਬਧਾਈ, ਭੇਜੇ ਵਕੀਲ ਸਿੰਘਨ ਕੇ ਪਾਹੀ।**
**"ਹਮ ਤੁਮ ਹੈਂ ਗੁਰ ਨਾਨਕ ਸਿੱਖ, ਜਿਮ ਹੈਂ ਤੁਮਰੇ ਬਡ ਗਏ ਲਿਖ।**

**ਬਾਬਲ ਔ ਬਾਬਰ ਕੇ ਦੋਊ, ਆਪ ਕੀਏ ਪਰਮੇਸ਼ੁਰ ਸੋਊ ।**
**ਬੰਦੇ ਪੁਜਕ ਪੱਥਰ ਵਾਰੇ, ਹਮ ਤੁਮ ਪੱਥਰਨ ਤੌੜਨ ਹਾਰੇ ।"**
"ਮੀਰੀ ਸੁਤ ਕਾਹਨ ਸਿੰਘ ਕੋ ਜੋਊ, ਸਾਥ ਬੰਦਈਅਨ ਘੁਲਿਓ ਧੋਊ ।
ਹਜ਼ੂਰ ਸਤਿਗੁਰ ਵੈ ਰਹਿਤੇ ਥਈ, ਖੰਡੇ ਪਾਹੁਲ ਨਿਜ ਹਜ਼ੂਰਹਿ ਦਈ ।
ਨੀਲ ਬਸਤ੍ਰ ਰੱਖ ਚਕ੍ਰ ਸਿਰ ਧਾਰੇ, ਮੀਣੇ ਮਸੰਦੀਏ ਤਜੇ ਬੇਟੀ ਜੋ ਮਾਰੈ ।
ਰਾਮ ਰਈਏ ਕੈ ਬਰਤੈ ਨ ਸੰਗ, ਮਾਰ ਬੰਦਈਅਨ ਵੈ ਕਰੈ ਤੰਗ ।
ਔਰ ਰਹਿਤ ਜੋ ਸਤਿਗੁਰ ਕਹੀ, ਉਸੀ ਰਹਿਤ ਸੋ ਰਹਿਤਾ ਵਹੀ ।
**ਪ੍ਰਿਥਮ ਬੰਦੇ ਤੇ ਲਰ ਭਏ ਨਯਾਰੇ, ਪੰਜ ਸੈ ਸਿੰਘ ਉਸ ਗਯੇ ਥੋ ਨਾਰੇ ।**
**ਉਨ ਤੁਰਕਨ ਸੋਂ ਲਈ ਬਨਾਇ, ਰਲਯੋ ਆਪ ਸੰਗ ਤੁਰਕਨ ਜਾਇ ।**
**ਔਰ ਖਾਲਸੋ ਅੰਮ੍ਰਿਤਸਰ ਬਹਯੋ, ਤੱਤ ਖਾਲਸੋ ਜੋਊ ਕਹਯੋ ।**
**ਕਾਨ੍ਹ ਸਿੰਘ ਕੇ ਲੱਗ ਤੁਰਕ ਸਲਾਹਿ, ਦਿਮ ਢਾਣੀ ਉਨ ਲਈ ਬਨਾਇ ।**
**ਲਾਹੌਰ ਬਾਹਰ ਤਿਨ ਡੇਰੋ ਪਾਯੋ, ਤੋਪ ਜੰਬੂਰਨ ਅਗੈ ਖੜਾਯੋ ।"**

## ਹਲੇਮੀ ਰਾਜ

ਰਾਜ ਦੀ ਇਕ ਕਲਪਨਾ ਪੰਜਵੇਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚੋਂ ਮਿਲਦੀ ਹੈ । ਇਹ ਹੈ ਹਲੇਮੀ ਰਾਜ ਦੀ ਕਲਪਨਾ । ਕੁਝ ਕੁ ਸਿੱਖ ਇਤਿਹਾਸਕਾਰਾਂ ਨੇ 'ਬੰਦਾ ਬਹਾਦਰ' ਤੇ ਪਹਿਲੇ ਖ਼ਾਲਸਾ ਰਾਜ ਨੂੰ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਾਲੇ ਹਲੇਮੀ ਰਾਜ ਨਾਲ ਤੁਲਨਾ ਦਿੱਤੀ ਹੈ — ਜੋ ਕਿ ਸਿੱਖ ਇਤਿਹਾਸ ਦੀ ਸ਼ਾਇਦ ਸਭ ਤੋਂ ਵੱਡੀ ਹਾਸੋਹੀਣੀ ਕੋਸ਼ਿਸ਼ ਹੈ ।

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਫ਼ੁਰਮਾਇਆ ਹੈ —

"ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥
ਪੈ ਕੋਇ ਨ ਕਿਸੈ ਰਞਾਣਦਾ ॥
ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥"

(ਸਿਰੀ ਰਾਗ ਮਹਲਾ ੫, ਆਦਿ ਗ੍ਰੰਥ ਪੰਨਾ ੭੪)

ਅਰਥਾਤ — ਅਕਾਲ ਪੁਰਖ ਦੇ ਹੁਕਮ ਨਾਲ ਇਹੋ ਜਿਹਾ ਨਰਮੀ ਜਾਂ ਹਲੀਮੀ ਵਾਲਾ ਰਾਜ ਹੋ ਗਿਆ ਹੈ ਕਿ ਕੋਈ ਕਿਸੇ ਨੂੰ ਤੰਗ ਨਹੀਂ ਕਰੇਗਾ ।

ਗੁਰੂ ਅਰਜਨ ਦੇਵ ਜੀ ਦੇ ਜਿਸ ਸ਼ਬਦ ਵਿਚੋਂ ਉਪਰੋਕਤ ਤੁਕਾਂ ਹਨ — ਉਹ ਸਿਰੀ ਰਾਗ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪੰਨਾ ੭੩ ਤੋਂ ਇੰਜ ਸ਼ੁਰੂ ਹੁੰਦਾ ਹੈ —

"ਪੈ ਪਾਇ ਮਨਾਈ ਸੋਇ ਜੀਉ ॥
ਸਤਿਗੁਰ ਪੁਰਖਿ ਮਿਲਾਇਆ ਤਿਸੁ ਜੇਵਡੁ ਅਵਰੁ ਨ ਕੋਇ ਜੀਉ ॥ ......"

ਇਸ ਸ਼ਬਦ ਅਨੁਸਾਰ — ਸਤਿਗੁਰੂ ਨੇ ਮੈਨੂੰ ਅਕਾਲ ਪੁਰਖ ਨਾਲ ਮਿਲਾ ਦਿੱਤਾ ਹੈ । ਮੈਂ ਸਤਿਗੁਰੂ ਤੋਂ ਬਿਨਾਂ ਹੋਰ ਕਿਸੇ ਨੂੰ ਪਛਾਣਦਾ ਨਹੀਂ । ਸਤਿਗੁਰੂ ਨੇ ਮੈਨੂੰ ਉਸ ਇਕ ਨਾਲ ਮਿਲਾ ਦਿੱਤਾ ਹੈ । ਓਸੇ ਦੀ ਕਿਰਪਾ ਨਾਲ ਸਾਵਣ ਦਾ ਮੀਂਹ ਵਸਿਆ ਹੈ, ਮੈਂ 'ਸਤਿ' ਦਾ ਹਲ ਚਲਾ ਕੇ 'ਨਾਮ' ਬੀਜਿਆ ਹੈ ਇਸ ਆਸ ਨਾਲ ਕਿ ਹਰੀ ਆਪਣੀ ਬਖ਼ਸ਼ਿਸ਼ ਦੇ ਬੋਹਲ ਪੈਦਾ ਕਰ ਦੇਵੇਗਾ । ਸਤਿਗੁਰੂ ਨੇ ਮੈਨੂੰ ਆਪਣੀ ਕਚਹਿਰੀ ਵਿਚ ਸਰਦਾਰੀ ਦਾ ਚੋਗਾ ਪਵਾ ਦਿੱਤਾ ਹੈ ਤੇ ਮੈਂ ਆਪਣੇ ਪਿੰਡ (ਸਰੀਰ ਦਾ) ਚੌਧਰੀ ਬਣ ਗਿਆ ਹਾਂ । ਮੈਂ ਪੰਜੇ ਸ਼ਰੀਕ (ਕਾਮ, ਕਰੋਧ, ਲੋਭ, ਮੋਹ, ਹੰਕਾਰ) ਬੰਨ੍ਹ ਦਿੱਤੇ ਹਨ । ਮੇਰੇ ਪੰਜ ਕਰਮ ਮੇਰੇ ਮੁਜ਼ਾਰੇ ਹਨ । ਮੈਂ ਹੋਰ ਸਭ ਧੰਧੇ ਛਡ

ਦਿੱਤੇ ਹਨ ਤੇ ਇਕੋ ਹਰੀ ਦੇ ਨਾਮ ਦਾ ਖ਼ਜ਼ਾਨਾ ਘੁਟ ਕੇ ਪੱਲੇ ਬੰਨ੍ਹ ਲਿਆ ਹੈ। ਮੈਂ ਸਚ ਦੀ ਧਰਮਸਾਲ ਬਣਾ ਲਈ ਹੈ ਤੇ ਗੁਰੂ ਕੇ ਸਿੱਖਾਂ ਨੂੰ ਲੱਭ ਲੱਭ ਲਿਆਉਂਦਾ ਹਾਂ । ਨਾਮ ਦਾਨ ਇਸ਼ਨਾਨ ਦ੍ਰਿੜ੍ਹਾਉਣ ਨਾਲ ਮੇਰਾ ਸਾਰਾ ਸੰਸਾਰ ਮੁਕਤ ਹੋ ਗਿਆ ਹੈ। ਮੈਂ ਠੋਕ ਵਜਾ ਕੇ ਵੇਖ ਲਿਆ ਹੈ ਕਿ ਤੂੰ ਤਰੁਠ ਕੇ ਮੈਨੂੰ ਸਭ ਝਮੇਲਿਆਂ ਤੋਂ ਛੁਡਾ ਲਿਆ ਹੈ। ਹੁਣ ਮੇਹਰਵਾਨ ਦਾ ਹੁਕਮ ਹੋਇਆ ਹੈ ਤੇ ਹਲੇਮੀ ਰਾਜ ਬਣ ਗਿਆ ਹੈ। ਇਸ ਰਾਜ ਵਿਚ ਕੋਈ ਕਿਸੇ ਨੂੰ ਦੁਖਾਏਗਾ ਨਹੀਂ। ਸਭ ਅਮਨ ਚੈਨ ਨਾਲ ਰਹਿਣਗੇ। ਮੈਂ ਸਤਿਗੁਰੂ ਦਾ ਪਹਿਲਵਾਨੜਾ ਹਾਂ ਤੇ ਉਹਨਾਂ ਦੀ ਕਿਰਪਾ ਨਾਲ ਪੰਜਾਂ ਵਿਕਾਰਾਂ ਨੂੰ ਢਾਹ ਲਿਆ ਹੈ। ਮੈਂ ਜੁਗ ਜੁਗ ਹਰੀ ਦੀ ਸੇਵਾ ਵਿਚ ਰਹਿੰਦਾ ਹਾਂ ਤੇ ਸਤਿਗੁਰੂ ਨੇ ਮੇਰੀ ਫਾਹੀ ਕਟ ਦਿੱਤੀ ਹੈ। ਹੁਣ ਮੈਂ ਮੁੜ ਕੇ ਛਿੰਝ ਵਿਚ ਨਹੀਂ ਉਤਰਨਾ ਅਰਥਾਤ ਜਨਮ ਨਹੀਂ ਧਾਰਨਾ ਕਿਉਂਕਿ ਸਤਿਗੁਰੂ ਨੇ ਮੈਨੂੰ ਮੁਕਤ ਕਰ ਦਿੱਤਾ ਹੈ।

ਏਸ ਸ਼ਬਦ ਦਾ ਅਰਥ ਜੇ ਕੋਈ ਇਹ ਕਰੇ ਕਿ ਸਤਿਗੁਰੂ ਜਾਂ ਅਕਾਲ ਪੁਰਖ ਦੇ ਹੁਕਮ ਨਾਲ ਬੰਦਾ ਬਹਾਦਰ ਅਥਵਾ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਰੂਪ ਵਿਚ ਕਿਸੇ ਹਲੇਮੀ ਰਾਜ ਦੀ ਸਥਾਪਨਾ ਹੋਈ ਸੀ ਤੇ ਉਹ ਹਲੇਮੀ ਰਾਜ ਸੀ, ਤਾਂ 'ਗੁਰੂ ਬਾਣੀ' ਨਾਲ ਇਸ ਤੋਂ ਵਡਾ ਅਨਰਥ ਹੋਰ ਕੀ ਹੋ ਸਕਦਾ ਹੈ ? ਇਹ ਸ਼ਬਦ ਤਾਂ ਸਾਰੇ ਸੰਸਾਰਕ ਪਦਾਰਥਾਂ ਤੋਂ ਮੁਕਤ ਕਰਨ ਦੀ ਗੱਲ ਕਰਦਾ ਹੈ — ਪਰ ਇਸ ਨੂੰ ਖ਼ਾਲਸਾ ਰਾਜ ਨਾਲ ਜੋੜਨ ਵਾਲੇ ਇਸ ਨੂੰ ਉਸ ਮਨੋਵਿਗਿਆਨਕ ਸਥਿਤੀ ਉਪਰ ਲਾਗੂ ਕਰ ਰਹੇ ਹਨ ਜਦੋਂ ਖ਼ਾਲਸਾ ਗੁਰੂ ਨੂੰ ਭੁੱਲ ਕੇ 'ਸਤਿ ਦਾ ਹਲ ਚਲਾ ਕੇ ਨਾਮ ਦਾ ਬੀਜ ਬੀਜਣ ਵਾਲਾ ਆਪਣਾ ਮੂਲ ਚਰਿਤ੍ਰ ਛਡ ਕੇ — ਕੇਵਲ ਦੁਨਿਆਵੀ ਰਾਜ ਭਾਗ ਹਾਸਿਲ ਕਰਨ ਲਈ 'ਅਸਤਿ ਚਰਿਤ੍ਰ' ਧਾਰਨ ਕਰ ਲੈਂਦਾ ਹੈ।

ਜਿੱਥੋਂ ਤੱਕ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਚਰਿਤ੍ਰ ਦਾ ਸਵਾਲ ਹੈ ਉਸ ਦਾ ਬੜਾ ਹੀ ਸੁੰਦਰ ਚਿਤਰਨ ਡਾਕਟਰ ਗੰਡਾ ਸਿੰਘ ਜੀ ਨੇ ਆਪਣੀ ਪੁਸਤਕ 'ਹੁਕਮਨਾਮੇ' ਦੇ ਪੰਨਾ ੩੦-੩੧ ਉਪਰ ਕੀਤਾ ਹੈ ਤੇ ਏਸੇ ਤੋਂ ਹੀ ਇਹ ਅਨੁਮਾਨ ਵੀ ਸਹਿਜੇ ਹੀ ਲਗ ਸਕਦਾ ਹੈ ਕਿ ਸੱਚੇ ਅਤੇ ਪਰਤੱਖ ਦੇਹਧਾਰੀ ਸਤਿਗੁਰੂ ਦੇ ਚਰਿਤ੍ਰ ਅਤੇ ਆਪੂੰ ਧੱਕੇ ਨਾਲ ਹੀ ਬਣੇ 'ਪੰਥ ਗੁਰੂ' ਦੇ ਚਰਿਤ੍ਰ ਵਿਚ ਕੀ ਅਤੇ ਕਿਸ ਪ੍ਰਕਾਰ ਦਾ ਫ਼ਰਕ ਹੈ। ਡਾ: ਗੰਡਾ ਸਿੰਘ ਜੀ **'ਬਹਾਦੁਰ ਸ਼ਾਹ ਦੀ ਸਹਾਇਤਾ'** ਸਿਰ ਲੇਖ ਹੇਠ ਲਿਖਦੇ ਹਨ — "ਇਤਨੇ ਨੂੰ ਔਰੰਗਜ਼ੇਬ ਦਾ ਵੱਡਾ ਪੁੱਤਰ ਸ਼ਾਹਜ਼ਾਦਾ ਮੁਅੱਜ਼ਮ ਸ਼ਾਹ ਆਲਮ ਵਾਹੋ ਦਾਹੀ ਆਪਣੇ ਛੋਟੇ ਭਾਈ ਆਜ਼ਮ ਨਾਲ ਲੜਾਈ ਵਿਚ ਤਖ਼ਤ ਦਾ ਫ਼ੈਸਲਾ ਕਰਨ ਲਈ ਆ ਪੁਜਾ। ਆਜ਼ਮ ਨੇ ਵੱਡੇ ਭਰਾ ਦੇ ਹੱਕ ਅਤੇ ਉਸ ਦੀਆਂ ਨਸੀਹਤਾਂ ਦੀ ਪਰਵਾਹ ਨਾ ਕਰਦੇ ਹੋਏ ਆਪਣੇ ਆਪ ਦੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਹੋਇਆ ਸੀ ਅਤੇ ਬਹੁਤ ਸਾਰੇ ਅਹਿਲਕਾਰ ਅਤੇ ਫ਼ੌਜ ਉਸ ਦੇ ਹੱਕ ਵਿਚ ਹੋ ਗਏ ਸਨ ਅਤੇ ਕਾਫ਼ੀ ਖ਼ਜ਼ਾਨੇ ਪਰ ਵੀ ਉਸ ਨੇ ਕਬਜ਼ਾ ਕਰ ਲਿਆ ਹੋਇਆ ਸੀ। ਇਸ ਵੇਲੇ ਬਹਾਦੁਰਸ਼ਾਹ ਨੇ ਗੁਰੂ ਜੀ ਪਾਸੋਂ ਹੋਣ ਵਾਲੀ ਲੜਾਈ ਵਿਚ ਸਹਾਇਤਾ ਮੰਗੀ। ਗੁਰੂ ਜੀ ਪਾਸ ਕੋਈ ਬਹੁਤੀ ਫ਼ੌਜ ਤਾਂ ਹੈ ਹੀ ਨਹੀਂ ਸੀ, ਕੇਵਲ ਉਨ੍ਹਾਂ ਦੀ ਰੂਹਾਨੀ ਪੋਜ਼ੀਸ਼ਨ ਦੇ ਕਾਰਨ ਬਹਾਦੁਰਸ਼ਾਹ ਉਨ੍ਹਾਂ ਦੀ ਅਸੀਸ ਦਾ ਚਾਹਵਾਨ ਸੀ। **ਜੇ ਗੁਰੂ ਗੋਬਿੰਦ ਸਿੰਘ ਜੀ ਦੀ ਥਾਂ ਕੋਈ ਹੋਰ ਹੁੰਦਾ ਤਾਂ ਸ਼ਾਇਦ ਇਸ ਵੇਲੇ ਦਾ ਫ਼ਾਇਦਾ ਉਠਾ ਕੇ ਬਹਾਦੁਰਸ਼ਾਹ ਨੂੰ ਇਕ ਕਰੜੀ ਸੱਟ ਮਾਰਨ ਦੀ ਕੋਸ਼ਿਸ਼ ਕਰਦਾ** । ਬਹਾਦੁਰਸ਼ਾਹ ਦੇ ਪੜਦਾਦੇ ਜਹਾਂਗੀਰ ਨੇ ਗੁਰੂ ਅਰਜਨ ਨੂੰ ਤਸੀਹੇ ਦੇ ਕੇ ਸ਼ਹੀਦ ਕੀਤਾ ਸੀ ਅਤੇ ਗੁਰੂ ਹਰਗੋਬਿੰਦ ਨੂੰ ਗਵਾਲੀਅਰ ਵਿਚ ਕੈਦ ਰਖਿਆ ਸੀ। ਉਸ ਦੇ ਦਾਦਾ ਸ਼ਾਹ ਜਹਾਨ ਨੇ ਉਨ੍ਹਾਂ ਨੂੰ ਕਾਫ਼ੀ ਤੰਗ ਕੀਤਾ ਸੀ। ਉਸ ਦੇ ਪਿਓ ਔਰੰਗਜ਼ੇਬ ਨੇ ਗੁਰੂ ਹਰਿਕਿਸ਼ਨ ਨੂੰ ਦਿੱਲੀ ਬੁਲਾਇਆ ਸੀ ਜਿੱਥੇ ਕਿ ਉਨ੍ਹਾਂ ਦਾ ਦੇਹਾਂਤ ਹੋ ਗਿਆ। ਉਸ ਦੇ ਹੁਕਮ ਨਾਲ ਗੁਰੂ ਸਾਹਿਬ ਦੇ ਪਿਤਾ ਗੁਰੂ ਤੇਗ਼ ਬਹਾਦੁਰ ਨੂੰ ਸ਼ਹੀਦ ਕੀਤਾ ਗਿਆ ਸੀ ਅਤੇ ਖ਼ੁਦ ਉਨ੍ਹਾਂ ਨੂੰ ਘਰ ਘਾਟ ਛਡਣ ਪਰ ਮਜਬੂਰ ਹੋਣਾ ਪਿਆ ਸੀ ਅਤੇ ਚਾਰ ਸਾਹਿਬਜ਼ਾਦੇ, ਮਾਤਾ ਅਤੇ ਅਨੇਕਾਂ ਸਿੰਘ ਸ਼ਹੀਦ ਹੋਏ ਸਨ। **ਹੁਣ ਇਸ ਵੇਲੇ ਬਦਲਾ ਲੈਣ ਦਾ ਇਕ ਨਾਦਰ ਮੌਕਾ ਸੀ। ਬਾਦਸ਼ਾਹ ਔਰੰਗਜ਼ੇਬ ਮਰ ਚੁੱਕਾ ਸੀ। ਉਸ ਦੇ ਪੁੱਤਰ ਇਕ ਦੂਜੇ ਦੇ ਲਹੂ ਦੇ ਤਿਹਾਏ ਮਰਨ ਮਾਰਨ ਲਈ ਤਿਆਰ ਸਨ** । ਰਾਜਪੂਤਾਨੇ ਦੇ ਰਾਜਪੂਤ ਰਾਜੇ ਅਤੇ ਦੱਖਣ ਦੇ ਮਰਾਠੇ ਹਰ ਫ਼ਤੂਰ ਲਈ ਉਠ ਸਕਦੇ ਸਨ। **ਜੇ ਅਜਿਹੇ ਵੇਲੇ ਕਿਸੇ ਦੇ ਦਿਲ ਵਿਚ ਚਾਰ ਪੁਸ਼ਤਾਂ ਦੇ ਅਤਿਆਚਾਰਾਂ ਦੇ**

**ਬਦਲੇ ਦੀ ਅੱਗ ਨਾ ਬਲ ਉਠੀ ਹੋਵੇ ਤਾਂ ਉਹ ਹਿਮਾਲਾ ਪਹਾੜ ਵਰਗਾ ਠੰਢਾ, ਆਪਣੇ ਮਨ ਨੂੰ ਜਿੱਤ ਲੈਣ ਵਾਲਾ, ਇਕ ਮਹਾਨ ਨਿਰਵੈਰ ਰੱਬ-ਰੂਪ ਯੋਗੀ ਹੀ ਹੋ ਸਕਦਾ ਹੈ, ਜੋ ਕਿ ਗੁਰੂ ਗੋਬਿੰਦ ਸਿੰਘ ਸਨ।** ਪਹਾੜੀ ਰਾਜੇ ਉਨ੍ਹਾਂ ਦੇ ਵੈਰੀ ਸਨ ਅਤੇ ਉਨ੍ਹਾਂ ਨੂੰ ਮਾਰਨ ਤੇ ਦੇਸੋਂ ਕੱਢਣ ਲਈ ਨਿੱਤ ਨਵੀਆਂ ਸਾਜ਼ਸ਼ਾਂ ਘੜਦੇ ਰਹਿੰਦੇ ਸਨ, ਪਰ ਜਦ ਉਨ੍ਹਾਂ ਪਰ ਵੈਰੀ ਚੜ੍ਹ ਆਏ ਤਾਂ **ਇਹ ਅਕਾਲ-ਮੂਰਤਿ ਨਿਰਵੈਰ ਗੁਰੂ ਗੋਬਿੰਦ ਸਿੰਘ ਉਨ੍ਹਾਂ ਦੀ ਸਹਾਇਤਾ ਲਈ ਵੀ ਜਾ ਪੁਜੇ ਸਨ,** ਜਿਵੇਂ ਕਿ ਨਦਾਊਣ ਦੇ ਯੁੱਧ ਵਿਚ ਗੁਰੂ ਜੀ ਨੇ ਅਲਫ਼ਖਾਨ ਦੇ ਵਿਰੁਧ ਭੀਮ ਚੰਦ ਕਹਿਲੂਰੀਏ ਦੀ ਜਾ ਸਹਾਇਤਾ ਕੀਤੀ ਸੀ।

"ਏਥੇ ਵੀ ਗੁਰੂ ਗੋਬਿੰਦ ਸਿੰਘ ਜੀ ਸ਼ਾਹਜ਼ਾਦਾ ਮੁਅੱਜ਼ਮ ਦੇ ਪਿਓ ਦਾਦਿਆਂ ਦੇ ਅਤਿਆਚਾਰਾਂ ਨੂੰ ਭੁਲਾ ਕੇ ਉਸ ਨੂੰ ਤਖ਼ਤ ਦਾ ਹੱਕਦਾਰ ਸਮਝ ਕੇ ਉਸ ਦੀ ਸਹਾਇਤਾ ਕਰਨ ਨੂੰ ਤਿਆਰ ਹੋ ਗਏ। **ਉਹ ਸੰਤ-ਸਿਪਾਹੀ ਸਨ। ਉਹ ਜੰਗ ਦੇ ਮੈਦਾਨ ਵਿਚ ਆ ਉਤਰੇ ਵੈਰੀ ਨਾਲ ਆਹਮੋ ਸਾਹਮਣੀ ਲੜਾਈ ਵਿਚ ਲੋਹਾ ਲੈਣਾ ਅਤੇ ਖੰਡਾ ਖੜਕਾਉਣਾ ਤਾਂ ਜਾਇਜ਼ ਸਮਝਦੇ ਸਨ ਪਰ ਪਿਤਾ ਪਿਤਾਮਾ ਦੇ ਜ਼ੁਲਮ ਦਾ ਵੈਰ ਪੁੱਤਰ ਪੋਤਰੇ ਅਤੇ ਪੜਪੋਤੇ ਤੋਂ ਲੈਣਾ ਧਰਮ ਦੇ ਵਿਰੁੱਧ ਸਮਝਦੇ ਸਨ।** ਇਸ ਲਈ ਉਨ੍ਹਾਂ ਨੇ ਮੁਅੱਜ਼ਮ ਦੀ ਸਹਾਇਤਾ ਲਈ ੮ ਜੂਨ, ੧੭੦੭ ਨੂੰ ਜਾਜਊ ਦੇ ਅਸਥਾਨ ਤੇ ਹੋਈ ਆਜ਼ਮ ਨਾਲ ਲੜਾਈ ਵਿਚ ਆਪਣੀ ਵਹੀਰ ਦੇ ਕੁਝ ਸਿੰਘ ਭੇਜ ਦਿੱਤੇ। ਜੰਗ ਵਿਚ ਮੁਅੱਜ਼ਮ ਦੀ ਜਿੱਤ ਹੋ ਗਈ ਅਤੇ ਉਹ ਬਾਦਸ਼ਾਹੀ ਤਖ਼ਤ ਦਾ ਵਾਲੀ ਹੋ ਕੇ ਬਹਾਦਰ ਸ਼ਾਹ ਨਾਉਂ ਨਾਲ ਹਿੰਦੁਸਤਾਨ ਦਾ ਬਾਦਸ਼ਾਹ ਬਣ ਗਿਆ।"

ਸਿੱਖ ਇਤਿਹਾਸ ਦੀ ਇਹ ਵਿਡੰਬਨਾ ਹੀ ਮੰਨੀ ਜਾਏਗੀ ਕਿ ਗੁਰੂ ਗੋਬਿੰਦ ਸਿੰਘ ਜੀ ਦੇ ੭ ਅਕਤੂਬਰ ੧੭੦੮ ਨੂੰ ਨੰਦੇੜ ਵਿਚੋਂ ਅਲੋਪ ਹੋ ਜਾਣ ਦੀ ਲੀਲ੍ਹਾ ਰਚਾਉਣ ਤੋਂ ਲੈ ਕੇ ੯ ਜੂਨ ੧੭੧੬ ਵਿਚ ਬੰਦਾ ਬਹਾਦਰ ਨੂੰ ਕਤਲ ਕਰ ਦੇਣ ਤਕ ਦੇ ਕੇਵਲ ਅੱਠ ਸਾਲਾਂ ਦੇ ਥੋੜ੍ਹੇ ਜਿਹੇ ਸਮੇਂ ਵਿਚ ਹੀ ਸਿੰਘਾਂ ਦੇ ਚਰਿਤ੍ਰ ਵਿਚ ਬੁਨਿਆਦੀ ਫ਼ਰਕ ਆ ਗਿਆ ਅਤੇ ਉਨ੍ਹਾਂ ਨੇ ਤੁਰਕ ਫ਼ੌਜ ਦੀ ਹੀ ਮਦਦ ਲੈ ਕੇ ਆਪਸ ਵਿਚ ਮਾਰ ਕਾਟ ਸ਼ੁਰੂ ਕਰ ਦਿੱਤੀ। **ਇਹੋ ਫ਼ਰਕ ਹੈ ਅਸਲੀ ਸਤਿਗੁਰੂ ਦਾ ਅਤੇ ਆਪੂੰ ਬਣੇ ਪੰਥ ਗੁਰੂ ਦਾ। ਪ੍ਰਾਚੀਨ** ਪੰਥ ਪ੍ਰਕਾਸ਼ ਵਿਚ ਭਾਈ ਰਤਨ ਸਿੰਘ ਜੀ ਭੰਗੂ ਲਿਖਦੇ ਹਨ—

'ਤੁਰਕਨ ਵੀ ਖਬਰੋ ਭਈ, ਸਿੰਘ ਬੰਦਿਉਂ ਹੋ ਗਏ ਦੂਰ। ਕਰਾਮਾਤ ਬੰਦਯੋਂ ਗਈ, ਭਯੋ ਮਾਤਾ ਬਚਨ ਜ਼ਰੂਰ।'

ਯਾਦ ਰਹੇ ਕਿ ਬਾਦਸ਼ਾਹ ਬਹਾਦਰ ਸ਼ਾਹ ਦੀ ਸਿਫ਼ਾਰਸ਼ ਨਾਲ ਮਾਤਾ ਸੁੰਦਰੀ ਨੇ ਬੰਦੇ ਨੂੰ ਜੰਗ ਬੰਦ ਕਰਕੇ ਦਿੱਲੀ ਵਿਚ ਆਣ ਕੇ ਬਾਦਸ਼ਾਹ ਕੋਲੋਂ ਜਗੀਰ ਲੈ ਕੇ ਅਰਾਮ ਨਾਲ ਰਹਿਣ ਲਈ ਕਿਹਾ ਸੀ। ਪਰ ਬੰਦਾ ਮੰਨਿਆ ਨਹੀਂ ਸੀ। ਮਾਤਾ ਸੁੰਦਰੀ ਨੇ ਰਤਨ ਸਿੰਘ ਭੰਗੂ ਦੇ ਸ਼ਬਦਾਂ ਅਨੁਸਾਰ ਆਖਿਆ ਸੀ—

'ਵਹਿ ਸੱਦਯੋ ਕਬ ਆਇ ਹੈ ਜੋ ਪਤਸ਼ਾਹੀ ਚੋਰ।
ਬਿਨ ਪਕੜਯੋ ਕਬ ਆਇ ਹੈ ਫ਼ੌਜਨ ਕੇ ਬਿਨ ਜੋਰ।'

ਤਦ ਭਾਈ ਨੰਦ ਲਾਲ ਨੇ — ਜੋ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਭਗਤ ਕਵੀ ਸੀ ਅਤੇ ਉਸ ਵੇਲੇ ਬਹਾਦਰ ਸ਼ਾਹ ਦੇ ਦਰਬਾਰ ਵਿਚ ਅਹੁਦੇਦਾਰ ਸੀ — ਮਾਤਾ ਸੁੰਦਰੀ ਨੂੰ ਕਿਹਾ ਸੀ—

ਤਬ ਨੰਦ ਲਾਲ ਸੁਨਤ ਯੌ ਭਾਖੀ 'ਮੰਨੈ ਨਾ ਮੰਨੈ ਤੁਮ ਬਨਹੈ ਆਖੀ।
ਮੰਨੈ ਨਾਹੀ ਜੋ ਤੁਮਰੀ ਬਾਤ ਨਿਕਸ ਜਾਇ ਤਿਸ ਕੀ ਕਰਾਮਾਤ।
ਜੋ ਨ ਲਿਖੋ ਤਉ ਸ਼ਾਹ ਰਿਸਾਵੈ ਵਹੁ ਜਾਨਹਿ ਇਨ ਸੱਦਯੋ ਆਵੈ।
ਤੁਮ ਲਿਖ ਭੇਜੋ ਅਪਨੀ ਓਰ ਮੰਨੈ ਨ ਮੰਨੈ ਵਹਿ ਆਪਨੈ ਜੋਰ।
ਤੁਮ ਆਪਨੀ ਸੁਰਖਰੋਈ ਕਰੋ ਭਾਵੈਂ ਮੰਨੈ ਭਾਵੈ ਵਹੁ ਲਰੋ।'
ਤੌ ਮਾਤਾ ਨੰਦ ਲਾਲਹ ਭਾਖੀ 'ਲਿਖ ਭੇਜੋ ਹਮ ਨਾਂਵਹਿ ਰਾਖੀ।'
**ਮਾਤਾ ਕਹਯੋ 'ਅਬ ਤੂ ਲਿਖ ਦੇਹਿ ਮੁਹਰ ਗੁਰੂ ਕੀ ਤੂੰ ਲਾ ਦੇਹਿ।'**

ਤਯੋਂ ਹੀ ਕੀਨਿ ਭਾਈ ਨੰਦ ਲਾਲ ਜੋ ਪਤਸ਼ਾਹੀ ਹੁਤੋ ਸਵਾਲ ।
**ਤੁਰਤ ਹੁਕਮ ਸਤਿਗੁਰੂ ਕਾ ਭੇਜਯੋ ਭਾਈ ਨੰਦ ਲਾਲ ।**
ਸਿੱਖ ਲੇਇ ਪਹੁੰਚਤ ਭਯੋ ਬੰਦੈ ਢਿਗ ਦਰਹਾਲ ।
ਬੰਦੈ ਚਿੱਠਾ ਸੁਣਿ ਕਹਯੋ 'ਕਿਆ ਤਿਰੀਆ ਕੀ ਬਾਤ ।
ਹਮ ਤੁਰਕਨ ਕੋ ਹੱਥ ਲੱਗੋਂ ਛਡੈ ਨ ਹਮਰੀ ਜਾਤ ।'
ਜੋ ਉੱਤਰ ਬੰਦੈ ਕਹਯੋ ਦਯੋ ਸ਼ਾਹਿ ਪੈ ਘੱਲ।
ਸ਼ਾਹੈ ਸਭਾ ਲਗਾਇ ਕੈ ਸੁਨਾਈ ਸਭਹਨ ਗੱਲ ।'

## ਗੁਰੂ ਦੀ ਮੋਹਰ ਛਾਪ

ਉਪਰ ਇਕ ਗੱਲ ਆਈ ਹੈ ਜਿਹੜੀ 'ਗੁਰਿਆਈ' ਵਾਲੇ ਮਾਮਲੇ ਵੱਲ ਧਿਆਨ ਖਿਚਦੀ ਹੈ । ਮਾਤਾ ਸੁੰਦਰੀ ਨੇ ਭਾਈ ਨੰਦ ਲਾਲ ਜੀ ਨੂੰ ਕਿਹਾ ਹੈ ਕਿ ਬੰਦੇ ਨੂੰ ਮੇਰੇ ਵੱਲੋਂ ਚਿੱਠੀ ਲਿਖੋ ਅਤੇ ਉਸ ਉਪਰ ਮੋਹਰ ਗੁਰੂ ਜੀ ਦੀ ਲਗਾ ਦਿਓ—

**'ਮਾਤਾ ਕਹਯੋ ਅਬ ਤੂ ਲਿਖ ਦੇਹਿ ।**
**ਮੁਹਰ ਗੁਰੂ ਕੀ ਤੂੰ ਲਾ ਦੇਹਿ ।'**

ਅਤੇ ਭਾਈ ਨੰਦ ਲਾਲ ਜੀ ਨੇ ਜੋ ਚਿੱਠੀ ਬੰਦੇ ਨੂੰ ਭੇਜੀ — ਉਹ ਕੀ ਸੀ ?

**'ਤੁਰਤ ਹੁਕਮ ਸਤਿਗੁਰੂ ਕਾ, ਭੇਜਯੋ ਭਾਈ ਨੰਦ ਲਾਲ ।'**

ਇਹਨਾਂ ਪੰਕਤੀਆਂ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ **ਉਸ ਵੇਲੇ ਤੱਕ ਗੁਰਿਆਈ ਦਾ ਦਾਅਵਾ ਨਾ 'ਪੰਥ' ਕੋਲ ਸੀ ਅਤੇ ਨਾ ਹੀ ਉਸ ਦੀ ਅਰਪਨਾ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਹੋਈ ਸੀ ਗੁਰਿਆਈ ਦੇ ਸਾਰੇ ਅਧਿਕਾਰਾਂ ਨੂੰ ਮਾਤਾ ਸੁੰਦਰੀ ਜੀ ਨੇ ਆਪਣੇ ਕੋਲ ਹੀ ਸੁਰੱਖਿਅਤ ਰਖਿਆ ਹੋਇਆ ਸੀ ।**

ਹਾਂ, ਮਾਤਾ ਸੁੰਦਰੀ ਜੀ ਵੱਲੋਂ ਲਿਖਵਾਏ ਤੇ ਭਾਈ ਨੰਦ ਲਾਲ ਜੀ ਵੱਲੋਂ ਲਿਖੇ 'ਸਤਿਗੁਰੂ' ਦੇ ਮੋਹਰ ਲਗੇ ਹੁਕਮ ਨੂੰ ਵੀ ਜਦੋਂ ਬੰਦੇ ਨੇ ਨਹੀਂ ਮੰਨਿਆ ਤੇ ਤੁਰਕਾਂ ਵਿਰੁਧ ਲੜਾਈ ਜਾਰੀ ਰਖੀ ਤਾਂ ਤੁਰਕਾਂ ਦੇ ਆਖਣ ਤੇ ਮਾਤਾ ਨੇ ਆਪਣੇ ਬਚਨ ਨਾਲ ਬੰਦੇ ਦੇ ਅੰਦਰੋਂ ਸਾਰੀ ਕਰਾਮਾਤ ਖਿੱਚ ਲਈ ।

## ਖ਼ਾਲਸੇ ਦਾ ਚਰਿੱਤਰ

**ਭਾਈ ਰਤਨ ਸਿੰਘ ਭੰਗੂ ਨੇ ਖ਼ਾਲਸੇ ਦੇ ਚਰਿੱਤਰ ਨੂੰ ਦੋ ਸਤਰਾਂ ਵਿਚ ਬਿਆਨ ਕੀਤਾ ਹੈ :**

**ਤਬੈ ਖਾਲਸੈ ਫਿਰ ਕਹੀ ਮਾਤਾ ਪੈ ਅਰਦਾਸ ॥**
**ਲੂਟੇ ਔ ਕੂਟੇ ਬਿਨ੍ਹਾ ਕਿਮ ਖਾਲਸੈ ਹੋਗ ਪ੍ਰਗਾਸ ॥**

ਇਸ ਖ਼ਾਲਸੇ ਦੇ ਪ੍ਰਕਾਸ਼ ਦੀ ਗੱਲ ਉਸ ਵੇਲੇ ਦੇ ਖ਼ਾਲਸੇ ਦੇ ਮੂੰਹੋਂ ਹੀ ਜਿਵੇਂ ਸੱਚ ਸੱਚ ਨਿਕਲੀ ਹੈ—ਜੇ ਇਸ ਦੀ ਤੁਲਨਾ ਗੁਰੂ ਅਰਜਨ ਦੇਵ ਜੀ ਦੇ **'ਹਲੇਮੀ ਰਾਜ'** ਨਾਲ ਕੀਤੀ ਜਾਏ ਜਾਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਅਗੇ ਲਿਖੀਆਂ ਤੁਕਾਂ ਵਿਚ ਬਿਆਨ ਕੀਤੇ ਖ਼ਾਲਸੇ ਦੇ ਚਰਿੱਤਰ ਨਾਲ ਤਾਂ ਕਿਵੇਂ ਲਗੇ ?

**ਖ਼ਾਲਸਾ ਮੇਰੋ ਰੂਪ ਹੈ ਖ਼ਾਸ ॥**
**ਖ਼ਾਲਸੇ ਮੈ ਹਉ ਕਰਉ ਨਿਵਾਸ ॥**

**ਖ਼ਾਲਸਾ ਮੇਰੋ ਸਤਿਗੁਰ ਪੂਰਾ ॥**
**ਖ਼ਾਲਸਾ ਮੇਰੋ ਸੱਜਨ ਸੂਰਾ ॥** (ਸਰਬ ਲੋਹ)

ਅਤੇ ਉਸ ਵੇਲੇ ਦਾ ਖ਼ਾਲਸਾ ਕਿਵੇਂ ਸੋਚਦਾ ਤੇ ਕਿਵੇਂ ਬੋਲਦਾ ਸੀ :

ਬੰਦੇ ਕਹਯੋ ਹਮ ਆਪੇ ਗੁਰੂ ।
ਹਮਰੇ ਮਗਰ ਸਭੀ ਲਗ ਤੁਰੂ ।
ਹਮ ਤੁਮਰੇ ਗੁਰ ਸੁਤਨ ਬੈਰ ਲੀਆ ।
ਹਮਹੀ ਤੁਮਕੋਂ ਖਾਲਸੋ ਕੀਆ ।
ਹਮਨੇ ਤੁਮਕੋ ਮੁਲਕ ਮੱਲ ਦੀਯਾ ।
ਹਮਨੈ ਤੁਮਕੋਂ ਰਾਜੇ ਕੀਆ ।
ਖਾਲਸੋ ਕਹਯੋ ਹਮ ਪੂਤ ਪਰਾਯਾ ।
ਤੂੰ ਹਮਰੋ ਥੋ ਬਨਿਯੋ ਦਾਯਾ ।
ਕਯਾ ਹੋਯਾ ਤੈਂ ਹਮੈ ਖਿਲਾਯਾ ।
ਹਮ ਪਿਤ ਤੂੰ ਖਿਜਮਤਮਾਰ ਲਾਯਾ ।

ਅਗੇ ਚਲ ਕੇ ਸਿੰਘਾਂ ਦੇ ਇਸ ਨਵੇਂ ਤੇ ਆਪੂੰ ਸਾਜੇ ਚਰਿਤ੍ਰ ਦਾ ਲਗਾਤਾਰ ਵਿਕਾਸ ਹੀ ਹੁੰਦਾ ਗਿਆ ਹੈ । ਉਸੇ ਸਦੀ ਦੇ ਅੰਤ ਤੇ ਈਸਵੀ ੧੭੯੯ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਲਾਹੌਰ ਉਪਰ ਕਬਜ਼ੇ ਨਾਲ ਖ਼ਾਲਸਾ ਰਾਜ ਦੇ ਦੂਜੇ ਦੌਰ ਦਾ ਅਰੰਭ ਹੋਇਆ ਅਤੇ ਅਠੱਤੀ ਸਾਲ ਪੂਰੇ ਹੁੰਦਿਆਂ ਨਾ ਹੁੰਦਿਆਂ ੨੭ ਜੂਨ ੧੮੩੯ ਈਸਵੀ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਦੇ ਨਾਲ ਹੀ ਖ਼ਾਲਸਾ ਰਾਜ ਦਾ ਖ਼ਾਤਮਾ ਸ਼ੁਰੂ ਹੋ ਗਿਆ ।

**ਉਸ ਤੋਂ ਬਾਅਦ ਦੇ ਕੇਵਲ ਦਸ ਸਾਲਾਂ ਵਿਚ (੧੮੪੯ ਤਕ) ਖ਼ਾਲਸਾ ਰਾਜ ਦਾ ਭੋਗ ਪੈ ਗਿਆ ।**

ਪਹਿਲੇ ਖ਼ਾਲਸਾ ਰਾਜ ਦਾ ਪਹਿਲਾ ਮੁਖੀਆ ਬੰਦਾ ਬਹਾਦਰ ਸੀ (ਜਿਸ ਨੂੰ ਅੱਜ ਦੇ ਖ਼ਾਲਸੇ ਨੇ ਪਰਵਾਨ ਕਰ ਲਿਆ ਹੈ ।) ਅਤੇ ਦੂਜੇ ਖ਼ਾਲਸਾ ਰਾਜ ਦਾ ਮੁਖੀ ਮਹਾਰਾਜਾ ਰਣਜੀਤ ਸਿੰਘ ਸੀ ।

ਖ਼ਾਲਸਾ ਰਾਜ ਦੇ ਉਪਰੋਕਤ ਦੋਹਾਂ ਮੁਖੀਆਂ ਦੇ ਚਰਿਤ੍ਰ ਨੂੰ ਵੇਖ ਕੇ ਸੋਚਣਾ ਪੈਂਦਾ ਹੈ ਕਿ ਕੀ ਗੁਰੂ ਗੋਬਿੰਦ ਸਿੰਘ ਜੀ ਨੇ ਏਸੇ ਖ਼ਾਲਸਾ ਨੂੰ 'ਮੇਰੋ ਰੂਪ' ਆਖਿਆ ਸੀ ?

ਭਾਈ ਰਤਨ ਸਿੰਘ ਜੀ ਭੰਗੂ ਹੀ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਲਿਖਦੇ ਹਨ :

ਜਬ ਮਾਤਾ ਸਰਾਪ ਕਰ ਦੀਆ, ਬਯਾਕੁਲ ਬੰਦਾ ਤਿਸ ਦਿਨ ਤੇ ਥੀਆ ।
**ਮੰਡੀ ਤੇ ਇਕ ਰੰਡੀ ਮੰਗਾਈ, ਨਾਲ ਆਪਣੇ ਸੋ ਪਰਨਾਈ ।**
**ਬੰਦੇ ਥੇ ਦੁਇ ਕਰੇ ਬਿਆਹੁ, ਤੌ ਬੰਦੇ ਜਤ ਲਯੋ ਗਵਾਇ ।**
ਸਿਰੜ ਕਰੈ ਔ ਸੀਸ ਹਿਲਾਵੈ, ਮੁਹੌਂ ਬਕੈ ਕੁਛ ਸਮਝ ਨਾ ਆਵੈ ।
ਇਮ ਬੰਦੇ ਕੀ ਅਕਲ ਬਿਕਾਈ, ਧਿਆਨ ਸੇਤੀ ਬਾਦ ਕਰਾਈ ।
ਮੇਰੋ ਹੈ ਪਾਤਸ਼ਾਹੀ ਦਾਵਾ, ਮੈਂ ਰਾਖੋਂ ਤੁਮ ਚਾਕਰ ਭਾਵਾ ।
ਮੈਂ ਅਬ ਤਖ਼ਤ ਸੁ ਬਹੌਂ ਲਹੌਰ, ਦਯੋਂ ਚਾਕਰੀ ਤੁਮ ਅਪਨੀ ਤੌਰ ।

ਬੰਦਾ ਬਹਾਦਰ ਦੀਆਂ ਲੜਾਈਆਂ, ਲੁਟਾਂ ਤੇ ਕਤਲਾਮਾ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਵਿਚਕਾਰਲੇ ਸਮੇਂ ਵਿਚ ਸਿੰਘਾਂ ਨੇ ਜਿਹੜੀਆਂ ਲੜਾਈਆਂ ਲੜੀਆਂ ਉਹਨਾਂ ਵਿਚ ਕੁਝ ਕੁ ਓਹਨਾਂ ਲੜਾਈਆਂ ਨੂੰ ਛੱਡ ਕੇ — **ਜਿਹੜੀਆਂ ਕਿ ਘੱਲੂ ਘਾਰਿਆਂ ਦੇ ਨਾਮ ਨਾਲ ਜਾਣੀਆਂ ਜਾਂਦੀਆਂ ਹਨ ਤੇ ਜਿਨ੍ਹਾਂ ਵਿਚ ਸਿੰਘਾਂ ਨੇ ਸਿੱਧੀਆਂ ਧਰਮ ਹੇਤ ਕੁਰਬਾਨੀਆਂ ਕੀਤੀਆਂ — ਬਾਕੀ ਦੀਆਂ ਬਹੁਤੀਆਂ ਲੜਾਈਆਂ ਆਪਸ ਵਿਚ ਹੀ ਹੋਈਆਂ ।** ਲੜਦਿਆਂ ਭਿੜਦਿਆਂ ਇਲਾਕੇ ਜਿੱਤਦਿਆਂ ਜਿੱਤਦਿਆਂ ਸਿੰਘ ਬਾਰਾਂ ਲੜਾਕੇ ਸਮੂਹਾਂ ਜਾਂ ਬਾਰਾਂ ਮਿਸਲਾਂ ਵਿਚ ਵੰਡੇ ਗਏ । ਹਰ ਮਿਸਲ ਕੋਲ ਹਜ਼ਾਰਾਂ ਦੀ ਗਿਣਤੀ ਵਿਚ ਫ਼ੌਜ ਸੀ ਅਤੇ ਹਰੇਕ ਕੋਲ ਹੀ ਜਿੱਤੇ ਹੋਏ

ਇਲਾਕੇ । ਅਤੇ **ਇਹਨਾਂ ਬਾਰਾਂ ਦੇ ਬਾਰਾਂ ਸਮੂਹਾਂ ਅਥਵਾ ਮਿਸਲਾਂ ਦਾ ਇਕੋ ਇਤਿਹਾਸ ਹੈ — ਇਕ ਦੂਜੇ ਨਾਲ ਲੜਨ ਦਾ, ਇਕ ਦੂਜੇ ਦੇ ਇਲਾਕੇ ਖੋਹਣ ਦਾ, ਲੁਟ ਮਾਰ ਕਰਨ ਦਾ ।**

ਏਥੇ ਸਿੰਘਾਂ ਦੀ ਲੁੱਟ ਮਾਰ ਦੇ ਜ਼ਿਕਰ ਦਾ ਅਰਥ ਇਹ ਨਹੀਂ ਕਿ ਅਸੀਂ ਸਿੰਘਾਂ ਦੇ ਸਿਰਫ਼ ਏਸੇ ਪੱਖ ਬਾਰੇ ਹੀ ਚਰਚਾ ਕਰਨੀ ਚਾਹੁੰਦੇ ਹਾਂ-ਸਗੋਂ ਇਸ ਚਰਚਾ ਦਾ ਮਨੋਰਥ ਇਸ ਗੱਲ ਉਪਰ ਵਿਚਾਰ ਕਰਨਾ ਹੈ ਕਿ **ਗੁਰੂ ਗੋਬਿੰਦ ਸਿੰਘ ਜੀ ਦੇ ਨੇੜੇ ਤੋਂ ਅਲੋਪ ਹੋਣ ਦਾ ਸਮਾ ਜਿਉਂ ਜਿਉਂ ਦੂਰ ਹੁੰਦਾ ਗਿਆ ਤਿਉਂ ਤਿਉਂ ਖ਼ਾਲਸੇ ਦੇ ਚਰਿਤ੍ਰ ਦਾ ਉਹ ਪੱਖ ਵਿਗਸਦਾ ਗਿਆ — ਜਿਹੜਾ ਗੁਰੂ ਗੋਬਿੰਦ ਸਿੰਘ ਜੀ ਨੂੰ ਕਿਸੇ ਵੀ ਤਰ੍ਹਾਂ ਪਰਵਾਨ ਨਹੀਂ ਸੀ ਹੋ ਸਕਦਾ।** ਇਸ ਨਵੇਂ ਚਰਿਤਰ ਦਾ ਕਾਰਨ ਇਕੋ ਸੀ ਕਿ ਪਰਤੱਖ ਗੁਰੂ ਕੋਲ ਨਹੀਂ ਸੀ — ਜੋ ਖ਼ਾਲਸੇ ਦੇ ਚਰਿਤਰ ਦੀ ਉਸ ਤਰ੍ਹਾਂ ਰਾਖੀ ਕਰ ਸਕਦਾ ਜਿਸ ਤਰ੍ਹਾਂ ਜੋਗਾ ਸਿੰਘ ਨੂੰ ਭ੍ਰਸ਼ਟ ਹੋਣੋ ਬਚਾਇਆ ਸੀ। 'ਗ੍ਰੰਥ ਗੁਰੂ' ਨੇ ਬੋਲ ਕੇ ਕੁਝ ਦੱਸਣਾ ਨਹੀਂ ਸੀ, ਹਟਕਣਾ ਨਹੀਂ ਸੀ, ਤੇ ਖ਼ਾਲਸੇ ਕੋਲ ਏਨੀ ਵੇਹਲ ਕਿੱਥੇ ਸੀ ਕਿ ਉਹ ਗ੍ਰੰਥ ਸਾਹਿਬ ਨੂੰ ਪੜ੍ਹ ਕੇ ਉਸ ਦੇ ਅਨੁਸਾਰ ਜੀਵਨ ਨੂੰ ਢਾਲਣ ਦੀ ਕੋਸ਼ਿਸ਼ ਕਰਦਾ ! ਗ੍ਰੰਥ ਸਾਹਿਬ ਕੇਵਲ ਪੂਜਾ ਦਾ ਗ੍ਰੰਥ ਹੈ। ਫਿਰ ਇਸ ਉਪਰ ਵਾਧਾ ਇਹ ਕਿ **'ਖ਼ਾਲਸੇ' ਦਾ ਆਪ ਹੀ 'ਗੁਰੂ' ਹੋਣ ਦਾ ਅਭਿਮਾਨ !** ਜੋ ਕਿ ਚਲਾਕ ਲੋਕਾਂ **ਵਲੋਂ ਲਗਾਤਾਰ ਪਰਚਾਰਿਆ ਜਾ ਰਿਹਾ ਸੀ। ਕਿੱਥੇ ਤੇ ਇਹ ਹਾਲਤ ਸੀ ਕਿ ਹਜ਼ਾਰਾਂ ਲੱਖਾਂ ਵਿਚੋਂ ਪੰਜ ਸਿੱਖ ਲੱਭਣੇ ਇਕ ਇਮਤਿਹਾਨ ਵਾਲੀ ਗੱਲ ਸੀ ਅਤੇ ਸਿੱਖੀ ਖੰਡੇ ਦੀ ਧਾਰ ਉਪਰ ਚੱਲਣ ਬਰਾਬਰ ਸੀ — ਅਤੇ ਕਿੱਥੇ ਹਾਲਤ ਇਹ ਬਣ ਗਈ ਕਿ ਹਰ ਕੋਈ ਹੀ ਆਪਣੀਆਂ ਆਪਣੀਆਂ ਸਾਰੀਆਂ ਪ੍ਰਵਿਰਤੀਆਂ ਅਤੇ ਰਜੋ ਤਮੋ ਗੁਣਾ ਵਿਚ ਗ੍ਰਸਿਆ ਹੋਣ ਤੇ ਵੀ 'ਪੰਥ ਗੁਰੂ' ਦੇ ਅਰਥਾਂ ਵਿਚ ਗੁਰੂ ਸੀ।** ਕਿਸ ਕਿਸ ਤਰ੍ਹਾਂ ਦੀ ਬਿਰਤੀ ਹੋਵੇਗੀ ਓਹਨਾਂ ਦੀ ਤੇ ਕਿਸ ਕਿਸ ਤਰ੍ਹਾਂ ਦੀ ਸਾਧਨਾ। **ਕਿੱਥੇ ਸਤਿਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜਿਹੇ ਜੁਗਾਂਤਕਾਰੀ ਸਤਿਗੁਰੂ** ਅਤੇ ਕਿਥੇ ਰਾਜ ਭਾਗ ਦੇ ਪਦਾਰਥਕ ਪਸਾਰੇ **ਲਈ ਹੰਕਾਰ ਦਾ ਹਲ ਚਲਾ ਕੇ ਆਪਸੀ ਫੁਟ ਤੇ ਮਾਰ ਕਾਟ ਦਾ ਬੀ ਬੀਜ ਕੇ ਪਾਤਸ਼ਾਹੀਆਂ ਦੇ ਬੋਹਲਾਂ ਦੀ ਆਸ ਵਿਚ ਦਿਨ ਰਾਤ ਜੂਝਦਾ ਪੰਥ ਗੁਰੂ !**

ਲੜਾਈ ਅਤੇ ਲੁਟ ਮਾਰ ਤਾਂ ਕੋਈ ਵੀ ਰਾਜ-ਤਮੋਗੁਣੀ ਕਰ ਸਕਦਾ ਹੈ। ਜਿਨ੍ਹਾਂ ਨੇ ਕਾਬਲ ਕੰਧਾਰ ਤੇ ਏਥਨਸ ਤੋਂ ਚਲ ਕੇ ਹਿੰਦੁਸਤਾਨ ਵਿਚ ਜਿੱਤਾਂ ਜਿੱਤੀਆਂ ਅਤੇ ਲੁਟਮਾਰ ਤੇ ਕਤਲੇਆਮ ਕੀਤਾ ਸੀ, ਬੇਦੋਸ਼ੇ ਬੱਚਿਆਂ, ਬੁੱਢਿਆਂ ਤੇ ਇਸਤਰੀਆਂ ਦੀਆਂ ਜ਼ਿੰਦਗੀਆਂ ਨਾਲ ਖੇਡੇ ਸਨ — ਜੇ ਓਹਨਾਂ ਦੀ ਰੀਸ ਕਰ ਲਈ — ਚਾਹੇ ਬਦਲੇ ਦੀ ਭਾਵਨਾ ਨਾਲ ਹੀ ਸਹੀ — ਤਾਂ ਇਸ ਵਿਚ 'ਖ਼ਾਲਸੇ' ਵਾਲੀ ਗੱਲ ਕਿਹੜੀ ਸੀ ? **ਜੇ ਇਹਨਾਂ ਬੇਦੋਸੇ ਮਜ਼ਲੂਮਾਂ ਨੂੰ 'ਖ਼ਾਲਸੇ' ਵੱਲੋਂ ਵੀ ਅਭੈਦਾਨ ਨਹੀਂ ਮਿਲ ਸਕਦਾ ਤਾਂ ਦੋਹਾਂ ਧਿਰਾਂ ਵਿਚ ਫ਼ਰਕ ਹੀ ਕੀ ਰਹਿ ਗਿਆ ? ਖ਼ਾਲਸਾ ਨਿਆਰਾ ਕਿਵੇਂ ਕਹਾਏਗਾ** ? 'ਖ਼ਾਲਸਾ' ਸ਼ਬਦ ਦਾ ਅਰਥ ਤੇ ਭਾਵਨਾ ਆਪਣੇ ਅੰਦਰ ਇਕ ਉਚੇਰੀ ਕਿਸਮ ਦੀ ਵਿਸ਼ੇਸ਼ਤਾ ਰਖਦੀ ਹੈ ਤੇ ਇਸ ਸ਼ਬਦ ਨੂੰ ਆਪਣੇ ਸਿੱਖਾਂ ਦੇ ਨਾਮ ਨਾਲ ਜੋੜਨ ਦਾ ਗੁਰੂ ਗੋਬਿੰਦ ਸਿੰਘ ਜੀ ਦਾ ਉਹ ਮਨੋਰਥ ਕਿਵੇਂ ਹੋ ਸਕਦਾ ਹੈ ਜਿਹੜਾ ਦੂਜੇ ਕਿਸੇ ਵੀ ਤੰਗ ਨਜ਼ਰ ਮਜ਼ਹਬ ਵਰਗੇ ਆਚਰਨ ਦਾ ਹੀ ਸੂਚਕ ਹੋਵੇ। ਅਗੇ ਅਸੀਂ ਕਰਮ ਸਿੰਘ ਹਿਸਟੋਰੀਅਨ ਦੀ ਲਿਖਤ ਵਿਚੋਂ ਕੁਝ ਮਿਸਾਲਾਂ ਦੇ ਰਹੇ ਹਾਂ ਜੋ ਕਿ ਆਪ ਨੇ 'ਇਤਿਹਾਸਕ ਖੋਜ' ਨਾਮੀ ਪੁਸਤਕ ਵਿਚ **'ਉਤਰੀ ਗੰਗ ਦੁਆਬ ਵਿਚ ਖ਼ਾਲਸਈ ਹੱਲੇ'** ਸਿਰਲੇਖ ਹੇਠ ਬਿਆਨ ਕੀਤੇ ਹਨ। ਓਹਨਾਂ ਪੰਦਰਾਂ ਹੱਲਿਆਂ ਵਿਚੋਂ ਇਕ ਹੱਲੇ ਦੀਆਂ ਕੁਝ ਸਤਰਾਂ ਇੰਜ ਹਨ — "ਉਸ ਵੇਲੇ ਉਹਨਾਂ ਦਾ ਆਗੂ ਬੰਦਾ ਬਹਾਦਰ ਵਰਗਾ ਤੁੰਦ ਆਦਮੀ ਸੀ। ਇਹ ਸਿੰਘਾਂ ਦੇ ਦਲ ਨੂੰ ਲੈ ਕੇ ਰਾਜ ਘਾਟ ਦੇ ਪੱਤਣੋ ਜਮਨਾ ਪਾਰ ਹੋਇਆ ਅਤੇ ਸਿੱਧਾ ਸਹਾਰਨਪੁਰ ਵੱਲ ਵਧਿਆ। ਮਾਲੂਮ ਹੁੰਦਾ ਹੈ ਇਸ ਇਲਾਕੇ ਦੇ ਫ਼ੌਜਦਾਰ ਜਲਾਲ ਖ਼ਾਨ, ਜਲਾਲਾਬਾਦੀਏ ਤੋਂ ਕੁਝ ਵੀ ਨਾ ਹੋ ਸਕਿਆ । ਬਾਦਸ਼ਾਹ ਦੀ ਹਕੂਮਤ ਅਜਿਹੀ ਕਮਜ਼ੋਰ ਸੀ ਕਿ ਜੇ ਕਰ ਕੋਈ ਮੁਕਾਬਲਾ ਕੀਤਾ ਵੀ ਗਿਆ ਹੋਵੇਗਾ, ਤਦ ਉਹ ਨਾਮ ਮਾਤਰ ਹੀ ਹੋਵੇਗਾ। ਸ਼ਹਿਰ ਰੱਜ ਕੇ ਲੁਟਿਆ ਗਿਆ, ਮਕਾਨ ਫੂਕੇ ਗਏ ਅਤੇ ਗੱਭੇ ਵਾਢ ਕੀਤੀ ਗਈ, ਅਜਿਹੀ ਕਿ ਕਈ ਸਾਲਾਂ ਤੀਕ ਸ਼ਹਿਰ ਨੂੰ ਸੁਰਤ ਹੀ ਨਾ ਆਈ। ਇਸ ਤੋਂ ਮਗਰੋਂ ਅੰਬੇਟਾ ਦੀ ਵਾਰੀ ਆਈ। **ਸਹਾਰਨਪੁਰ ਨਾਲ ਇਸ ਕਰ ਕੇ ਵੈਰ ਸੀ ਕਿ ਉਹ ਹਠਧਰਮੀ**

**ਮੁਸਲਮਾਨਾਂ ਦਾ ਪਰਸਿੱਧ ਸ਼ਹਿਰ ਸੀ, ਅਤੇ 'ਅੰਬੋਟੇ' ਤੋਂ ਇਸ ਲਈ, ਘਿਰਣਾ ਸੀ ਕਿ ਇਹ ਪਰਸਿੱਧ ਸੰਤ ਸ਼ੇਖ ਅਬੁਲ ਮੁਆਲੀ ਦੇ ਕੈਮ ਕੀਤੇ ਧਾਰਮਕ ਆਸ਼ਰਮ ਦਾ ਅਸਥਾਨ ਸੀ।"[1]**

ਆਓ ਬੰਦੇ ਦੇ ਉਪਰੋਕ ਹੱਲਿਆਂ ਦੀ ਰੋਸ਼ਨੀ ਵਿਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਨੂੰ ਪੜ੍ਹੀਏ —

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਬਾਣੀ ਹੈ :

ਹਿੰਦੂ ਤੁਰਕ ਕੋਊ ਰਾਫ਼ਜ਼ੀ ਇਮਾਮ ਸਾਫ਼ੀ ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ ॥
ਕਰਤਾ ਕਰੀਮ ਸੋਈ ਰਾਜ਼ਕ ਰਹੀਮ ਓਈ ਦੂਸਰੋ ਨਾ ਭੇਦ ਕੋਈ ਭੂਲਿ ਭ੍ਰਮ ਮਾਨਬੋ ॥
ਏਕ ਹੀ ਕੀ ਸੇਵ ਸਭਹੀ ਕੋ ਗੁਰਦੇਵ ਏਕ, ਏਕ ਹੀ ਸਰੂਪ ਸਬੈ ਏਕ ਜੋਤ ਜਾਨਬੋ ॥
**ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ਼ ਓਈ,**
**ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ ॥**
ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ॥
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ ਖਾਕ ਬਾਦ ਆਤਸ਼ ਔ ਆਬ ਕੋ ਰਲਾਉ ਹੈ ॥
ਅਲਹੁ ਅਭੇਖ ਸੋਈ ਪੁਰਾਨ ਔ ਕੁਰਾਨ ਓਈ ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ ॥...

## ਖ਼ਾਲਸੇ ਦਾ ਇਕ ਹੋਰ ਰੂਪ

ਗਿਆਨੀ ਗਿਆਨ ਸਿੰਘ ਜੀ ਨੇ ਮਿਸਲ ਕਰੋੜੀਆਂ ਦੇ ਬਘੇਲ ਸਿੰਘ ਵੱਲੋਂ ਦਿੱਲੀ ਦੀ ਲੁੱਟ ਦਾ ਹਾਲ ਲਿਖਦਿਆਂ ਕਿਹਾ ਹੈ — "ਅਨੇਕ ਜਗ੍ਹਾ ਉਨ੍ਹਾਂ ਨੇ ਅੱਗ ਲਾ ਦਿੱਤੀ, ਭੈਣ ਨੂੰ ਭਾਈ, ਸੱਸ ਨੂੰ ਜਵਾਈ, ਤੀਮੀ ਨੂੰ ਖਸਮ, ਪੁੱਤਰ ਨੂੰ ਮਾਈ ਨ ਪਾਈ। **ਤਿੰਨ ਪਹਿਰ ਸ਼ਹਿਰ ਉੱਤੇ ਕਹਿਰ ਬੀਤਿਆ,** ਲੋਗ ਹੈਰਾਨ ਵੈਰਾਨ ਕਰ ਸਿਟੇ। ਸੰਝ ਸਮੇਂ ਕਿਲ੍ਹੇ ਵਿਚ ਜਾ ਬੜੇ। **ਤਖ਼ਤ ਉੱਤੇ ਬੈਠਾਉਣ ਲਈ ਕੋਈ ਕਿਸੇ ਨੂੰ ਚਾਹੇ ਕੋਈ ਕਿਸੇ ਨੂੰ। ਇਕ ਗੁਰਮਤਾ ਨਾ ਹੋਯਾ। ਛੇਕੜ ਆਪਸ ਮੇਂ ਬਾਖੋ ਚਾਓੜ ਹੋ ਕੇ ਸਰਦਾਰਾਂ ਦੇ ਹੱਥ ਕਬਜ਼ਿਆਂ ਉੱਤੇ (ਤਲਵਾਰਾਂ ਦੀਆਂ ਮੁਠਾਂ ਉਪਰ)** ਆ ਗਏ। ਉਧਰ ਦਿਨ ਦਾ ਬਾਦਸ਼ਾਹ ਵੀ ਸਿਆਹ ਬੁਰਕਾ ਪਹਿਨ ਬੈਠਾ। ਜੋ ਕੁਛ ਜਿਸ ਦੇ ਹੱਥ ਆਯਾ ਸੋ ਉਠਾਯਾ, ਡੇਰੇ ਪੁਚਾਯਾ। **ਸਿੰਘਾਂ ਸਹੀ ਕਰ ਦਿਖਾਈ, ਬਾਦਸ਼ਾਹ ਨੇ ਕਹੀ ਏਨਾ ਬਿਚ ਇਤਫ਼ਾਕ ਨਹੀਂ, ਸ਼ਾਹੀ ਹਮਾਰੀ ਰਹੀ, ਦਿੱਲੀ ਲੁੱਟੀ ਤੋ ਕਯਾ ਹੈ, ਇਹ ਨਹੀਂ ਹੋ ਸਕਦੇ ਬਾਦਸ਼ਾਹ, ਏਧਰ ਕੌਣ ਕਿਸੇ ਦੀ ਪੁੱਛੇ ਸਲਾਹ। ਖ਼ਾਲਸਾ ਹੰਨੇ ਹੰਨੇ ਬਾਦਸ਼ਾਹ। ਦੌਲਤ ਲੁੱਟੀ ਬੇਮੁਹਾਰ। ਘੋੜੇ ਲੱਦੇ ਪਏ ਰਾਹ।** ਸਿਰਫ਼ ਬਘੇਲ ਸਿੰਘ ਖ਼ੁਸ਼ਹਾਲ ਸਿੰਘ, ਤਾਰਾ ਸਿੰਘ, ਭਾਗ ਸਿੰਘ, ਸਾਹਿਬ ਸਿੰਘ ਆਦਿਕ ਸਰਦਾਰ ਦਸਕ ਹਜ਼ਾਰ ਅਸਵਾਰ ਨਾਲ ਓਥੇ ਠਹਿਰੇ, ਹੋਰ ਸੱਭੇ ਚਲੇ ਆਏ। **ਜੇ ਕਦੇ ਓਦੋਂ ਸਿੰਘ ਦਿੱਲੀ ਮੱਲ ਬੈਠਦੇ, ਤਾਂ ਏਨ੍ਹਾਂ ਨੂੰ ਕੌਣ ਕੱਢਣ ਵਾਲਾ ਸੀ — ਪਰ ਇਲਮ, ਇਤਫ਼ਾਕ, ਖ਼ੁਲਕ, ਉਦਾਰਤਾ, ਬਹਾਦਰੀ — ਇਹ ਪਾਂਚ ਗੁਣ ਬਾਦਸ਼ਾਹੀ ਲੈਣ ਦੇ ਮੁਖਯ ਹਨ। ਸਿੰਘਾਂ ਵਿਚ ਉਦਾਰਤਾ ਤੇ ਬਹਾਦਰੀ ਏਹੀ ਦੋ ਹੀ ਗੁਣ ਸੇ, ਤੀਨ ਹੀਨ ਕੈਸੇ ਬਾਦਸ਼ਾਹੀ ਲੇਵੇ ਚੀਨ।** ਮਿਰਜ਼ੇ ਗੌਹਰ ਅਲੀ ਸਾਨੀ ਆਲਮ ਸ਼ਾਹ ਬਾਦਸ਼ਾਹ ਨੇ ਵਜ਼ੀਰਾਂ ਅਮੀਰਾਂ ਨੂੰ ਆਖਯਾ, ਕਿਸੇ ਹਿਕਮਤ ਨਾਲ ਇਨ੍ਹਾਂ ਬਲਾਈਂ ਨੂੰ ਏਥੋਂ ਕੱਢੋ। ਵਜ਼ੀਰ ਸਆਦਤ ਅਲੀ ਖ਼ਾਂ ਤੇ ਦੀਵਾਨ ਰਾਮ ਦਿਆਲ ਨੇ ਆਖਿਆ —**ਏਨਾਂ ਨੂੰ ਮੁਲਕ ਲੁੱਟਣ ਮਾਰਨ ਦੀ ਤਾਕਤ ਹੈ, ਮੱਲਣ ਦੀ ਅਕਲ ਨਹੀਂ। ਹੜ੍ਹ ਦੇ ਪਾਣੀ ਵਾਂਗੂ ਆਪੇ ਕਿਧਰੇ ਚਲੇ ਜਾਣਗੇ। ਇਨ੍ਹਾਂ ਵਿਚ ਸ਼ਖ਼ਸੀ ਜਮਹੂਰੀ ਕੋਈ ਹੁਕਮ ਨਹੀਂ, ਸਭੇ ਆਪ ਨੂੰ ਬਾਦਸ਼ਾਹ ਮੰਨਦੇ ਹਨ, ਕਿਸ ਨਾਲ ਗੱਲ ਕਰੀਏ।"[2]**

੧ ਪੰਨਾ ੧੦੪ ੨. ਤਵਾਰੀਖ਼ ਗੁਰੂ ਖ਼ਾਲਸਾ — ਪੰਨਾ ੪੭੪-੭੬, ੧੯੯੪ ਦਾ ਪੱਥਰ ਛਾਪੇ ਦਾ ਐਡੀਸ਼ਨ।

ਏਸੇ ਗ੍ਰੰਥ ਵਿਚ ਅੱਗੇ ਚਲ ਕੇ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ — "ਇਨ੍ਹਾਂ ਸੱਤਾਂ ਗੁਰਦਵਾਰਿਆਂ ਦੀ ਆਬਾਦੀ ਅਤੇ ਗ੍ਰੰਥੀਆਂ ਦੇ ਗੁਜ਼ਾਰੇ ਵਾਸਤੇ ਜਗੀਰਾਂ ਦੇ ਕਰ ਜਦ ਬਘੇਲ ਸਿੰਘ ਆਉਣ ਲੱਗਾ ਤਾਂ ਬਾਦਸ਼ਾਹ ਨੇ ਆਖਿਆ, **'ਅਸੀਂ ਸਿੰਘਾਂ ਦੀ ਲੁੱਟ ਅਦਿਭੁਤ ਸੁਣੀ ਹੈ ਦੇਖੀ ਨਹੀਂ'।'**

"ਬਘੇਲ ਸਿੰਘ ਨੇ ਇਕ ਖੇਤ ਪੌਨੇ ਗੰਨਯਾਂ ਦਾ ਲੁੱਟਵਾ ਕੇ ਬਾਦਸ਼ਾਹ ਨੂੰ ਦਿਖਾਇਆ। ਇਸ ਲੀਲਾ ਨੂੰ ਦੇਖ ਕੇ ਬਾਦਸ਼ਾਹ ਤੇ ਅਮੀਰ ਵਜ਼ੀਰ ਹੱਸ ਹੱਸ ਕੇ ਫਾਵੇ ਹੋ ਗਏ ਤੇ ਹੱਕੇ ਬੱਕੇ ਰਹਿ ਕਰ ਬਾਦਸ਼ਾਹ ਨੇ ਆਖਿਆ', **ਜਦ ਇਨ੍ਹਾਂ ਦਾ ਇਹ ਹਾਲ ਹੈ, ਇਕ ਦੂਸਰੇ ਤੋਂ ਖੋਸ ਕੇ ਖਾਂਦਾ ਹੈ ਤੇ ਆਪਸ ਮੈ ਪੱਗੋ ਹੱਥੀਂ ਦਾਇਮ ਦਾੜ੍ਹੀ ਗੰਨਯਾਂ ਉੱਤੇ ਪਏ ਹੁੰਦੇ ਨੇ ਤਾਂ ਦੌਲਤ ਦੀ ਲੁੱਟ, ਪਰ ਕਯੋਂ ਨ ਕਟ ਮਰਦੇ ਹੋਣਗੇ।'** ਵਜ਼ੀਰ ਸੁਆਦਤ ਖ਼ਾਂ ਤੇ ਦੀਵਾਨ ਰਾਮ ਦਯਾਲ ਨੇ ਅਰਜ ਕੀਤੀ ਕਿ ਆਪ ਇਨ੍ਹਾਂ ਦਾ ਇਤਫ਼ਾਕ ਵੀ ਦੇਖ ਲੀਜੀਏ। ਭੇਸ ਬਦਲਵਾ ਕੇ ਬਾਦਸ਼ਾਹ ਨੂੰ ਲਸ਼ਕਰ ਵਿਚ ਲੈ ਗਏ। ਇਕ ਸਿੰਘ ਨੇ ਤਿੰਨ ਵਾਰੀ ਆਪਣੇ ਲਈ ਸਰਦਾਈ ਰਗੜੀ, ਹੋਰ ਆਏ ਪੀ ਗਏ, ਉਹ ਬਹੁਤ ਖ਼ੁਸ਼ੀ ਹੋ ਕੇ ਪਿਲਾਉਂਦਾ ਰਿਹਾ। ਏਸੇ ਤਰ੍ਹਾਂ ਕਈ ਜਗ੍ਹਾ ਲੰਗਰ ਹੁੰਦਾ ਬਰਤਦਾ ਤੇ ਇਕ ਦੂਸਰੇ ਨੂੰ ਖੁਲ੍ਹਾ ਪਿਲਾ ਕੇ ਖ਼ੁਸ਼ੀ ਹੁੰਦਾ ਦੇਖਿਆ।"

ਸਿੱਖ ਮਿਸਲਾਂ ਦੇ ਵਰਨਣ ਵਿਚ ਬਘੇਲ ਸਿੰਘ ਦੇ ਅਤੇ ਉਸ ਦੀ ਪਤਨੀ ਸਰਦਾਰਨੀ ਰਤਨ ਕੌਰ ਦੇ ਵੀ ਮਰਨ ਤੋਂ ਬਾਅਦ ਜਦੋਂ ਉਨ੍ਹਾਂ ਦੀ ਜਾਇਦਾਦ ਉੱਤੇ ਸਰਕਾਰ ਅੰਗਰੇਜ਼ੀ ਨੇ ਕਬਜ਼ਾ ਕੀਤਾ ਅਤੇ ਘਰ ਫੋਲਿਆ ਤਾਂ ਓਥੋਂ ਜੋ ਕੁਝ ਮਿਲਿਆ ਉਸ ਦਾ ਵਰਨਣ ਗਿਆਨੀ ਗਿਆਨ ਸਿੰਘ ਜੀ ਨੇ ਇੰਜ ਕੀਤਾ ਹੈ। — "ਔਰ ਸਰਦਾਰਨੀ ਰਤਨ ਕੌਰ ਸੰਮਤ ੧੮੭੭ ਮੈਂ ਜਦ ਮਰੀ ਤਾਂ ਉਸ ਦਾ ਇਲਾਕਾ ਵੀ ਸਰਕਾਰੇ ਆ ਗਿਆ ਸੀ। ਕਹਿੰਦੇ ਹਨ, ਉਸ ਦੇ ਮਰੀ ਤੋਂ ਜਦ ਮਾਲੀ ਸਾਹਿਬ ਕਪਤਾਨ ਨੇ ਉਸ ਦਾ ਮਾਲ ਮੁਲਕ ਜ਼ਬਤ ਕੀਤਾ ਤਾਂ ਉਸ ਦੇ ਖ਼ਜ਼ਾਨੇ ਵਿਚੋਂ ਐਤਨਾ ਕੁ ਹੀਰਾ, ਮੋਤੀ, ਚੂਨੀ, ਪੰਨਾ, ਤਾਂਬੜਾ, ਲਸੀਨੀਆਂ, ਪੁਖਰਾਜ, ਨੀਲਮ, ਸੁਇਨੇ ਚਾਂਦੀ ਦੇ ਬਰਤਨ, ਜੇਵਰ ਜੜਾਊ ਨਿਕਲੇ ਕਿ ਗੌਰਮੈਂਟ ਹੱਕੀ ਬੱਕੀ ਰਹਿ ਗਈ; ਜਿਨ੍ਹਾਂ ਦੀ ਕੀਮਤ ਬਹੱਤਰ ਲੱਖ (੭੨,੦੦,੦੦੦ ਰੁਪਏ) ਜੌਹਰੀਆਂ ਨੇ ਪਾਈ ਸੀ। ਜਿਸ ਵਿਚ ਇਕ ਹੁੱਕਾ ਪਚਾਸ ਹਜ਼ਾਰ (੫੦,੦੦੦ ਰੁਪਏ) ਦਾ ਤੇ ਇਕ ਕੈਂਠਾ ਦੋ ਲੱਖ ਦਾ, ਇਕ ਛਟੀ ਚੌਂਤੀ ਹਜ਼ਾਰ ਦੀ ਸੀ। ਇਹ ਸਭ ਦੌਲਤ ਜੋ ਬਘੇਲ ਸਿੰਘ ਨੇ ਲੋਗਾਂ ਦੇ ਘਰ ਲੁੱਟ ਪੁੱਟ ਕੇ ਕੱਠੀ ਕੀਤੀ ਸੀ, ਇਕ ਪੁੱਤਰ ਬਿਨਾਂ ਜੈਸੇ ਆਈ ਤੈਸੇ ਗਈ।"[1]

## ਤੀਸਰਾ ਦੌਰ

ਖ਼ਾਲਸਾ ਰਾਜ ਦੇ ਦੂਜਰੇ ਨਾਇਕ ਸਨ ਮਹਾਰਾਜਾ ਰਣਜੀਤ ਸਿੰਘ ਜੀ। ਜਿਨ੍ਹਾਂ ਦੇ ਚਰਿਤ੍ਰ ਬਾਰੇ ਬਹੁਤਿਆਂ ਨੂੰ ਪਤਾ ਹੈ। ਅਸੀਂ ਉਸ ਪਾਸੇ ਦਾ ਏਥੇ ਜ਼ਿਕਰ ਨਹੀਂ ਕਰਨਾ ਚਾਹੁੰਦੇ। ਪਰ ਉਪਰ ਦਿੱਤੇ 'ਖ਼ਾਲਸੇ' ਦੇ ਬਦਲਦੇ ਚਰਿਤ੍ਰ ਦੀ ਇਕ ਵਿਕਸਿਤ ਤਸਵੀਰ ਵਿਚ ਮਹਾਰਾ ਰਣਜੀਤ ਸਿੰਘ ਜੀ ਦੇ ਮੁਹਾਂਦਰੇ ਨੂੰ ਗਿਆਨੀ ਗਿਆਨ ਸਿੰਘ ਨੇ ਹੀ ਜਿਵੇਂ ਪੇਸ਼ ਕੀਤਾ ਹੈ — ਉਸ ਦੀ ਇਕ ਅੱਧ ਵੰਨਗੀ ਜ਼ਰੂਰ ਦੇਣੀ ਚਾਹਾਂਗੇ। ਸਭ ਤੋਂ ਪਹਿਲਾਂ ਗਿਆਨੀ ਗਿਆਨ ਸਿੰਘ ਜੀ ਦੀ ਆਪਣੀ ਰਾਏ —

**"ਰਣਜੀਤ ਸਿੰਘ ਵਿਚ ਇਹ ਇਕ ਬੜਾ ਭਾਰਾ ਕੁਲਛਣ ਸੀ ਕਿ ਜਿਸ ਦਾ ਮੁਲਕ ਲੈਂਦਾ ਉਸ ਨੂੰ ਰੋਟੀ ਜੋਗਾ ਵੀ ਗੁਜ਼ਾਰਾ ਨਾ ਦਿੰਦਾ। ਭੀਖ ਮੰਗਾ ਛਡਦਾ।"**[2]

ਮਿਸਲ ਡਲੇਵਾਲੀਆਂ ਦੇ "ਤਾਰਾ ਸਿੰਘ ਦੇ ਮਰਨ ਤੋਂ ਬਾਅਦ ਮਹਾਰਾਜੇ ਨੇ ਉਸ ਦੀ ਸਰਦਾਰਨੀ ਰਤਨ ਕੌਰ ਨੂੰ ਕਹਿ ਭੇਜਿਆ ਕਿ ਸਰਦਾਰ ਬਹਾਦਰ ਮੇਰਾ ਉਸਤਾਦ ਸੀ, ਮੈਂ ਓਸ ਤੋਂ ਸ਼ਸਤਰ ਵਿੱਦਿਆ ਸਿੱਖੀ ਹੈ। ਮਾਈ ਜੀ ਜੇ ਕਰ ਤੁਸੀਂ ਆਗਿਆ ਕਰੋ ਤਾਂ ਮੈਂ ਮੁਕਾਣ ਆਵਾਂ। ਰਤਨ ਕੌਰ ਬੜੀ ਅਕਲਮੰਦ ਸੀ, ਮਹਾਰਾਜ ਦੇ ਫ਼ਰੇਬ ਨੂੰ ਤਾੜ

੧. ਪੰਨਾ ੫੭੯।
੨. ਤਵਾਰੀਖ਼ ਗੁਰੂ ਖ਼ਾਲਸਾ — ਪੰਨਾ ੫੭੧।

ਗਈ ਤੇ ਆਖ ਭੇਜਿਆ, ਆਪ ਛੜੀ ਅਸਵਾਰੀ ਆ ਜਾਓ । ਮਹਾਰਾਜੇ ਨੇ ਓਸ ਵੇਲੇ ਕੱਲੇ ਕੂਚ ਕਰ ਦਿੱਤਾ ਤੇ ਫ਼ੌਜ ਨੂੰ ਪਿਛੋਂ ਆਵਣ ਲਈ ਇਸ਼ਾਰਾ ਕੀਤਾ । ਮਹਾਰਾਜ ਰਾਹੋਂ ਗਏ ਤਾਂ ਸਰਦਾਰਨੀ ਨੇ ਬਾਗ਼ ਵਿਚ ਉਤਾਰੇ । ਮਹਾਰਾਜੇ ਨੇ ਆਖਿਆ, ਮੈਂ ਕਿਲ੍ਹਾ ਦੇਖਣਾ ਹੈ ਸਰਦਾਰਨੀ ਨੇ ਅਸਲ ਮਤਲਬ ਸਮਝ ਕੇ ਸਾਫ਼ ਆਖ ਭੇਜਿਆ ਜੋ ਆਪ ਨੇ ਮੁਲਕ ਲੈਣਾ ਹੈ ਯਾ ਦੌਲਤ, ਅਥਵਾ ਦੋਵੇਂ ਚੀਜ਼ਾਂ ਲੈਣੀਆਂ ਹਨ । ਦੇਖ, ਇਕ ਤਾਂ ਮੈਂ ਤੀਮੀ ਹਾਂ, ਦੂਸਰੇ ਤੂੰ ਮੈਨੂੰ ਮਾਈ ਆਖ ਚੁੱਕਾ ਹੈਂ, ਹੁਣ ਦਗਾ ਕਰਨਾ ਧਰਮ ਨੀਂ । ਏਸ ਪਰ ਮਹਾਰਾਜੇ ਨੇ ਲਿਖਿਆ ਕਿ ਮਾਈ ਜੀ ਤੁਸੀਂ ਡਰੋ ਨਹੀਂ, ਇਹ ਭ੍ਰਮ ਛੱਡ ਦਿਓ । ਫੇਰ ਰਤਨ ਕੌਰ ਨੇ ਇਕ ਹਾਥੀ, ਪੰਜ ਘੋੜੇ, ਸੋਨੇ ਚਾਂਦੀ ਦਾ ਸਾਜ਼ ਪਾ ਕੇ, ਤੇ ੬ ਲੱਖ ਰੁਪਯਾ ਨਕਦ ਮਹਾਰਾਜ ਪਾਸ ਭੇਜ ਕੇ ਲਿਖ ਭੇਜਯਾ ਕਿ ਏਸ ਕੱਚੇ ਕਿਲ੍ਹੇ ਦਾ ਕੀ ਦੇਖਣਾ ਹੈ । ਪਰ ਮਹਾਰਾਜੇ ਨੇ ਸਭ ਕੁਛ ਲੈ ਕੇ ਵੀ ਕਿਲ੍ਹੇ ਨੂੰ ਮੋਰਚੇ ਲਾ ਦਿੱਤੇ । ਫੇਰ ਤਾਂ ਅੰਦਰੋਂ ਸਰਦਾਰਨੀ ਰਤਨ ਕੌਰ ਨੂੰ ਵੀ ਲਾਚਾਰ ਤੋਪ ਦਾਗਣੀ ਪਈ । ਦੋ ਪਹਿਰ ਜੰਗ ਹੋਯਾ । ਤਾਰਾ ਸਿੰਘ ਦੀ ਪੂਜਾ ਐਸੀ ਲੜੀ ਕਿ ਮਹਾਰਾਜ ਦੀ ਫ਼ੌਜ ਨੱਠਣ ਨੂੰ ਤਯਾਰ ਹੋ ਗਈ । ਪਰ ਮਹਾਰਾਜੇ ਨੇ ਇਹ ਫਲ ਖੇਡਿਆ ਕਿ ਸਰਦਾਰਨੀ ਦੇ ਅਹਿਲਕਾਰ ਨੂੰ ਜਗੀਰ ਤੇ ਸਰਦਾਰੀ ਦੇਣੀ ਕਰਕੇ ਆਪਣਾ ਬਣਾ ਲਿਆ । ਓਸ ਨਿਮਕ ਹਰਾਮ ਨੇ ਕਿਲ੍ਹੇ ਦਾ ਦਰਵਾਜ਼ਾ ਖੋਹਲ ਦਿੱਤਾ । ਮਹਾਰਾਜੇ ਦੀ ਫ਼ੌਜ ਅੰਦਰ ਜਾ ਵੜੀ । ਫੇਰ ਤਾਂ ਮੁਸਾਹਿਬਾਂ ਦੇ ਬੱਚੇ ਪਿੱਟਦੀ ਹੋਈ ਸਰਦਾਰਨੀ ਰਤਨ ਕੌਰ ਕਿਲ੍ਹਾ ਛਡ ਕੇ ਬੰਗੇਰ ਪਿੰਡ ਜਾ ਰਹੀ ।"[੧]

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਦੇ ਖ਼ਾਲਸਾ ਰਾਜ ਦੇ ਦਸ ਸਾਲ ਕਿਵੇਂ ਬੀਤੇ ਇਸ ਦੀਆਂ ਕੁਝ ਕੁ ਝਲਕੀਆਂ ਹਾਜ਼ਿਰ ਹਨ — ਜੋ ਕਿ ਸ: 'ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖੋਜ' ਨਾਮੀ ਪੁਸਤਕ ਵਿਚ ਦਰਜ ਹਨ — ਜਿਸ ਨੂੰ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਸਿਖ ਇਤਿਹਾਸ ਰੀਸਰਚ ਬੋਰਡ ਨੇ ਛਾਪਿਆ ਹੈ । "ਜਵਾਹਰ ਸਿੰਘ ਨੇ ਵਜ਼ੀਰ ਹੋ ਕੇ ਸੋਚਿਆ ਕਿ ਅਜੇ ਪਸ਼ੌਰਾ ਸਿੰਘ ਰਣਜੀਤ ਸਿੰਘ ਦਾ ਪੁੱਤਰ ਜਿਊਂਦਾ ਹੈ, ਹੋ ਸਕਦਾ ਹੈ ਕਿ ਉਹ ਮੇਰੇ ਭਾਣਜੇ ਦੀ ਥਾਂ ਤਖ਼ਤ ਉੱਤੇ ਬੈਠਣ ਲਈ ਦਲੀਪ ਸਿੰਘ ਨੂੰ ਮਰਵਾ ਦੇਵੇ, ਇਸ ਤਰ੍ਹਾਂ ਸਾਡੇ ਹੱਥੋਂ ਬਾਦਸ਼ਾਹੀ ਹੀ ਜਾਂਦੀ ਹੋਵੇ । ਇਹ ਸੋਚ ਕੇ ਕੁਝ ਅੜਦਲੀ ਮੁਕੱਰਰ ਕੀਤੇ । ਜਿਨ੍ਹਾਂ ਨੇ ਉਹਦਾ ਸਿਰ ਵੱਢ ਲਿਆਂਦਾ ।" "...ਜਵਾਹਰ ਸਿੰਘ ਨੇ ਇਕ ਹਾਥੀ ਉਤੇ ਚੜ੍ਹ ਕੇ ਦਲੀਪ ਸਿੰਘ ਭਾਣਜੇ ਨੂੰ ਗੋਦ ਵਿਚ ਲਿਆ ।..." ਜਵਾਹਰ ਸਿੰਘ ਨੇ ਫ਼ੌਜ ਵਿਚ ਘਿਰਨ ਤੇ ਕਿਹਾ — "ਖ਼ਾਲਸਾ ਜੀ, ਮੈਂ ਗਊ ਹਾਂ, ਮੈਨੂੰ ਬਖ਼ਸ਼ੋ । **ਇਕ ਇਕ ਸਿਪਾਹੀ ਨੂੰ ਬੁਤਕੀ ਦੇ ਦਿਆਂਗਾ ਅਤੇ ਇਕ ਇਕ ਅਫ਼ਸਰ ਨੂੰ ਕੈਂਠਾ** । ਜੇ ਹੋਰ ਆਖੋ ਤਾਂ ਮੈਂ ਤੀਰਥਾਂ ਨੂੰ ਚਲਾ ਜਾਂਦਾ ਹਾਂ : ਖ਼ਾਲੀ ਹੱਥੀਂ ।" ਫ਼ੌਜ ਨੇ — ਦਲੀਪ ਸਿੰਘ ਲੈ ਕੇ ਇਕ ਵਾਰ ਕੀਤਾ, ਅਤੇ ਦੁਵੱਲਿਉਂ ਦੋ ਸਿੰਘਾਂ ਨੇ ਸੰਗੀਨਾ ਢਿਡ ਵਿਚ ਖੋਭ ਦਿੱਤੀਆਂ । ਜਵਾਹਰ ਸਿੰਘ ਉਲਰ ਪਿਆ । ... ਜਵਾਹਰ ਸਿੰਘ ਦੇ ਮਰਦਿਆਂ ਹੀ ਇਕ ਇਕ ਬੰਦੂਕ ਤੇ ਤੋਪ ਦੇ ਯਾਰਾਂ ਫ਼ਾਇਰ ਹੋਏ । ਪੰਜ ਛੇ ਮੀਲ ਖਿਲਰੀ ਫ਼ੌਜ ਦੀ ਤਿੜ ਤਿੜ ਧੈਂਹ ਧੈਂਹ ਨਾਲ ਅਸਮਾਨ ਗੂੰਜ ਉਠਿਆ । ਹੱਥਣੀ ਆਵਾਜ਼ ਸੁਣ ਕੇ ਫ਼ੌਜ ਸਾਹਮਣੇ ਨੱਸਦੀ ਫਿਰੇ । ਹਵਾ ਨਾਲ ਜਵਾਹਰ ਸਿੰਘ ਦਾ ਕੁੜਤਾ ਉਡੇ ਤਾਂ ਲੋਕਾਂ ਖੌਫ਼ ਖਾਧਾ ਕਿ ਕਿਤੇ ਜਿਊਂਦਾ ਹੀ ਨਾ ਹੋਵੇ । ਇਕ ਸਿਪਾਹੀ ਭੱਜੀ ਜਾਂਦੀ ਹਥਣੀ ਦੀ ਪੂਛ ਥਾਣੀ ਚੜ੍ਹ ਗਿਆ ਅਤੇ **ਜਵਾਹਰ ਸਿੰਘ ਦੀ ਸੋਨੇ ਦੀ ਗਿਲਟ ਹੋਈ ਚੱਕਰੀ ਹੱਥੋਂ ਲਾਹ, ਅਤੇ ਮੋਠਾਂ ਦੇ ਦਾਣਿਆਂ ਜੇਡੇ ਸੋਹਣੇ ਮੋਤੀਆਂ ਦੀ ਗਾਨੀ ਗਲੋਂ ਤੋੜ ਪਤਲੂਣ ਦੇ ਬੋਝੇ ਵਿਚ ਪਾਈ ਅਤੇ ਲੋਥ ਨੂੰ ਜ਼ਮੀਨ ਉਤੇ ਸੁਟ ਪਹਿਲੇ ਰਾਹੋਂ ਹੀ ਉੱਤਰ ਆਇਆ । ਦੂਜੇ ਸਿਪਾਹੀਆਂ ਨੂੰ ਲੁਟ ਦਾ ਸ਼ੱਕ ਪਿਆ । ਆ ਕੇ ਇਸ ਦੇ ਕਪੜੇ ਝਾੜਨ ਲਗੇ । ਸਾਰੇ ਮੋਤੀ ਘਟੇ ਵਿਚ ਡਿਗ ਪਏ, ਜਿਨ੍ਹਾਂ ਨੂੰ ਅਗਲੇ ਭਲਕ ਲੋਕੀਂ ਛਾਨਣੀਆਂ ਨਾਲ ਘੱਟਾ ਛਾਣ ਕੇ ਲੱਭਦੇ ਸਨ ।"...**

"...ਜਦੋਂ ਸ਼ੇਰ ਸਿੰਘ ਮਾਰਿਆ ਗਿਆ ਸੀ ਤਾਂ ਉਸ ਦੀ ਕੋਈ ਇਸਤ੍ਰੀ ਵੀ ਉਸ ਨਾਲ ਸਤੀ ਨਹੀਂ ਸੀ ਹੋਈ । **ਜਦੋਂ ਜਵਾਹਰ ਸਿੰਘ ਵਜ਼ੀਰ ਹੋਇਆ ਤਾਂ ਇਸ ਦੁਸ਼ਟ ਨੇ ਸਾਰੀਆਂ ਦਾ ਜ਼ਬਰਦਸਤੀ ਸੱਤਰ ਪਾੜਿਆ**

੧. ਗਿਆਨੀ ਗਿਆਨ ਸਿੰਘ ਜੀ — ਤਵਾਰੀਖ਼ ਗੁਰੂ ਖ਼ਾਲਸਾ ਭਾਗ ਤੀਜਾ, ਪੰਨਾ ੫੭੯-੮੦ । — ੧੯੯੪ ਦੇ ਪੱਥਰ ਦੇ ਛਾਪੇ ਦਾ ਸੰਸਕਰਨ ।

**ਅਤੇ ਰੱਬ ਦਾ ਕੋਈ ਖ਼ੌਫ਼ ਨਾ ਕਰਕੇ ਬੁਰੇ ਕੰਮ ਕੀਤੇ।** ਜਿੰਦਾਂ ਹਤਿਆਰੀ ਨੂੰ ਸਭ ਪਤਾ ਸੀ, ਪਰ ਭਰਾ ਨੂੰ ਕੁਝ ਆਖਦੀ ਨਹੀਂ ਸੀ। ਹੁਣ ਜਦ ਉਹ ਮਰ ਗਿਆ ਤਾਂ ਉਸ ਦੀਆਂ ਸੱਤਾਂ ਔਰਤਾਂ ਨੂੰ ਆਖਿਆ, ਕਿ ਕੀ ਪਤਾ ਹੈ ਕਿ ਭਲਕੇ ਤੁਹਾਡੇ ਵੀ ਕੋਈ ਪੜਦੇ ਪਾੜੇ, ਤੁਸੀਂ ਪਤੀ ਨਾਲ ਸਤੀ ਹੋ ਜਾਓ। ਉਹ ਨਾ ਮੰਨੀਆਂ, ਜਿੰਦਾ ਨੇ ਡਰ ਦਿੱਤਾ ਕਿ ਮੈਂ ਦੂਜੀ ਤਰ੍ਹਾਂ ਇਕ ਦਿਨ ਦੇ ਅੰਦਰ ਅੰਦਰ ਮਰਵਾ ਦੇਵਾਂਗੀ। ਅੰਤ ਨੂੰ ਉਹ ਮੰਨ ਗਈਆਂ। ਮੋਤੀ ਮੰਦਰ ਖੋਹਲ ਦਿੱਤਾ ਗਿਆ। ਅਤੇ ਔਰਤਾਂ ਭਾਂਤ ਭਾਂਤ ਦੇ ਭੂਸ਼ਣਾ ਨਾਲ ਸੁਸ਼ੋਭਤ ਹੋਈਆਂ। ਜਦੋਂ ਬਦਾਮੀ ਬਾਗ਼ ਨੂੰ ਪਾਲਕੀਆਂ ਲੈ ਗਏ **ਤਾਂ ਸਿੱਖਾਂ ਨੇ ਰਾਹ ਵਿਚ ਹੀ ਸਭ ਚੀਜ਼ਾਂ ਧੂਹ ਲਈਆਂ। ਵਿਚਾਰੀਆਂ ਦੇ ਕੰਨਾਂ ਨੱਕਾਂ ਤੋਂ ਲਹੂ ਦੀਆਂ ਧਾਰਾਂ ਵਗਣ ਅਤੇ ਉਹਨਾਂ ਦੇ ਮੂੰਹੋਂ ਨਿਕਲੇ :— 'ਭਾਈ ਵੀਰ ਸਿੰਘ ਨੇ ਚੁਬਲਦਾ ਸੁਹਾਗਾ ਫੇਰਿਆ ਹੈ, ਹੁਣ ਅੱਠ-ਬਲਦਾ ਸੁਹਾਗਾ ਫਿਰੇਗਾ। ਲਾਹੌਰ ਵਿਚ ਸਿੱਖਾਂ ਦੀ ਇਕ ਫੀਮ ਨਹੀਂ ਰਹੇਗੀ।'"**[1]

"...... ਜਦ ਸ਼ੇਰ ਸਿੰਘ ਗੱਦੀ ਉਤੇ ਬੈਠਾ ਸੀ, ਮਗਰੋਂ ਲਹਿਣਾ ਸਿੰਘ ਅਤੇ ਅਜੀਤ ਸਿੰਘ ਕੈਦ ਸਨ ਅਤੇ ਅਤਰ ਸਿੰਘ ਪਾਰ ਚਲੇ ਜਾਣ ਕਰਕੇ ਬਚਿਆ ਹੋਇਆ ਸੀ। ਤੇ ਜਿਸ ਵੇਲੇ ਫੇਰ ਇਹਨਾਂ ਨੂੰ ਜਗੀਰਾਂ ਮਿਲੀਆਂ ਤਾਂ ਸ਼ੇਰ ਸਿੰਘ ਅਤੇ ਵਜ਼ੀਰ ਸਿੰਘ ਵਿਚ ਅਣ ਬਣ ਹੋ ਗਈ। **ਸ਼ੇਰ ਸਿੰਘ, ਧਿਆਨ ਸਿੰਘ ਦੀ ਅਲਖ ਮੁਕਾਉਣਾ ਚਾਹੇ ਅਤੇ ਧਿਆਨ ਸਿੰਘ ਸ਼ੇਰ ਸਿੰਘ ਦੀ। ਪਰ ਇਹ ਦੋਵੇਂ ਭਰਾ ਦੋਹਾਂ ਦੀ ਹੀ।**......ਅਜੀਤ ਸਿੰਘ ਨੇ ਅਗੇ ਵਧ ਕੇ ਮਹਾਰਾਜਾ ਸ਼ੇਰ ਸਿੰਘ ਨੂੰ ਕਰਾਬੀਨ ਵਿਖਾਈ, ਪਰ ਕਲਾ ਦਾ ਪਤਾ ਨਾ ਲੱਗਣ ਕਰਕੇ ਸ਼ੇਰ ਸਿੰਘ ਨੇ ਕਿਹਾ — ਤੂੰ ਹੀ ਦੱਸ ਦੇਹ ਇਸ ਦੀ ਕਲਾ। **ਅਜੀਤ ਸਿੰਘ ਨੇ ਮਗਰੋਂ ਘੋੜਾ ਨੱਪ ਦਿੱਤਾ ਅਤੇ ਗੋਲੀ ਸ਼ੇਰ ਸਿੰਘ ਦੇ ਸੱਜੇ ਮੱਮੇ ਉਤੇ ਵੱਜੀ, ਜੀ-ਭਿਆਣਾ ਉਠ ਕੇ ਖ਼ਾਬਗਾਹ ਵੱਲ ਭੱਜ ਗਿਆ ; ਪਰ ਸ਼ੇਰ ਸਿੰਘ ਭੂਰਿਆਂ ਵਾਲਾ ਮਗਰ ਹੀ ਗਿਆ ਅਤੇ ਸਿਰ ਵੱਢ ਕੇ ਲੈ ਆਇਆ।"...**

"...ਫੇਰ ਸਭ ਕਿਲ੍ਹੇ ਵੱਲ ਗਏ, ਅਤੇ ਦਰਵਾਜ਼ਿਉਂ ਨਿਕਲਦੇ ਹੀ ਧਿਆਨ ਸਿੰਘ ਲੈ ਲਿਆ। ਪਹਿਲੀ ਡਿਓਢੀ ਪਾਸ ਹੀ ਉਸ ਦੇ ਹਮਰਾਹੀ ਡੱਕੇ ਗਏ, ਅਤੇ ਦੂਜੀ ਡਿਉੜੀ ਵਿਚ ਚੰਦ ਕੌਰ ਦੇ ਮਾਰਨ ਦਾ ਕਥਨ ਕਹਿ ਕੇ ਅਜੀਤ ਸਿੰਘ ਨੇ ਪਿਠ ਵਿਚ ਗੋਲੀ ਮਾਰੀ ਤੇ ਥਾਂ ਹੀ ਰੱਖਿਆ। **ਦਲੀਪ ਸਿੰਘ ਨੂੰ ਲਹੂ ਦਾ ਤਿਲਕ ਦਿੱਤਾ ਅਤੇ ਸਲਾਹ ਹੋਈ ਕਿ ਫ਼ੌਜ ਵਿਚ ਫਿਰ ਆਈਏ। ਪਰ ਗਿਆਨੀ ਨੇ ਆਖਿਆ ਕਿ ਆਪੇ ਹੀ ਗੂੰਹ ਖਾ ਕੇ ਆ ਮਿਲਣਗੇ, ਫ਼ੌਜ ਦਾ ਕੀ ਹੈ। ਇਸ ਕਰਕੇ ਨਾ ਗਏ, ਤੇ ਸ਼ਰਾਬਾਂ ਪੀਣ ਲੱਗ ਪਏ।"...**

"...ਸਾਰੀ ਰਾਤ ਲੜਾਈ ਹੁੰਦੀ ਰਹੀ ਅਤੇ ਅਜੀਤ ਸਿੰਘ ਤੇ ਲਹਿਣਾ ਸਿੰਘ ਮੋਰਚੇ ਬਿਠਾਉਂਦੇ ਫਿਰਦੇ ਸਨ। ਐਨ ਅੱਧੀ ਰਾਤ ਮੋਰਚੇ ਬਿਠਾਉਂਦੇ ਲਹਿਣਾ ਸਿੰਘ ਨੂੰ ਹਿੱਕ ਵਿਚ ਗੋਲੀ ਵੱਜੀ...।"

"... ਸਵੇਰੇ ਅਜੀਤ ਸਿੰਘ ਫਸੀਲੋਂ ਟੱਪਿਆ, ਪਰ ਨੌਕਰ ਨੇ ਢਾਲ ਤਲਵਾਰ ਨਾ ਦਿੱਤੀ ; ਖ਼ਾਲੀ ਹੱਥ ਹੀ ਪਿਆ ਅਤੇ ਤਿੱਨ ਸੰਗੀਨਾਂ ਖਾ ਕੇ ਮਾਰਿਆ ਗਿਆ।"[2]

**"...ਮਹਾਰਾਜਾ ਸ਼ੇਰ ਸਿੰਘ ਦਾ ਵਤੀਰਾ ਇਹ ਹੈ ਕਿ ਦਿਨੇ ਰਾਤ ਸ਼ਰਾਬੀ ਰਹਿੰਦਾ ਹੈ ਅਤੇ ਮਸਖ਼ਰਿਆਂ ਨਾਲ ਮਸਖ਼ਰੀਆਂ ਕਰਦਾ, ਕੰਜਰੀਆਂ ਨਾਲ ਖੇਡਦਾ ਤੇ ਮਰਾਸੀਆਂ ਨਾਲ ਚੋਹਲ ਕਰਦਾ ਰਹਿੰਦਾ ਹੈ ਤੇ ਰਾਜਾ ਧਿਆਨ ਸਿੰਘ ਤੋਂ ਅੱਡ ਰਹਿ ਕੇ ਜੰਗਲ ਕੱਛਦਾ ਫਿਰਦਾ ਹੈ।** ਜਿਸ ਦਾ ਨਾਮ ਸ਼ਿਕਾਰ ਖੇਡਣਾ ਰੱਖਿਆ ਹੋਇਆ ਹੈ। ਆਮ ਲੋਕੀਂ ਮਹਾਰਾਜਾ ਸ਼ੇਰ ਸਿੰਘ ਵੱਲ ਇਸ ਲਈ ਨਹੀਂ ਝਾਕਦੇ ਕਿ ਇਸ ਦੀ ਜ਼ਬਾਨ ਦਾ ਕੋਈ ਇਤਬਾਰ ਨਹੀਂ। ਕਹਿੰਦਾ ਕੁਝ ਤੇ ਕਰਦਾ ਕੁਝ ਹੈ **ਅਤੇ ਜ਼ਾਲਮ ਵੀ ਪੁੱਜ ਕੇ ਹੈ। ਜਦ ਦਾ ਤਖ਼ਤ ਉੱਤੇ ਬੈਠਾ ਹੈ ਕੁਝ ਕੁ ਹਜ਼ਾਰ ਆਦਮੀਆਂ ਨੂੰ ਫਾਹੇ ਦੇ ਚੁੱਕਾ ਹੈ, ਜਾਂ ਉਹਨਾਂ ਦੇ ਹੱਥ ਪੈਰ ਵੱਢ ਚੁਕਾ ਹੈ** ਹਾਲਾਂ ਕਿ ਉਹਨਾਂ ਦਾ ਕਸੂਰ ਐਨਾ ਵਡਾ ਨਹੀਂ ਸੀ। ਇਸ ਤੋਂ ਬਿਨਾਂ ਲੋਹੇ ਦਾ ਇਕ ਪਿੰਜਰਾ ਬਣਵਾ

੧. ਪੰਨਾ, ੨੭੪-੨੭੬—੨੭੭।

੨. ਪੰਨਾ-੨੮੫—੨੮੬—੨੮੭।

ਰੱਖਿਆ ਹੋਇਆ ਹੈ, ਹਰ ਰੋਜ਼ ਸੈਂਕੜੇ ਚਿੜੀਆਂ ਉਸ ਪਿੰਜਰੇ ਵਿਚ ਪਾ ਕੇ ਅਤੇ ਅੱਗ ਬਾਲ ਕੇ, ਆਪਣੇ ਹੱਥ ਨਾਲ ਉਸ ਪਿੰਜਰੇ ਨੂੰ ਅੱਗ ਵਿਚ ਰੱਖ ਦੇਂਦਾ ਹੈ ਤੇ ਚਿੜੀਆਂ ਨੂੰ ਭੁੰਨਦਾ ਹੈ। ਇਸ ਦਾ ਨਾਮ ਉਸ ਨੇ 'ਹੋਲਾਂ' ਰੱਖਿਆ ਹੋਇਆ ਹੈ।"[੧]

ਯਾਦ ਰਹੇ ਕਿ ਮਹਾਰਾਜਾ ਸ਼ੇਰ ਸਿੰਘ ਨੂੰ ਉਪਰੋਕਤ ਸ਼ੌਕਾਂ ਵਿਚੋਂ ਬਹੁਤੇ ਆਪਣੇ ਪੂਜ ਪਿਤਾ ਮਹਾਰਾਜਾ ਰਣਜੀਤ ਸਿੰਘ ਕੋਲੋਂ ਵਿਰਸੇ ਵਿਚ ਮਿਲੇ ਸਨ।

## ਖ਼ਾਲਸੇ ਦੇ ਘਰ ਤੁਰਕਣੀਆਂ

ਖ਼ਾਲਸੇ ਦਾ ਚਰਿਤ੍ਰ ਮਹਾਰਾਜਾ ਰਣਜੀਤ ਸਿੰਘ ਤੋਂ ਬਹੁਤ ਪਹਿਲਾਂ ਤੋਂ ਹੀ ਬਦਲਨਾ ਸ਼ੁਰੂ ਹੋ ਗਿਆ ਸੀ। ਸਰਦਾਰ ਕਰਮ ਸਿੰਘ ਹਿਸਟੋਰੀਅਨ ਨੇ ਖ਼ਾਲਸੇ ਦੇ ਪਹਿਲੇ ਹੱਲਿਆਂ ਦਾ ਜ਼ਿਕਰ ਕਰਦਿਆਂ ਲਿਖਿਆ ਹੈ —

"ਜਿਉਂ ਜਿਉਂ ਖ਼ਾਲਸਾ ਕੜਕਦਾ ਗਿਆ 'ਦਲ' ਵਿਚ ਰੰਘਰੇਟਿਆਂ ਦੀ ਗਿਣਤੀ ਵੀ ਵਧਦੀ ਗਈ। ਜਦ ਸੋਢੀ ਵਡਭਾਗ ਸਿੰਘ ਜੀ ਨੇ ਖ਼ਾਲਸਾ ਜੀ ਦੀ ਸਹਾਇਤਾ ਨਾਲ ਜਲੰਧਰ ਮਾਰੀ ਤਾਂ ਸਿਰੀ ਕਰਤਾਰਪੁਰ ਦੀ ਕਤਲੇ-ਆਮ ਕਰਵਾਈ, **ਅਤੇ ਹੁਕਮ ਦਿੱਤਾ ਕਿ ਜੋ ਕੋਈ ਸਿੰਘ ਤੁਰਕਣੀ ਨੂੰ ਘਰ ਪਾਵੇਗਾ, ਓਹੋ ਦਰਗਾਹ ਵਿਚ ਕਬੂਲ ਹੋਵੇਗਾ। ਉਸ ਸਮੇਂ ਹਰ ਇਕ ਰੰਘਰੇਟੇ ਨੇ ਜਲੰਧਰ ਦੀ ਇਕ ਇਕ ਤੁਰਕਣੀ ਆਪਣੇ ਘਰ ਪਾਈ ਸੀ।**"[੨]

ਖ਼ਾਲਸੇ ਦਾ ਇਹ ਚਰਿਤ੍ਰ ਕਿਸ ਹੱਦ ਤਕ ਵਿਕਸਿਤ ਹੋ ਚੁਕਾ ਸੀ ਉਸ ਦੀ ਇਕ ਸਿਖਰ ਦੀ ਮਿਸਾਲ ਸੰਤ ਬੀਰ ਸਿੰਘ ਜੀ ਦੀ ਮੌਤ ਸੀ। ਇਹ ਸੰਤ ਬੀਰ ਸਿੰਘ ਜੀ ਉਨ੍ਹਾਂ ਬਾਬਾ ਸਾਹਿਬ ਸਿੰਘ ਜੀ ਬੇਦੀ ਦੇ ਉਤਰਅਧਿਕਾਰੀ ਸਨ ਜਿਨ੍ਹਾਂ ਨੂੰ ਮਹਾਰਾਜਾ ਰਣਜੀਤ ਸਿੰਘ ਵੀ 'ਸਚੇ ਪਾਤਸ਼ਾਹ' ਕਹਿ ਕੇ ਬੁਲਾਉਂਦਾ ਸੀ। ਸੰਤ ਬੀਰ ਸਿੰਘ ਆਪਣੇ ਸਮੇਂ ਦੀ ਪਰਸਿੱਧ ਹਸਤੀ ਸਨ। ਪਰ ਖ਼ਾਲਸੇ ਨੇ ਉਨ੍ਹਾਂ ਨੂੰ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਪਾਠ ਕਰਦਿਆਂ ਨੂੰ ਤੋਪ ਨਾਲ ਉਡਾਇਆ।

ਸ੍ਰੀ ਆਦਿ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਪਾਠ ਕਰਦੇ ਸੰਤ ਬੀਰ ਸਿੰਘ ਜੀ ਦਾ ਦਰਜਾ 'ਖ਼ਾਲਸਾ ਪੰਥ ਗੁਰੂ' ਦੇ ਸ਼ਬਦਕੋਸ਼ ਵਿਚ ਕੀ ਹੈ — ਇਸ ਬਾਰੇ ਏਥੇ ਕੁਝ ਵੀ ਕਹਿਣਾ — ਗ਼ੈਰ ਜ਼ਰੂਰੀ ਹੈ।

ਉਸ ਜ਼ਮਾਨੇ ਦੇ ਪਰਸਿੱਧ ਕਵੀ ਸ਼ਾਹ ਮੁਹੰਮਦ ਨੇ ਖ਼ਾਲਸੇ ਦੀ ਚੜ੍ਹਤ ਨੂੰ ਇਨ੍ਹਾਂ ਸ਼ਬਦਾਂ ਵਿਚ ਬਿਆਨ ਕੀਤਾ ਸੀ—

'ਬੀਰ ਸਿੰਘ ਜਿਹੇ ਅਸਾਂ ਮਾਰ ਦਿੱਤੇ, ਨਹੀਂ ਛਡਣਾ ਸਾਧ ਤੇ ਸੰਤ ਮੀਆਂ।'

ਸ: ਈਸ਼ਰ ਸਿੰਘ ਜੀ ਨਾਰਾ 'ਪੰਜਾਬ ਦਾ ਰਤਨ' ਨਾਮੀ ਪੁਸਤਕ ਵਿਚ ਲਿਖਦੇ ਹਨ — "ਸੰਤ ਬੀਰ ਸਿੰਘ ਜੀ ਨੂੰ ਜਦੋਂ ਪਾਪੀਆਂ ਨੇ ਮਾਰਨਾ ਚਾਹਿਆ ਸੀ ਤਾਂ ਸਿੱਖਾਂ ਨੇ ਮੁਕਾਬਲਾ ਕਰਨ ਦੀ ਮੰਗ ਕੀਤੀ। ਪਰ ਸੰਤ ਸਰੂਪ ਬੀਰ ਸਿੰਘ ਜੀ ਨੇ ਫੁਰਮਾਇਆ — 'ਤੁਸੀਂ ਕੀ ਇਨ੍ਹਾਂ ਨੂੰ ਮਾਰਨਾ ਹੈ, ਇਨ੍ਹਾਂ ਉੱਤੇ ਤਾਂ ਕਰਤਾਰ ਆਪੇ ਹੀ ਅੱਠ ਬਲਦਾਂ ਦਾ ਸੁਹਾਗਾ ਫੇਰੇਗਾ।' ਜਿਸ ਰਾਜ ਵਿਚ ਐਸਾ ਅੰਧੇਰ ਹੋਵੇ ਉਹ ਨਹੀਂ ਰਹਿ ਸਕਦਾ। ਫਿਰ ਲੰਗਰ ਤਿਆਰ ਕਰਵਾਇਆ ਕਿ ਸਾਡੇ ਮੁਕਾਉਣ ਨੂੰ ਆਏ ਪਰਾਹੁਣੇ ਇਸ ਗੁਰੂ ਕੇ ਲੰਗਰ ਵਿਚੋਂ ਭੁੱਖੇ ਨਹੀਂ ਜਾਣੇ ਚਾਹੀਦੇ। ਬਾਅਦ ਵਿਚ ਐਸਾ ਹੀ ਹੋਇਆ ਕਿ ਸਿੱਖ ਫ਼ੌਜਾਂ ਨੇ ਇਨ੍ਹਾਂ ਨੂੰ ਤੋਪ ਨਾਲ ਉਡਾਇਆ ਤੇ ਲੰਗਰ ਵੀ ਛਕਿਆ ਸੀ।"

ਸ: ਈਸ਼ਰ ਸਿੰਘ ਜੀ ਨਾਰਾ ਦੇ ਸ਼ਬਦਾਂ ਅਨੁਸਾਰ "ਪਿਛੋਂ ਇਸ ਫ਼ੌਜ ਦਾ ਨਾਮ 'ਗੁਰੂ ਮਾਰੀ ਫ਼ੌਜ' ਮਸ਼ਹੂਰ ਹੋ ਗਿਆ ਸੀ; ਗੁਰੂ ਫੁਰਮਾਨ ਹੈ — ਸੰਤ ਕਾ ਦੋਖੀ ਮਹਾਂ ਹੱਤਿਆਰਾ, ਸੰਤ ਕਾ ਦੋਖੀ ਪਰਮੇਸਰ ਮਾਰਾ।'

"ਇਹ ਵਾਕ ਠੀਕ ਸੱਚਾ ਸਾਬਤ ਹੋਇਆ।"

੧. ਪੰਨਾ ੪੦੨। ੨. ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖੋਜ ਪੰਨਾ ੧੫੭।

# ਅੰਤਿਕਾ

ਬੀਤੇ ਇਤਿਹਾਸ ਦੀ ਚਾਹੇ ਜਿਹੋ ਜਿਹੀ ਵਿਆਖਿਆ ਕਰ ਲਈ ਜਾਏ ਤੇ ਖ਼ੁਸ਼ ਫਹਿਮੀ ਵਿਚ ਰਹਿ ਲਿਆ ਜਾਵੇ, ਪਰ ਇਤਿਹਾਸ ਦਾ ਯਥਾਰਥ ਨਹੀਂ ਬਦਲਦਾ — ਉਹ ਆਪਣੇ ਨਤੀਜਿਆਂ ਰਾਹੀਂ ਸਚੋ ਸੱਚ ਬੋਲਦਾ ਰਹਿੰਦਾ ਹੈ।

ਪਰ ਭਵਿਖਤ ਇਤਿਹਾਸ ਦੇ ਸੰਕੇਤਾਂ ਦਾ ਵਰਤਮਾਨ ਦੇ ਚਾਲ ਚਲਣ ਤੋਂ ਕੁਝ ਨਾ ਕੁਝ ਅੰਦਾਜ਼ਾ ਹੋ ਜਾਂਦਾ ਹੈ।

ਮਜ਼ਹਬ ਦਾ ਬਾਹਰੀ ਸੰਗਠਾਨਾਤਮਕ ਤੇ ਰਾਜਸੀ ਰੂਪ ਮਨੁੱਖੀ ਸਮਾਜ ਵਿਚ ਪਾੜਾ ਪਾਉਂਦਾ, ਵਖਰੇਂਵਾਂ ਵਧਾਉਂਦਾ ਤੇ ਹੰਕਾਰ ਦੇ ਨਾਲ ਪਰਸਪਰ ਤੌਰ ਤੇ ਘਿਰਣਾ ਪੈਦਾ ਕਰਨ ਵਾਲਾ ਹੁੰਦਾ ਹੈ — ਜਦੋਂ ਕਿ ਮਜ਼ਹਬ ਦਾ ਅੰਦਰਲਾ ਅਧਿਆਤਮਕ ਪੱਖ ਜੀਵ ਮਾਤਰ ਵਿਚ ਰੱਬ ਦੀ ਹੋਂਦ ਮਹਿਸੂਸ ਕਰਵਾਉਂਦਾ ਹਰੇਕ ਨਾਲ ਪਿਆਰ ਵਧਾਉਂਦਾ ਅਤੇ ਸਮਾਜ ਦੇ ਸਾਰੇ ਨਰੋਏ ਤੱਤਾਂ ਨੂੰ ਆਪਸ ਵਿਚ ਜੋੜਨ ਵਾਲਾ ਹੁੰਦਾ ਹੈ।

ਸਤਿਗੁਰੂ ਨਾਨਕ ਨੇ ਜਿਸ ਸਿੱਖ ਮੱਤ ਦੀ ਬੁਨਿਆਦ ਰੱਖੀ ਤੇ ਗੁਰੂ ਪਰੰਪਰਾ ਰਾਹੀਂ ਜਿਹੜੀ ਵਧੀ ਫੁੱਲੀ — ਉਹ ਅੰਦਰ ਦੇ ਅਧਿਆਤਮਕ ਧਰਮ ਦੀ ਬੁਨਿਆਦ ਸੀ। ਗੁਰਬਾਣੀ ਉਸ ਦਾ ਪਰਮਾਣ ਹੈ।

ਸਿੱਖਾਂ ਅੰਦਰ ਵਖਰੇਂਵੇਂ ਦੀ ਭਾਵਨਾ ਸਤਿਗੁਰੂ ਸਾਹਿਬਾਨ ਨੇ ਨਹੀਂ ਜਗਾਈ — ਉਹ ਤਾਂ ਜੋੜਦੇ ਹੀ ਰਹੇ ਹਨ। ਅਤੇ ਇਹ ਇਕ ਵਡੀ ਹਕੀਕਤ ਹੈ ਕਿ ਅੱਜ ਵੀ ਸਿੱਖਾਂ ਵਿਚ ਜਿੰਨਾ ਕੁ ਸਿੱਖੀ ਚਾਲ ਚਲਣ ਹੈ ਉਹ ਸਤਿਗੁਰੂ ਦੀ ਲਗਾਤਾਰ ਸੰਗਤ ਕਾਰਨ ਹੈ — ਰਾਜਸੀ ਸੰਗਠਨ ਕਰਕੇ ਨਹੀਂ। ਉਹ ਰਾਜਸੀ ਸੰਗਠਨ ਖ਼ਾਲਸਾ ਰਾਜ ਦੇ ਖ਼ਾਤਮੇ ਨਾਲ ਹੀ ਟੁਟ ਗਿਆ ਸੀ। ਫਿਰ ਪਰਤੱਖ ਰੂਪ ਵਿਚ ਸਿੱਖ ਦੋ ਧੜਿਆਂ ਵਿਚ ਵੰਡੇ ਗਏ — ਇਕ ਉਹ ਜੋ ਸਤਿਗੁਰੂ ਦੇ ਲੜ ਲਗ ਗਏ, ਅਤੇ ਦੂਜੇ ਉਹ ਜੋ ਅੰਗਰੇਜ਼ਾਂ ਦੇ ਅਸਰ ਹੇਠ ਆ ਕੇ ਰਾਜਸੀ ਸਵਾਰਥਾਂ ਦੀ ਪੂਰਤੀ ਵਿਚ ਜੁਟ ਪਏ।

ਅਜ ਸਥਿਤੀ ਬਦਲ ਰਹੀ ਹੈ।

੧. ਮੁਸਲਿਮ ਹਮਲਾਵਰ ਅੱਜ ਹਾਕਮ ਨਹੀਂ।

੨. ਵਖਰੇਂਵੇਂ ਦੀ ਨੀਤੀ ਉਪਰ ਰਾਜ ਚਲਾਉਣ ਵਾਲੀ ਅੰਗਰੇਜ਼ੀ ਹਕੂਮਤ ਵੀ ਨਹੀਂ :

੩. ਸਿੱਖ ਸਮਾਜ ਦੀ ਅੰਗਰੇਜ਼ੀ ਅਸਰ ਹੇਠਲੀ ਪੀੜ੍ਹੀ ਆਪਣੀ ਉਮਰ ਭੋਗ ਕੇ ਹੌਲੀ ਹੌਲੀ ਸਫ਼ਾਂ ਵਲ੍ਹੇਟ ਰਹੀ ਹੈ ਤੇ ਨਵੀਂ ਆਜ਼ਾਦ ਪੀੜ੍ਹੀ ਵਧੇਰੇ ਵਿਸ਼ਲੇਸ਼ਕ, ਵਧੇਰੇ ਚੇਤੰਨ ਅਤੇ ਦੁਨੀਆਂ ਭਰ ਦੇ ਚਿੰਤਨ ਨਾਲ ਜੁੜੀ ਹੋਣ ਕਰਕੇ ਤੰਗ ਨਜ਼ਰ ਨਹੀਂ।

ਹਿੰਦੁਸਤਾਨ ਵਿਚ ਤੀਹ ਸਾਲ ਤਕ ਉਨ੍ਹਾਂ ਸ਼ਕਤੀਆਂ ਦੀ ਪਰਬਲਤਾ ਰਹੀ ਜਿਨ੍ਹਾਂ ਨੂੰ ਅੰਗਰੇਜ਼ਾਂ ਕੋਲੋਂ ਵਿਰਾਸਤ ਵਿਚ ਰਾਜ ਤੇ ਮਜ਼ਹਬੀ ਚਿੰਤਣ ਮਿਲਿਆ ਸੀ। ਮੂਲ ਰੂਪ ਵਿਚ ਉਹ ਯਥਾ ਸਥਿਤੀ ਵਾਦੀ ਹੀ ਸਨ। ਪਰ ਤੀਹ ਸਾਲ ਬਾਅਦ ਹਿੰਦੁਸਤਾਨ ਨੇ ਯਥਾ ਸਥਿਤੀ ਦੀ ਹਾਲਤ ਨੂੰ ਮੰਨਣ ਤੋਂ ਇਨਕਾਰ ਕਰਕੇ ਉਸ ਵਿਰੁਧ ਇਕ ਜ਼ਬਰਦਸਤ ਸੰਘਰਸ਼ ਕੀਤਾ ਹੈ।

ਅਤੇ ਇਹ ਇਕ ਚਮਤਕਾਰਕ ਇਤਿਹਾਸਕ ਸਚਾਈ ਹੈ ਕਿ ਸਿੱਖਾਂ ਦੇ ਇਕ ਵਡੇ ਤੇ ਬਾਅਸਰ ਅੰਸ਼ ਨੇ ਸ: ਪਰਕਾਸ਼ ਸਿੰਘ ਬਾਦਲ ਦੀ ਅਗਵਾਈ ਹੇਠ ਇਸ ਸੰਘਰਸ਼ ਵਿਚ ਬਹੁਤ ਵਡਾ ਹਿੱਸਾ ਪਾਇਆ ਹੈ।

ਸੈਂਕੜੇ ਸਾਲਾਂ ਬਾਅਦ ਇਤਿਹਾਸ ਨੇ ਇਕ ਵਾਰੀ ਫਿਰ ਇਹ ਵੇਖਿਆ ਹੈ ਕਿ ਸਿੱਖਾਂ ਦੇ ਇਸ ਅੰਸ਼ ਨੇ ਗੁਰਦਵਾਰਿਆਂ, 'ਪੰਥ ਖ਼ਤਰੇ ਵਿਚ' 'ਰਾਜ ਕਰੇਗਾ ਖ਼ਾਲਸਾ' ਆਦਿ ਦੀ ਨੀਤੀ ਨੂੰ ਇਕ ਪਾਸੇ ਰੱਖ ਕੇ ਹਿੰਦੁਸਤਾਨ ਦੀ ਬਦਲਦੀ ਸੋਚ ਤੇ ਸੰਘਰਸ਼ ਵਿਚ ਯੋਗਦਾਨ ਕੀਤਾ ਹੈ।

ਬੇਸ਼ੱਕ ਸਿੱਖਾਂ ਵਿਚ ਅਜੇ ਅੰਗਰੇਜ਼ੀ ਰਾਜ ਦੇ ਅਸਰ ਹੇਠ ਜੰਮੇ ਪਲੇ ਤੇ ਵਧੇ ਫੁੱਲੇ ਅਨਸਰ ਦੀ ਕੁਝ ਤਾਕਤ ਹੈ ਤੇ ਉਹ ਲਗਾਤਾਰ ਵਖਰੇਂਵੇਂ ਦੀ ਨੀਤੀ ਉਪਰ ਚਲਦਾ ਹੋਇਆ ਨਵੀਆਂ ਨਵੀਆਂ ਸਮੱਸਿਆਵਾਂ ਖੜੀਆਂ ਕਰਦਾ ਹੈ — ਪਰ ਵੇਖਣ ਵਿਚ ਆ ਰਿਹਾ ਹੈ ਕਿ ਅੰਗਰੇਜ਼ੀ ਰਾਜ ਦੇ ਨਾ ਰਹਿਣ ਕਾਰਨ ਉਸ ਅਨਸਰ ਨੂੰ ਹੁਣ ਤਾਕਤ ਨਹੀਂ ਮਿਲ ਰਹੀ ਤੇ ਉਹ ਲਗਾਤਾਰ ਕਮਜ਼ੋਰ ਹੁੰਦਾ ਜਾ ਰਿਹਾ ਹੈ। ਨਵਾਂ, ਤਰਕਸ਼ੀਲ ਮਿਲਾਪੀ ਤੇ ਉਸਾਰੂ ਅਨਸਰ ਲਗਾਤਾਰ ਤਾਕਤਵਰ ਹੋ ਰਿਹਾ ਹੈ।

ਇਸ ਸਾਰੇ ਅਮਲ ਵਿਚੋਂ ਭਵਿੱਖ ਲਈ ਸ਼ੁਭ ਸੰਕੇਤ ਮਿਲ ਰਹੇ ਹਨ।

ਧਰਮ ਤੇ ਰਾਜਨੀਤੀ — ਅਮਲੀ ਤੌਰ ਤੇ ਅੱਡ ਅੱਡ ਹੋਣੇ ਸ਼ੁਰੂ ਹੋ ਚੁੱਕੇ ਹਨ — ਭਾਵੇਂ ਕਿ ਅਜੇ ਉਨ੍ਹਾਂ ਦੀ ਤਸਵੀਰ ਸਪੱਸ਼ਟ ਹੋ ਕੇ ਹਰ ਕਿਸੇ ਨੂੰ ਨਹੀਂ ਦਿਸ ਰਹੀ। ਰਾਜਸੀ ਤਾਕਤ ਸਿੱਖਾਂ ਵਿਚ ਇਸ ਵੇਲੇ ਇਕ ਰਾਜਸੀ ਸੰਗਠਨ ਕੋਲ ਹੈ ਜੋ ਕਿ ਦਿਨੋ ਦਿਨ ਧਰਮ ਨਿਰਪੱਖ ਹੋਣ ਲਈ ਮਜਬੂਰ ਹੋ ਰਿਹਾ ਹੈ। ਪਰ ਧਰਮ ਦੇ ਪੱਖ ਤੋਂ ਲੋਕ ਇਸ ਵੇਲੇ ਦੇਹ ਧਾਰੀ ਸਤਿਗੁਰੂ ਦੇ ਅਸਰ ਹੇਠ ਆ ਰਹੇ ਹਨ ਤੇ ਉਨ੍ਹਾਂ ਦੀ ਗਿਣਤੀ ਲਗਾਤਾਰ ਵੱਧ ਰਹੀ ਹੈ।

ਅਗਲੇ ਕੁਝ ਦਹਾਕਿਆਂ ਵਿਚ ਹਾਲਤ ਹੋਰ ਬਦਲਣ ਦੇ ਸੰਕੇਤ ਹਨ।

ਮਜ਼ਹਬ ਦੇ ਆਧਾਰ ਉਪਰ ਰਾਜ ਕਾਇਮ ਕਰਨ ਦਾ ਇਕ ਵੱਡਾ ਤਜਰਬਾ ਪਾਕਿਸਤਾਨ ਦੀ ਕਾਇਮੀ ਦੀ ਸ਼ਕਲ ਵਿਚ ਹੋਇਆ ਸੀ — ਜੋ ਕਿ ਦੋ ਦਹਾਕਿਆਂ ਵਿਚ ਹੀ ਟੁਟ ਗਿਆ। ਪਾਕਿਸਤਾਨ ਦੇ ਦੋ ਟੁਕੜੇ ਹੋ ਗਏ। ਬਾਕੀ ਦਾ ਪਾਕਿਸਤਾਨ ਟੁਟਣ ਦੇ ਅਮਲ ਵਿਚ ਹੈ। ਮਜ਼ਹਬ ਉਸ ਨੂੰ ਜੋੜੀ ਰੱਖਣ ਵਿਚ ਸਹਾਇਕ ਨਹੀਂ ਹੋ ਰਿਹਾ।

ਵਖਰੇਵਾਂ ਚਾਹੁਣ ਵਾਲੇ ਸਿੱਖਾਂ ਦੀ ਪਰੇਰਨਾ ਦਾ ਉਹ ਇਕ ਉਪਾਦਾਨ ਕੇਂਦਰ ਤੇ ਸਰੋਤ ਸੀ ਜੋ ਕਿ ਟੁਟ ਗਿਆ ਹੈ।

ਕਈ ਮੁਸਲਿਮ ਦੇਸ਼ਾਂ ਵਿਚ ਮੁਸਲਿਮ ਸ਼ਰਈਅਤ ਦੇ ਕਾਨੂੰਨਾਂ ਨੂੰ ਰਾਜ ਭਾਗ ਦਾ ਹਿੱਸਾ ਬਣਾਨ ਦੀ ਇਕ ਮੁਹਿੰਮ ਸ਼ੁਰੂ ਹੋਈ ਹੈ — ਪਰ ਦੁਨੀਆਂ ਦਾ ਅਤੇ ਸਿੱਖਾਂ ਦਾ ਵੀ ਚੇਤੰਨ ਤਬਕਾ ਉਸ ਬਾਰੇ ਇਸ ਸਹੀ ਨਿਰਣੇ ਉਪਰ ਪੁਜ ਰਿਹਾ ਹੈ ਕਿ ਇਹ ਕੋਸ਼ਿਸ਼ਾਂ ਮਾਨਸਿਕ ਤੇ ਪਦਾਰਥ ਪੱਖ ਤੋਂ ਬਹੁਤ ਹੀ ਪਛੜੇ ਲੋਕਾਂ ਉਪਰ ਮੱਧ ਜੁਗੀਨ ਡਿਕਟੇਟਰਸ਼ਿਪ ਨੂੰ ਕਾਇਮ ਰੱਖਣ ਦੀਆਂ ਬਦਲਵੀਆਂ ਸ਼ਕਲਾਂ ਦੀਆਂ ਆਖ਼ਰੀ ਕੋਸ਼ਿਸ਼ਾਂ ਹਨ — ਜੋ ਕਿ ਅਗਲੇ ਕੁਝ ਦਹਾਕਿਆਂ ਵਿਚ ਹੀ ਅਸਫਲ ਹੋ ਜਾਣਗੀਆਂ।

ਨਵੀਂ ਸਿੱਖ ਪੀੜ੍ਹੀ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦਾ — ਹੁਣ ਅੰਗਰੇਜ਼ੀ ਚਿੰਤਨ ਦੇ ਅਸਰ ਹੇਠ ਨਹੀਂ ਸਗੋਂ ਮੌਲਿਕ ਚਿੰਤਨ ਦੀ ਰੋਸ਼ਨੀ ਵਿਚ — ਅਧਿਅਨ ਕਰਨ ਵੱਲ ਰੁਚੀ ਵਿਖਾ ਰਹੀ ਹੈ ਤੇ ਨਿਸਚਿਤ ਰੂਪ ਵਿਚ ਆਪਣੇ ਇਸ ਸਰਬ ਸਰੇਸ਼ਟ ਵਿਰਸੇ ਨੂੰ ਉਸ ਦੇ ਸਹੀ ਅਰਥਾਂ ਵਿਚ ਸਮਝਣ ਲਈ ਇਕ ਤਗੜੀ ਕੋਸ਼ਿਸ਼ ਹੋਵੇਗੀ। ਇਸ ਨਵੀਂ ਪੀੜ੍ਹੀ ਦਾ ਮੁਕਾਬਲਾ ਬੌਧਕ ਖੇਤਰ ਵਿਚ ਕਰਨ ਲਈ ਅੰਗਰੇਜ਼ੀ ਰਾਜ ਦੀ ਦੇਣ ਸਿੰਘ ਸਭਾ ਨੇ ਬਹੁਤ ਸਾਰੀਆਂ ਰੋਕ-ਬੰਦੀਆਂ ਸ਼ੁਰੂ ਕਰ ਦਿੱਤੀਆਂ ਹਨ ਤੇ ਕਈ ਸੰਸਥਾਵਾਂ ਖੜੀਆਂ ਕਰਕੇ ਗੁਰਬਾਣੀ ਦੇ ਅਰਥਾਂ ਨੂੰ ਜ਼ੋਰ ਸ਼ੋਰ ਨਾਲ ਅਦਲਿਆ ਬਦਲਿਆ ਜਾ ਰਿਹਾ ਹੈ — ਪਰ ਹਾਲਤ ਉਨ੍ਹਾਂ ਦੇ ਅਨੁਕੂਲ ਨਹੀਂ ਰਹਿ ਸਕਦੀ — ਕਿਉਂਕਿ ਅੰਗਰੇਜ਼ ਜਾ ਚੁੱਕੇ ਹਨ ਤੇ ਹਿੰਦੁਸਤਾਨ ਮੁੜ ਕੇ ਆਪਣੀ ਪਛਾਣ ਲੱਭ ਰਿਹਾ ਹੈ — ਇਸ ਪਛਾਣ ਦੀ ਕੋਸ਼ਿਸ਼ ਵਿਚ ਨਵੀਂ ਸਿੱਖ ਪੀੜ੍ਹੀ ਦਾ ਯੋਗਦਾਨ ਸਭ ਤੋਂ ਵੱਡਾ ਅਤੇ ਸਭ ਤੋਂ ਮਹਤਵਪੂਰਨ ਹੋਵੇਗਾ। ਕਿਉਂਕਿ ਧਰਮ-ਚਿੰਤਨ ਵਿਚ ਸਤਿਗੁਰੂ ਨਾਨਕ ਦੇਵ ਜੀ ਅਤੇ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਦੇਣ ਏਨੀ ਨਵੀਂ ਤੇ ਏਨੀ ਸਮਨਵਯੀ ਹੈ ਕਿ ਇਸ ਨੂੰ ਦੁਨੀਆਂ ਭਰ ਦੇ ਅਧਿਆਤਮਕ ਚਿੰਤਨ ਦਾ ਸਰਵੋਚ ਵਿਕਸਿਤ ਰੂਪ ਕਹਿਣਾ ਅਤਿ ਕਥਨੀ ਨਹੀਂ ਹੋਵੇਗੀ।



| | |
|---|---|
| ੧. ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ | ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ |
| ੨. ਟੀਕਾ ,, ,, | ਫ਼ਰੀਦ ਕੋਟੀਆਂ ਦਾ |
| ੩. ਟੀਕਾ ,, ,, | ਪ੍ਰੋਫ਼ੈਸਰ ਸਾਹਿਬ ਸਿੰਘ ਜੀ |
| ੪. ਦਸਮ ਗ੍ਰੰਥ ਸਾਹਿਬ | ... ... |
| ੫. ਵਾਰਾਂ ਭਾਈ ਗੁਰਦਾਸ ਜੀ | ... ... |
| ੬, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ | ਭਾ: ਸੰਤੋਖ ਸਿੰਘ ਜੀ<br>ਟੀਕਾਕਾਰ ਭਾ: ਵੀਰ ਸਿੰਘ ਜੀ |
| ੭, ਗਰਬਗੰਜਨੀ ਟੀਕਾ (ਜਪੁਜੀ) | ,, ,, |
| ੮. ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ | ਡਾ: ਬਲਬੀਰ ਸਿੰਘ ਜੀ |
| ੯. ਗੀਤਾ ਬਾਰੇ ਲੇਖ—(ਬੰਗਾਲੀ) | ਸ੍ਰੀ ਅਰਵਿੰਦੂ ਘੋਸ਼ |
| ੧੦. ਰਾਜ ਯੋਗ (ਬੰਗਾਲੀ) | ਸਵਾਮੀ ਵਿਵੇਕਾਨੰਦ ਜੀ |
| ੧੧. ਤਵਾਰੀਖ਼ ਗੁਰੂ ਖ਼ਾਲਸਾ | ਗਿਆਨੀ ਗਿਆਨ ਸਿੰਘ ਜੀ |
| ੧੨. ਅਮਰ ਲੇਖ | ਭਾਈ ਵੀਰ ਸਿੰਘ ਜੀ |
| ੧੩. ਭਾਈ ਨੰਦ ਲਾਲ ਰਚਨਾਵਲੀ | ਡਾ: ਗੰਡਾ ਸਿੰਘ ਜੀ |
| ੧੪. ਗੁਰ ਬਿਲਾਸ ਪਾਤਸ਼ਾਹੀ ੧੦ | ਭਾ: ਕੋਇਰ ਸਿੰਘ ਜੀ<br>ਭੂਮਿਕਾ ਡਾ: ਫ਼ੌਜਾ ਸਿੰਘ ਜੀ |
| ੧੫. ਹੁਕਮ ਨਾਮੇ | ਸੰਕਲਨ ਡਾ: ਗੰਡਾ ਸਿੰਘ ਜੀ |
| ੧੬, ਪੰਜਾਬ ਦਾ ਰਤਨ | ਗਿਆਨੀ ਈਸ਼ਰ ਸਿੰਘ ਜੀ ਨਾਰਾ |
| ੧੭. ਮਹਾਨ ਕੋਸ਼ | ਭਾਈ ਕਾਹਨ ਸਿੰਘ ਜੀ |
| ੧੮. ਗੁਰਮਤ ਸੁਧਾਕਰ | ,, ,, |
| ੧੯. ਦਸਮ ਗ੍ਰੰਥ ਦਰਸ਼ਨ | ਸ੍ਰੀ ਪਿਆਰਾ ਸਿੰਘ ਪਦਮ |
| ੨੦. ਦੀ ਟੈਂਥ ਮਾਸਟਰ | ਸ੍ਰੀ ਦੀਵਾਨ ਸਿੰਘ ਮਫ਼ਤੂਨ |
| ੨੧. ਸੱਚਾ ਗੁਰੂ | ਗਿਆਨੀ ਊਧਮ ਸਿੰਘ ਜੀ |
| ੨੨. ਭਾਰਤੀ ਦਰਸ਼ਨ | ਡਾ: ਰਾਧਾ ਕ੍ਰਿਸ਼ਨਨ |
| ੨੩. ਉਪਨਿਸ਼ਦਾਂ ਕੀ ਭੂਮਿਕਾ | ,, ,, |

| | |
|---|---|
| ੨੪. ਟਰੈਵਲਜ਼ ਇਨ ਕਸ਼ਮੀਰ ਐਂਡ ਦੀ ਪੰਜਾਬ | ਬੈਰਨ ਚਾਰਲਸ ਹਿਊਗਲ |
| ੨੫. ਗੁਰੂ ਗੋਬਿੰਦ ਸਿੰਘ | ਸ੍ਰੀ ਜੇ. ਐਸ. ਗਰੇਵਾਲ ਤੇ ਸ੍ਰੀ ਐਸ.ਐਸ.ਬੱਲ |
| ੨੬. ਭਾਈ ਮਣੀ ਸਿੰਘ | ਡਾ: ਸੁਰਿੰਦਰ ਸਿੰਘ ਕੋਹਲੀ |
| ੨੭. ਸ਼ਾਂਤੀ ਨਿਕੇਤਨ | ਸ੍ਰੀ ਰਵੀਂਦ੍ਰ ਨਾਥ ਟੈਗੋਰ |
| ੨੮. ਕਰਮ ਸਿੰਘ ਹਿਸਟੋਰੀਅਨ ਦੀ ਖੋਜ | ਸ਼੍ਰੋਮਣੀ ਗੁ: ਪ੍ਰ: ਕਮੇਟੀ |
| ੨੯. ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ | ਪ੍ਰੋ: ਕਰਤਾਰ ਸਿੰਘ |
| ੩੦. ਪਰਮ ਪਵਿਤ੍ਰ ਆਦਿ ਬੀੜ ਦਾ ਸੰਕਲਨਾ ਕਾਲ | ਗਿਆਨੀ ਮਹਾਂ ਸਿੰਘ ਜੀ |
| ੩੧. ਮਹਿਮਾ ਪ੍ਰਕਾਸ਼ | ਭਾਈ ਸਰੂਪ ਦਾਸ ਭੱਲਾ |
| ੩੨. ਸਿੰਘੋ ! ਵੇਲਾ ਸੰਭਾਲੋ | ਭਾਈ ਅਰਦਮਨ ਸਿੰਘ ਜੀ ਬਾਗੜੀਆਂ |
| ੩੩. ਪ੍ਰਾਚੀਨ ਬੀੜਾਂ ਬਾਰੇ ਭੁੱਲਾਂ ਦੀ ਸੋਧਨ | ਭਾਈ ਜੋਧ ਸਿੰਘ ਜੀ |
| ੩੪. ਪੁਰਾਤਨ ਬੀੜਾਂ ਤੇ ਵਿਚਾਰ | ਸਵਾਮੀ ਹਰਨਾਮ ਦਾਸ ਜੀ |
| ੩੫. ਲੇਖ, ਸਪਤਾਹਕ ਕੌਮੀ ਏਕਤਾ ੨੦ ਮਾਰਚ ੧੯੭੮ | ਡਾ: ਜਸਬੀਰ ਸਿੰਘ ਆਹਲੂਵਾਲੀਆ |
| ੩੬. ਲੇਖ ਸਿਮਰਤੀ | ਸ: ਕਪੂਰ ਸਿੰਘ ਜੀ ਆਈ. ਸੀ. ਐਸ. ਨਵਾਂ ਹਿੰਦੁਸਤਾਨ ਦਾ ਵਿਸ਼ੇਸ਼ਾਂਕ ਸਤੰਬਰ ੧੯੬੫ |
| ੩੭. ਸਤਿਗੁਰੂ ਬਿਨਾਂ ਹੋਰ ਕੱਚੀ ਹੈ ਬਾਣੀ | ਗਿਆਨੀ ਲਾਲ ਸਿੰਘ ਜੀ |
| ੩੮. ਲੇਖ, ਪ੍ਰਿੰਸੀਪਲ ਹਰਭਜਨ ਸਿੰਘ ਜੀ | ਮਾਸਿਕ ਸੀਸ ਗੰਜ ਅਕਤੂਬਰ ੧੯ |
| ੩੯. ਲੇਖ, ਡਾ: ਤਾਰਨ ਸਿੰਘ ਜੀ | ਗੁਰਮਤ ਪ੍ਰਕਾਸ਼ ਅੰਮ੍ਰਿਤਸਰ |
| ੪੦. ਮੁੰਡਕੋਪਨਿਸ਼ਦ | ... ... |
| ੪੧. ਛਾਂਦੋਗਯੋਪਨਿਸ਼ਦ | ... ... |

ਅਨੁਪਲਭਦੀ ਪਮਾਣ ਦੁਆਰਾ ਅਤੇ ਜਹਤੀ ਲਖਸ਼ਨਾ ਦੁਆਰਾ
ਜਿਥੇ ਕੋਈ ਵਸਤੂ [redacted] ਪ੍ਰਾਪਤ ਨਹੀ ਹੁੰਦੀ
ਉਸਦਾ ਅਰਥ ਹੈ ਸੁੰਨ ਅਤੇ ਏਹੋ ਅਰਥ ਹੈ ਅਨੁਪਲਭਦੀ
+ਥਾਂ
ਪ੍ਰਮਾਣ ਦਾ ਔਰ ਜਿਥੇ ਵਸਤੂ ਦੀ ਦਸ ਤਾਂ ਪਵੇ ਪ੍ਰ ਓਥੇ ਜਾਣ
ਤੇ ਵੀ ਓਹ ਵਸਤੂ ਦਿਸਣ ਵਿਚ ਨਾਂ ਆਵੇ ਤਾਂ ਫਿਰ ਦਸਨਾਂ ਪੁਰਸ਼
ਸਾਰੇ ਥੀਨੇ ਕੋਸ਼ਸ਼ ਕਰਦਾ ਹੈ ਤਾ ਪ੍ਰਾਪਤ ਕੋਏ ਹੀ ਹੋ ਜਾਂਦੀ ਹੈ
ਜਿਵੇਂ ਕਿਸੇ ਦਸਿਆ ਕਿ ਗਾਂਈਆਂ ਦਾ ਵਾੜਾ ਹੈ ਗੰਗਾ ਵਿਚ, ਇਹ
ਸੁਣਨ ਤਾਂ ਉਸਦੇ ਹੈ ਗਊਆਂ ਤਾਂ ਪਾਣੀ ਵਿਚ ਵੜਨ ਤੋਂ ਸੰਕੋਚ ਕਰਦੀਆਂ
ਹਨ ਪ੍ਰ ਦਸਨ ਵਾਲਾ ਅਨੁਮਾਨ ਲਾ ਲੈਂਦਾ ਹੈ ਕਿ ਗੰਗਾ ਦੇ ਕੰਢੇ
ਪ ਹੋਵੇਗਾ ਏਹ ਹੈ ਜਹਤੀ ਲਖਸ਼ਨਾਂ, ਹੁਣ ਆਜਾਓ ਵੀਰ ਜੀ
ਸਿਧ ਗੋਸਟ ਵਿਚ (ਅੰਤ੍ਰ ਸੁੰਨੰ) ਓਹ ਪ੍ਰਭੂ ਅੰਦਰ ਵੀ ਨਹੀ (ਬਾਹਰ ਸੁੰਨੰ)
ਬਾਹਰ ਵੀ ਨਹੀ (ਤ੍ਰਿਭਵਣ ਸੁੰਨਮ ਸੁੰਨੰ) ਤਿਨਾ ਲੋਕਾਂ ਵਿਚ ਵੀ
ਨਹੀ (ਕਿਤੇ ਨਹੀ) ਕਿਤੇ ਨਹੀ, ਜੋ ਪੁਰਸ਼ ਉਸਨੂੰ ਆਪਣੇ
ਆਪ ਤੋਂ ਵਖਰਾ ਸਮਝ ਕੇ ਭਾਲ ਕਰਦਾ ਹੈ ਉਸਨੂੰ ਕਿਤੇ ਵੀ
ਪ੍ਰਾਪਤ ਨਹੀ ਹੋ ਸਕਦਾ, ਸੁੰਨ ਹੀ ਭਾਵ ਨਿਰਾਸਤਾ ਹੀ
ਪ੍ਰਾਪਤ ਹੋਵੇਗੀ, (ਚੌਥੇ ਸੁੰਨੇ) ਚੌਥਾ ਹੈ ਤੁਰੀਆ ਪਦ ਓਸਨੂੰ
ਚੌਥੇ ਵਿਚ ਵੀ ਸੁੰਨ ਹੈ ਭਾਵ ਆਪਣੇ ਆਪ [redacted]ਨੂੰ ਨਹੀ ਜਾਣਦਾ